


# ਤਤਕਰਾ

# ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਸੂਰਮਾ
## ਖਾੜਕੂ ਜਰਨੈਲ
# ਅਮਰ ਸ਼ਹੀਦ ਭਾਈ ਗੁਰਜੰਟ ਸਿੰਘ
# ਬੁੱਧਸਿੰਘਵਾਲਾ

ਮਨਿੰਦਰ ਸਿੰਘ ਬਾਜਾ



ਪ੍ਰਕਾਸ਼ਕ :
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)
154, ਚੌਂਕ ਘੰਟਾ ਘਰ ਮਾਰਕੀਟ (ਸਕੂਟਰ ਸਟੈਂਡ ਦੇ ਉਪਰ), ਅੰਮ੍ਰਿਤਸਰ
ਫ਼ੋਨ : 0183-5101231, 98726-58302, 98151-61234

ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਸੂਰਮਾ ਖਾੜਕੂ ਜਰਨੈਲ
ਅਮਰ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ

*ਲੇਖਕ :*
ਮਨਿੰਦਰ ਸਿੰਘ ਬਾਜਾ



ਪਹਿਲੀ ਵਾਰ : 2011

**ਮੁੱਲ :180-00 ਰੁਪਏ**

*ਪ੍ਰਕਾਸ਼ਕ :*
**ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)**
154, ਚੌਂਕ ਘੰਟਾ ਘਰ ਮਾਰਕੀਟ (ਸਕੂਟਰ ਸਟੈਂਡ ਦੇ ਉਪਰ), ਅੰਮ੍ਰਿਤਸਰ
ਫ਼ੋਨ : 0183-5101231, 98726-58302, 98151-61234

*ਛਾਪਕ :*
**ਦਸਮੇਸ਼ ਪ੍ਰਿੰਟਿੰਗ ਪ੍ਰੈਸ**
**ਜਲੰਧਰ**

*Printed in India*

ੴ ਸਤਿਗੁਰ ਪ੍ਰਸਾਦਿ॥

# ਧੰਨਵਾਦ

ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਸੰਘਰਸ਼ਮਈ ਜੀਵਨ ਨੂੰ ਕਲਮਬੰਦ ਕਰਨਾ ਇਕੱਲੇ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਹੈ। ਇਸ ਨੂੰ ਲਿਖਣ ਲਈ ਜਿੰਨੀਆਂ ਵੀ ਕਲਮਾਂ ਯਤਨ ਕਰਨ, ਥੋੜ੍ਹੀਆਂ ਹਨ। ਦਾਸ ਨੂੰ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਬਚਪਨ ਦੇ ਬੇਲੀ ਬਲਵੰਤ ਸਿੰਘ ਬੁੱਧਸਿੰਘਵਾਲਾ ਅਤੇ ਕਵੀ ਲੇਖਕ ਵੀਰ ਲਖਬੀਰ ਸਿੰਘ ਕੋਮਲ ਆਲਮਵਾਲਾ, ਭਾਈ ਆਤਮਾ ਸਿੰਘ ਖ਼ਾਲਸਾ ਵੈਰੋਕੇ/ਰਾਜੇਆਣਾ ਵੱਲੋਂ ਵਾਰ-ਵਾਰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਜੀਵਨ 'ਤੇ ਕਿਤਾਬ ਲਿਖਣ ਲਈ ਪ੍ਰੇਰਿਆ ਗਿਆ ਤੇ ਜਾਣਕਾਰੀ ਇਕੱਠੀ ਕਰਾਉਣ ਦਾ ਭਰੋਸਾ ਵੀ ਦਿੱਤਾ ਗਿਆ। ਜਿਸ ਨੂੰ ਵੀਰਾਂ ਨੇ ਸਹਿਯੋਗ-ਰੂਪ ਵਿਚ ਪਰਿਵਾਰ ਨਾਲ ਸਮੇਂ-ਸਮੇਂ ਮੁਲਾਕਾਤਾਂ-ਰੂਪ ਵਿਚ ਵੀ ਮਿਲਾਇਆ ਗਿਆ। ਹੱਥਲੀ ਲਿਖਤ ਵਿਚ ਸਾਨੂੰ ਬਹੁਤ ਸਾਰੀਆਂ ਸਮਕਾਲੀ ਪੰਜਾਬੀ ਦੀਆਂ ਰੋਜ਼ਾਨਾ ਅਖ਼ਬਾਰਾਂ ਜਿਵੇਂ ਅੱਜ ਦੀ ਆਵਾਜ਼, ਅਜੀਤ, ਪੰਜਾਬੀ ਟ੍ਰਿਬਿਊਨ, ਆਦਿ ਵਿਚੋਂ ਸਮਕਾਲੀ ਲੇਖਕਾਂ, ਪੱਤਰਕਾਰਾਂ, ਬੁੱਧੀਜੀਵੀਆਂ, ਵਿਦਵਾਨਾਂ ਤੇ ਹੋਰ ਜਾਣਕਾਰ ਸੱਜਣਾਂ ਦੇ ਛਪੇ ਲੇਖਾਂ, ਰਿਪੋਰਟਾਂ ਨੂੰ ਧੰਨਵਾਦ ਸਹਿਤ ਵੀ ਅਤੇ ਆਪਣੇ ਵਿਚਾਰ ਮੁਤਾਬਕ ਢਾਲ ਕੇ ਇਤਿਹਾਸ ਦੇ ਪੰਨਿਆਂ ਦਾ ਸ਼ਿੰਗਾਰ ਬਣਾਉਣ ਦਾ ਯਤਨ ਕੀਤਾ ਗਿਆ ਹੈ। ਅਸੀਂ ਇਹਨਾਂ ਸਾਰਿਆਂ ਦਾ ਧੰਨਵਾਦ ਕਰਦੇ ਹਾਂ ਤੇ ਉਮੀਦ ਹੈ ਕਿ ਜੇ ਕਿਸੇ ਕਦਮ 'ਤੇ ਅਸੀਂ ਥਿੜਕੇ ਹਾਂ ਤਾਂ ਸਾਨੂੰ ਅੱਗੇ ਤੋਂ ਸੁਝਾਅ ਰੂਪ ਵਿਚ ਸਹਾਰਾ ਦੇ ਕੇ ਸਹੀ ਰਾਹ ਉੱਤੇ ਤੁਰਨ ਲਈ ਸਹਾਇਤਾ ਕਰਨਗੇ ਕਿਉਂਕਿ ਮਨੁੱਖ ਭੁੱਲਣਹਾਰ ਹੈ। ਗੁਰੂ ਰੂਪ ਖ਼ਾਲਸਾ ਅਤੇ ਅਕਾਲ ਪੁਰਖ ਵਾਹਿਗੁਰੂ ਬਖ਼ਸ਼ਣਹਾਰ ਹੈ। ਜੋ ਕੁਝ ਅਕਾਲ ਪੁਰਖ ਵਾਹਿਗੁਰੂ ਨੇ ਆਪਣੀ ਮਿਹਰ ਸਦਕਾ ਲਿਖਵਾਇਆ ਹੈ, ਸੋ ਗ਼ਰੀਬ ਸਿੱਖ ਨੇ ਲਿਖ ਦਿੱਤਾ ਹੈ। ਉਮੀਦ ਹੈ ਕਿ ਵਿਦਵਾਨ ਵੀਰ ਤਰੁੱਟੀਆਂ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਖ਼ੂਬੀਆਂ ਨੂੰ ਮਾਣ ਬਖ਼ਸ਼ਣਗੇ। ਆਪ ਸਾਰਿਆਂ ਦਾ ਅਤੀ ਧੰਨਵਾਦੀ।

ਗੁਰੂ ਪੰਥ ਦਾ ਸੇਵਕ

**ਮਨਿੰਦਰ ਸਿੰਘ ਬਾਜਾ**

ਮੋਬਾਇਲ 098150 14647

# ਮੁੱਖ ਬੰਦ

ਹਿੰਦੁਸਤਾਨ ਦੀ ਕੇਂਦਰ ਸਰਕਾਰ ਵੱਲੋਂ ਪੰਜਾਬ ਅਤੇ ਸਿੱਖਾਂ ਨਾਲ 1947 ਦੀ ਦੇਸ਼ ਦੀ ਆਜ਼ਾਦੀ ਤੋਂ ਬਾਅਦ ਬੇਇਨਸਾਫ਼ੀ ਅਤੇ ਧੱਕੇਸ਼ਾਹੀ ਦੀ ਦਾਸਤਾਨ ਬੜੀ ਲੰਬੀ ਹੈ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਸਿੱਖ ਹੱਕਾਂ ਦੀ ਪ੍ਰਾਪਤੀ ਲਈ 'ਅਨੰਦਪੁਰ ਸਾਹਿਬ ਦਾ ਮਤਾ' ਅਧੀਨ 4 ਅਗਸਤ 1982 ਨੂੰ ਸ੍ਰੀ ਅੰਮ੍ਰਿਤਸਰ ਤੋਂ ਧਰਮ ਯੁੱਧ ਮੋਰਚਾ ਲਾਇਆ ਗਿਆ, ਜਿਸ ਦੀਆਂ ਮੁੱਖ ਮੰਗਾਂ ਸਨ:

- ਪੰਜਾਬੀ ਬੋਲਦੇ ਇਲਾਕੇ ਪੰਜਾਬ ਨਾਲ ਜੋੜੇ ਜਾਣ।
- ਚੰਡੀਗੜ੍ਹ ਰਾਜਧਾਨੀ ਪੰਜਾਬ ਦੇ ਹਵਾਲੇ ਕੀਤੀ ਜਾਵੇ, ਹਰਿਆਣਾ ਆਪਣੀ ਰਾਜਧਾਨੀ ਵੱਖਰੀ ਬਣਾਵੇ।
- ਪੰਜਾਬ ਦੇ ਦਰਿਆਈ ਪਾਣੀਆਂ ਉੱਤੇ ਪੰਜਾਬ ਦਾ ਹੱਕ ਹੈ, ਇਸ ਦੀ ਲੁੱਟ ਬੰਦ ਕੀਤੀ ਜਾਵੇ।
- ਪੰਜਾਬ ਦੇ ਡੈਮਾਂ ਦਾ ਕੰਟਰੋਲ, ਬਿਜਲੀ ਪੰਜਾਬ ਦੇ ਹੱਥ ਦਿੱਤਾ ਜਾਵੇ।
- ਦਫ਼ਤਰਾਂ ਵਿਚ ਪੰਜਾਬੀ ਲਾਗੂ ਕੀਤੀ ਜਾਵੇ।
- ਸੰਵਿਧਾਨ ਦੀ ਧਾਰਾ 25 ਦੀ ਸੋਧ ਕੀਤੀ ਜਾਵੇ, ਜਿਸ ਵਿਚ ਸਿੱਖ ਹਿੰਦੂ ਹੀ ਹਨ ਲਿਖਿਆ ਹੈ। ਸਿੱਖ ਇਕ ਵੱਖਰੀ ਕੌਮ ਹੈ, ਮੰਨਿਆ ਜਾਵੇ।
- ਅੰਮ੍ਰਿਤਸਰ ਸ਼ਹਿਰ ਵਿਚੋਂ ਮੀਟ, ਸ਼ਰਾਬ, ਤਮਾਕੂ ਦੀਆਂ ਦੁਕਾਨਾਂ ਬੰਦ ਕੀਤੀਆਂ ਜਾਣ। ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿੱਤਾ ਜਾਵੇ।
- ਸ੍ਰੀ ਹਰਿਮੰਦਰ ਸਾਹਿਬ ਤੋਂ ਕੀਰਤਨ ਰਿਲੇਅ ਕਰਨ ਲਈ ਰੇਡੀਓ ਸਟੇਸ਼ਨ ਦੀ ਮਨਜ਼ੂਰੀ ਦਿੱਤੀ ਜਾਵੇ, ਜਿਸ ਦਾ ਖ਼ਰਚਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੇਗੀ। ਸਿੱਖ ਦੁਨੀਆਂ ਭਰ ਵਿਚ ਹਰਿਮੰਦਰ ਸਾਹਿਬ ਤੋਂ ਸ਼ਬਦ ਕੀਰਤਨ ਰੇਡੀਓ ਤੋਂ ਹਰ ਵੇਲੇ ਸੁਣ ਸਕਣ।

ਧਰਮ ਯੁੱਧ ਮੋਰਚਾ ਸ਼ਾਂਤਮਈ ਸੀ, ਇਸ ਦਾ ਪ੍ਰਧਾਨ (ਅ)ਸੰਤ ਹਰਚੰਦ ਸਿੰਘ ਲੌਂਗੋਵਾਲ ਸੀ। ਸ਼ਾਂਤਮਈ ਗ੍ਰਿਫ਼ਤਾਰੀ ਦੇਣ ਲਈ ਜਥੇ ਭੇਜੇ ਜਾਂਦੇ ਸਨ।

ਇਸੇ ਸਮੇਂ ਦੌਰਾਨ ਹੀ ਦਮਦਮੀ ਟਕਸਾਲ ਦੇ ਮੁਖੀ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦੀ ਰਿਹਾਈ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮੋਰਚਾ ਲਾਇਆ ਗਿਆ ਤੇ ਰੋਜ਼ਾਨਾ 50 ਸਿੰਘਾਂ ਦਾ ਜਥਾ ਗ੍ਰਿਫ਼ਤਾਰੀ ਦੇਣ ਲਈ ਭੇਜਿਆ ਜਾਂਦਾ। ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਕੇਂਦਰ ਸਰਕਾਰ ਵੱਲੋਂ ਸਿੱਖਾਂ ਉੱਤੇ ਕੀਤੇ ਜਾਂਦੇ ਜ਼ੁਲਮਾਂ ਬਾਰੇ ਨਿਡਰਤਾ ਨਾਲ ਜਵਾਬ ਦੇ ਰਹੇ ਸਨ। ਸਿੱਖ ਕੌਮ ਦਾ ਝੁਕਾਅ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਵੱਲ ਸੀ। ਸ਼੍ਰੋਮਣੀ ਅਕਾਲੀ ਦਲ ਆਪਣਾ ਮੋਰਚਾ ਕਪੂਰੀ (ਜਿਥੇ ਹਰਿਆਣਾ ਨੂੰ ਪੰਜਾਬ ਦਾ ਪਾਣੀ ਦੇਣ ਲਈ ਸਤਲੁਜ-ਜਮਨਾ ਲਿੰਕ ਨਹਿਰ ਕੱਢਣ ਵਿਰੁੱਧ ਮੋਰਚਾ ਲਾਇਆ ਸੀ) ਤੋਂ ਬਦਲ ਕੇ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੇ ਧਰਮ ਯੁੱਧ ਮੋਰਚੇ ਵਿਚ ਸਾਂਝਾ ਕਰ ਲਿਆ। ਜਿਸ ਦਾ ਡਿਕਟੇਟਰ ਹਰਚੰਦ ਸਿਹੁੰ ਲੌਂਗੋਵਾਲ ਨੂੰ ਬਣਾਇਆ ਗਿਆ। ਧਰਮ ਯੁੱਧ ਮੋਰਚਾ ਸਿੱਖ ਹੱਕਾਂ ਦੀ ਪ੍ਰਾਪਤੀ ਵਾਸਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੀ ਦਲੇਰੀ, ਦ੍ਰਿੜ੍ਹਤਾ, ਇਮਾਨਦਾਰੀ ਸਦਕਾ ਹੀ ਸਫਲਤਾ ਨਾਲ ਅੱਗੇ ਵਧ ਰਿਹਾ ਸੀ। ਕੇਂਦਰ ਸਰਕਾਰ, ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਸਿੱਖਾਂ ਦੇ ਹੱਕੀ ਸੰਘਰਸ਼ ਨੂੰ ਦਬਾਉਣ ਲਈ ਪੰਜਾਬ ਵਿਚ ਆਪਣੀ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਦਰਬਾਰਾ ਸਿਹੁੰ ਨੂੰ ਸਖ਼ਤ ਹਦਾਇਤਾਂ ਦਿੱਤੀਆਂ ਹੋਈਆਂ ਸਨ। ਪੰਜਾਬ ਪੁਲਿਸ ਨੇ ਅੰਮ੍ਰਿਤਧਾਰੀ ਸਿੰਘਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰਨਾ ਸ਼ੁਰੂ ਕਰ ਦਿੱਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਸਾਥੀ ਮਿੱਤਰ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਸਭ ਤੋਂ ਪਹਿਲਾਂ ਝੂਠੇ ਪੁਲਿਸ ਮੁਕਾਬਲੇ ਵਿਚ ਸ਼ਹੀਦ ਕੀਤਾ ਗਿਆ। ਫਿਰ ਭਾਈ ਮੁਸੀਬਤ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਦਹੇੜੂ, ਭਾਈ ਗੁਰਮੀਤ ਸਿੰਘ ਧੂੜਕੋਟ ਤੇ ਦਰਜਨਾਂ ਸਿੰਘਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਪੰਜਾਬ ਪੁਲਿਸ ਨੇ ਸ਼ਹੀਦ ਕਰ ਦਿੱਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਜੁਝਾਰੂ ਸਿੰਘਾਂ ਨੇ ਵੀ ਸਿੱਖਾਂ ਦੇ ਕਾਤਲਾਂ ਨੂੰ ਚੁਣ-ਚੁਣ ਕੇ ਮਾਰਨਾ ਸ਼ੁਰੂ ਕਰ ਦਿੱਤਾ।

ਸੁਰਿੰਦਰ ਸਿੰਘ ਸੋਢੀ, ਭਾਈ ਲਾਭ ਸਿੰਘ ਪੰਜਵੜ, ਭਾਈ ਸੁਖਦੇਵ ਸਿੰਘ, ਭਾਈ ਅਨੋਖ ਸਿੰਘ ਬੱਬਰ, ਭਾਈ ਸੁਲੱਖਣ ਸਿੰਘ, ਭਾਈ ਤਲਵਿੰਦਰ ਸਿੰਘ ਬੱਬਰ, ਭਾਈ ਵਧਾਵਾ ਸਿੰਘ, ਭਾਈ ਤਰਸੇਮ ਸਿੰਘ, ਭਾਈ ਮੇਜਰ ਸਿੰਘ ਨਾਗੋਕੇ, ਭਾਈ ਬਖ਼ਸ਼ੀਸ਼ ਸਿੰਘ ਮਾਲੋਵਾਲ, ਭਾਈ ਰਸਾਲ ਸਿੰਘ ਆਰਿਫ਼ਕੇ, ਭਾਈ ਜਰਨੈਲ ਸਿੰਘ ਬੂਹ, ਭਾਈ ਮਨਬੀਰ ਸਿੰਘ ਚਹੇੜੂ ਅਤੇ ਹੋਰ ਕਈ ਸਿੰਘਾਂ ਦੇ ਬਹਾਦਰੀ ਭਰੇ ਕਾਰਨਾਮੇ ਸਾਹਮਣੇ ਆਏ। ਇਸ ਸਮੇਂ ਦੌਰਾਨ ਝੂਠੇ ਪੁਲਿਸ

ਮੁਕਾਬਲੇ ਬਣਾਉਣ ਵਾਲੇ ਬਚਨ ਸਿਹੁੰ ਡੀ.ਐਸ.ਪੀ., ਮੱਖਣ ਹੌਲਦਾਰ, ਗੁਰਚਰਨ ਸਾਂਸੀ ਥਾਣੇਦਾਰ, ਬਿੱਛੂ ਰਾਮ ਥਾਣੇਦਾਰ, ਸਿੱਖੀ ਵਿਰੋਧੀ ਨਕਲੀ ਨਿਰੰਕਾਰੀ ਗੁਰਬਚਨਾ, ਪ੍ਰਤਾਪਾ, ਰੇਸ਼ਮ, ਕਰਤਾਰਾ, ਸਿੱਖੀ ਵਿਰੋਧੀ ਜਗਤ ਨਾਰਾਇਣ, ਉਸ ਦਾ ਬੇਟਾ ਰਮੇਸ਼ ਚੰਦਰ ਵੀ ਜੁਝਾਰੂ ਖ਼ਾਲਸੇ ਨੇ ਮੌਤ ਦੇ ਘਾਟ ਉਤਾਰ ਦਿੱਤੇ। ਸਿਖ ਸੰਘਰਸ਼ ਪੂਰੇ ਜੋਬਨ 'ਤੇ ਸੀ। ਧਰਮ ਯੁੱਧ ਮੋਰਚੇ ਦੀ ਕਮਾਂਡ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਹੱਥ ਵਿਚ ਆ ਗਈ। ਸਿੱਖ ਕੌਮ, ਸਿੱਖ ਜਵਾਨੀ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਆਪਣਾ ਮੁਕਤੀ-ਦਾਤਾ, ਸਿੱਖ ਹੱਕਾਂ ਦਾ ਪਹਿਰੇਦਾਰ ਪ੍ਰਵਾਨ ਕਰ ਲਿਆ ਸੀ।

ਜੇ ਧਰਮ ਯੁੱਧ ਮੋਰਚਾ ਚੱਲ ਰਿਹਾ ਸੀ ਤਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਦਮ ਸਦਕਾ ਚੱਲ ਰਿਹਾ ਸੀ। ਅਕਾਲੀ ਦਲ ਨੇ ਕੇਂਦਰ ਸਰਕਾਰ ਤੋਂ ਕੁਝ ਕੁ ਰਿਆਇਤਾਂ ਹਾਸਲ ਕਰ ਕੇ ਧਰਮ ਯੁੱਧ ਮੋਰਚੇ ਦਾ ਭੋਗ ਪਾ ਦੇਣਾ ਸੀ। ਅਕਾਲੀਆਂ ਦਾ ਮੋਰਚਾ ਕਦੇ ਵੀ ਧਰਮ ਯੁੱਧ ਨਹੀਂ ਹੋਇਆ, ਸਗੋਂ ਹਮੇਸ਼ਾ ਕੁਰਸੀ ਯੁੱਧ ਤਕ ਹੀ ਸੀਮਤ ਰਿਹਾ ਹੈ। ਇਹ ਹਕੀਕਤ ਹੈ ਕਿ ਜਦੋਂ ਅਕਾਲੀ ਪੰਜਾਬ ਅਤੇ ਕੇਂਦਰ ਵਿਚ ਰਾਜ-ਭਾਗ ਦੇ ਮਾਲਕ/ਭਾਈਵਾਲ ਹੋਣ, ਉਦੋਂ ਸਿੱਖ ਹੱਕਾਂ ਦੀ ਗੱਲ ਨਹੀਂ ਕਰਦੇ, ਨਾ ਸੰਵਿਧਾਨ ਦੀ ਧਾਰਾ 25 ਦੀ ਸੋਧ ਦੀ ਗੱਲ ਕਰਦੇ ਹਨ, ਨਾ ਪੰਜਾਬੀ ਬੋਲਦੇ ਇਲਾਕੇ, ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕਰਦੇ ਹਨ, ਨਾ ਦਰਿਆਈ ਪਾਣੀਆਂ ਦੇ ਮਸਲੇ ਹੱਲ ਕਰਵਾਉਂਦੇ ਹਨ ਅਤੇ ਨਾ ਹੀ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿਵਾਉਂਦੇ ਹਨ। ਉਦੋਂ ਅਨੰਦਪੁਰ ਮਤੇ ਬਾਰੇ ਕੁਝ ਵੀ ਨਹੀਂ ਕਹਿੰਦੇ। ਜਦੋਂ ਆਪਣੇ ਹੇਠੋਂ ਕੁਰਸੀ ਨਿਕਲ ਜਾਂਦੀ ਹੈ ਤਾਂ ਫਿਰ ਇਹਨਾਂ ਨੂੰ ਪੰਜਾਬ ਅਤੇ ਸਿੱਖ ਮਸਲੇ ਹੱਲ ਕਰਾਉਣ ਦਾ ਚੇਤਾ ਆ ਜਾਂਦਾ ਹੈ। ਫਿਰ ਮੋਰਚੇ ਲਾਉਂਦੇ ਹਨ, ਅੰਦੋਲਨ ਕਰਦੇ ਹਨ, ਘਿਰਾਉ ਕਰਦੇ ਹਨ, ਗ੍ਰਿਫ਼ਤਾਰੀਆਂ ਦਿੰਦੇ ਹਨ। ਸਿੱਖਾਂ ਨੂੰ ਕੇਂਦਰ ਸਰਕਾਰ ਵਿਰੁੱਧ ਭੜਕਾਉਂਦੇ ਹਨ, ਲੋਕਾਂ ਦੇ ਪੁੱਤ ਮਰਵਾਉਂਦੇ ਹਨ, ਸਮੇਂ ਦੀ ਉਡੀਕ ਕਰਦੇ ਹਨ ਤੇ ਲੋਕਾਂ ਦੇ ਸ਼ਹੀਦ ਹੋਏ ਪੁੱਤਾਂ ਦੀਆਂ ਲਾਸ਼ਾਂ ਉੱਤੇ ਕੇਂਦਰ ਸਰਕਾਰ ਨਾਲ ਸਮਝੌਤਾ ਕਰ ਕੇ ਕੁਰਸੀ ਡਾਹੁੰਦੇ ਹਨ।

ਧਰਮ ਯੁੱਧ ਮੋਰਚਾ ਚੱਲ ਰਿਹਾ ਸੀ, ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਅਤੇ ਸਿੱਖਾਂ ਦੇ ਸਹਿਯੋਗ ਸਦਕਾ ਅਤੇ ਸਾਬਕਾ ਸਿੱਖ ਫ਼ੌਜੀ ਜਰਨੈਲ ਵੀ ਸਿੱਖ ਹੱਕਾਂ ਦੀ ਪ੍ਰਾਪਤੀ ਲਈ ਜਨਰਲ ਸੁਬੇਗ ਸਿੰਘ ਦੀ ਅਗਵਾਈ ਵਿਚ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਨਾਲ ਡਟ ਗਏ ਸਨ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਅਤੇ ਸਿੱਖ ਜਰਨੈਲ ਜਨਰਲ ਸੁਬੇਗ ਸਿੰਘ ਨੇ ਦੂਰ-ਅੰਦੇਸ਼ੀ ਤੋਂ ਕੰਮ ਲੈਂਦਿਆਂ ਸ੍ਰੀ ਹਰਿਮੰਦਰ ਸਾਹਿਬ ਉਪਰ ਕੇਂਦਰ ਸਰਕਾਰ ਦੇ ਸੰਭਾਵੀ ਫ਼ੌਜੀ

ਹਮਲੇ ਦੇ ਮੁਕਾਬਲੇ ਲਈ, ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਕਰਨ ਲਈ ਹਥਿਆਰਬੰਦ ਮੋਰਚਾਬੰਦੀ ਕਰ ਲਈ ਸੀ। ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਲਈ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਦੀ ਬਹਾਲੀ ਖ਼ਾਤਰ ਆਪਣਾ ਆਪ ਕੁਰਬਾਨ ਕਰਨ ਲਈ ਦਮਦਮੀ ਟਕਸਾਲ ਦੇ ਸਿੰਘ, ਸਿੱਖ ਵਿਦਿਆਰਥੀ ਜਥੇਬੰਦੀ ਦੇ ਸਿੱਖ, ਕਾਰ ਸੇਵਾ ਵਾਲੇ ਬਾਬੇ, ਪਿੰਡਾਂ ਵਿਚ ਖੇਤੀ-ਬਾੜੀ ਕਰਨ ਵਾਲੇ ਜ਼ਿਮੀਂਦਾਰ, ਕਿਰਤੀ, ਸਾਬਕਾ ਸਿੱਖ ਫ਼ੌਜੀ ਅਤੇ ਮੋਹਰ ਦਾਸ ਖੁਜਾਲਾ ਵਰਗੇ ਹਿੰਦੂ ਵੀ ਅੰਮ੍ਰਿਤ ਛਕ ਕੇ ਸ੍ਰੀ ਦਰਬਾਰ ਸਾਹਿਬ ਦੀ ਭਾਰਤੀ ਫ਼ੌਜ ਤੋਂ ਰਾਖੀ ਕਰਨ ਲਈ ਮੈਦਾਨੇ-ਜੰਗ ਵਿਚ ਡਟ ਗਏ ਸਨ।

ਕੇਂਦਰ ਸਰਕਾਰ ਅਕਾਲੀਆਂ (ਪ੍ਰਕਾਸ਼ ਸਿਹੁੰ ਬਾਦਲ, ਗੁਰਚਰਨ ਸਿਹੁੰ ਟੌਹੜਾ, ਬਲਵੰਤ ਸਿਹੁੰ, ਸੁਰਜੀਤ ਸਿਹੁੰ ਬਰਨਾਲਾ ਆਦਿ) ਨੂੰ ਸੱਦ ਕੇ ਮੀਟਿੰਗ ਕਰ ਰਹੀ ਸੀ ਕਿ ਪੰਜਾਬ ਦੇ ਸਿੱਖ ਸੰਘਰਸ਼ ਨੂੰ ਕਿਸੇ ਤਰ੍ਹਾਂ ਸਮਾਪਤ ਕਰੋ। ਅਕਾਲੀ ਲੀਡਰ ਇੰਦਰਾ ਗਾਂਧੀ ਨੂੰ ਕਹਿ ਰਹੇ ਸਨ ਕਿ ਜਿੰਨਾ ਚਿਰ ਸੰਤ ਭਿੰਡਰਾਂਵਾਲਾ ਜਿਊਂਦਾ ਹੈ, ਇਸ ਨੇ ਸਾਨੂੰ ਕੇਂਦਰ ਸਰਕਾਰ ਨਾਲ ਕੋਈ ਸਮਝੌਤਾ ਨਹੀਂ ਕਰਨ ਦੇਣਾ। ਸੰਤ ਭਿੰਡਰਾਂਵਾਲਾ ਅਨੰਦਪੁਰ ਦੇ ਮਤੇ ਤੋਂ ਘੱਟ ਕੋਈ ਸਮਝੌਤਾ ਪ੍ਰਵਾਨ ਨਹੀਂ ਕਰੇਗਾ। ਅਕਾਲੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਆਪਣੇ ਰਸਤੇ ਦਾ ਰੋੜਾ ਸਮਝਦੇ ਸਨ। ਸੰਤ ਜੀ ਦੇ ਜਿਊਂਦਿਆਂ ਇਹਨਾਂ ਦੀ ਖ਼ੁਦਗ਼ਰਜ਼ੀ ਪੂਰੀ ਨਹੀਂ ਸੀ ਹੋ ਸਕਦੀ। ਅਕਾਲੀਆਂ ਨੇ ਇੰਦਰਾ ਗਾਂਧੀ ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਫ਼ੌਜ ਭੇਜਣ ਲਈ ਕਿਹਾ ਕਿ ਫ਼ੌਜ ਨੂੰ ਵੇਖ ਕੇ ਭਿੰਡਰਾਂਵਾਲੇ ਦੇ ਆਦਮੀ ਭੱਜ ਜਾਣਗੇ। ਇੰਦਰਾ ਗਾਂਧੀ ਤਾਂ ਪਹਿਲਾਂ ਹੀ ਸਿੱਖਾਂ ਨਾਲ ਪਿਤਾ-ਪੁਰਖੀ ਵੈਰ ਰੱਖਦੀ ਸੀ, ਉਸ ਨੇ ਸਿਰਫ਼ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਾ ਦੇ ਖ਼ਿਲਾਫ਼ ਹੀ ਨਹੀਂ, ਸਗੋਂ ਸਮੁੱਚੀ ਸਿੱਖ ਕੌਮ ਦੇ ਖ਼ਿਲਾਫ਼ ਫ਼ੌਜੀ ਕਾਰਵਾਈ ਕਰਨ ਦਾ ਫ਼ੈਸਲਾ ਕਰ ਲਿਆ ਸੀ ਕਿ ਅੱਗੇ ਤੋਂ ਕੋਈ ਵੀ ਸਿੱਖ ਹੱਕਾਂ, ਖ਼ਾਲਸਾਈ ਰਿਵਾਇਤਾਂ ਦੀ ਗੱਲ ਕਰਨ ਦੀ ਜੁਰਅੱਤ ਨਾ ਕਰ ਸਕੇ।

ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਅੰਮ੍ਰਿਤਸਰ 'ਤੇ ਫ਼ੌਜੀ ਕਾਰਵਾਈ ਕਰ ਕੇ ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡਣਾ ਚਾਹੁੰਦੀ ਸੀ। ਇਕ ਸਿੱਖ ਅੱਗੇ ਤੋਂ ਸਿੱਖ ਹੱਕਾਂ ਅਤੇ ਖ਼ਾਲਸਾਈ ਜੁਝਾਰੂ ਰਿਵਾਇਤਾਂ ਦੀ ਗੱਲ ਨਾ ਕਰ ਸਕਣ ਅਤੇ ਕੇਂਦਰ ਸਰਕਾਰ ਨਾਲ ਦੁਬਾਰਾ ਟੱਕਰ ਲੈਣ ਦੀ ਜੁਰਅੱਤ ਨਾ ਕਰ ਸਕਣ, ਅਤੇ ਦੂਜੀ 1985 ਦੀਆਂ ਪਾਰਲੀਮੈਂਟ ਚੋਣਾਂ ਲੜਨ ਵਾਸਤੇ ਕਾਂਗਰਸ ਪਾਰਟੀ ਕੋਲ ਕੋਈ ਮੁੱਦਾ ਨਹੀਂ ਸੀ। ਇਸ ਲਈ ਸ੍ਰੀ ਹਰਿਮੰਦਰ ਸਾਹਿਬ ਉੱਤੇ ਫ਼ੌਜੀ ਕਾਰਵਾਈ ਕਰ ਕੇ ਸਿੱਖਾਂ

ਦਾ ਕਤਲੇਆਮ ਕਰ ਕੇ, ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ। ਅਤੇ ਹਿੰਦੂ ਬਹੁ-ਗਿਣਤੀ ਵਿਚ 'ਦੁਰਗਾ ਮਾਤਾ' ਦੇ ਰੂਪ ਵਿਚ ਪ੍ਰਗਟ ਹੋ ਕੇ 1985 ਦੀਆਂ ਚੋਣਾਂ ਹਿੰਦੂ ਬਹੁ-ਗਿਣਤੀ ਦੀਆਂ ਵੋਟਾਂ ਨਾਲ ਜਿੱਤਣਾ ਚਾਹੁੰਦੀ ਸੀ। ਇਸ ਮਿਸ਼ਨ ਨੂੰ ਮੁੱਖ ਰੱਖ ਕੇ ਉਸ ਨੇ 2 ਜੂਨ 1984 ਨੂੰ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਦੇ ਸ਼ਹੀਦੀ ਦਿਹਾੜੇ 'ਤੇ ਸ੍ਰੀ ਦਰਬਾਰ ਸਾਹਿਬ ਅਤੇ 37 ਹੋਰ ਗੁਰਦੁਆਰਿਆਂ ਉੱਤੇ ਫ਼ੌਜ ਰਾਹੀਂ ਹਮਲਾ ਕਰ ਕੇ ਤੋਪਾਂ, ਟੈਂਕਾਂ ਦੇ ਗੋਲਿਆਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਨੂੰ ਢਾਹ-ਢੇਰੀ ਕਰ ਦਿੱਤਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਦਿਨ 'ਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਈਆਂ ਹਜ਼ਾਰਾਂ ਸੰਗਤਾਂ ਨੂੰ ਮਸ਼ੀਨਗੰਨਾਂ, ਤੋਪਾਂ-ਟੈਂਕਾਂ ਦੇ ਗੋਲਿਆਂ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਦੁੱਧ ਚੁੰਘਦੇ ਬੱਚਿਆਂ ਤੋਂ ਲੈ ਕੇ ਬੀਬੀਆਂ, ਨੌਜਵਾਨਾਂ, ਬਜ਼ੁਰਗਾਂ ਦੇ ਕਤਲੇਆਮ ਦੇ ਰੂਪ ਵਿਚ ਸਿੱਖਾਂ ਦੀ ਨਸਲਕੁਸ਼ੀ ਕੀਤੀ ਗਈ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਅਗਵਾਈ ਹੇਠ ਜਰਨਲ ਸੁਬੇਗ ਸਿੰਘ ਜੀ, ਬਾਬਾ ਠਾਰਾ ਸਿੰਘ, ਭਾਈ ਅਮਰੀਕ ਸਿੰਘ, ਹਜ਼ੂਰ ਸਾਹਿਬ ਤੋਂ ਕਾਰ ਸੇਵਾ ਵਾਲੇ ਬਾਬਾ ਜੀ ਸਮੇਤ ਕਰੀਬ ਤਿੰਨ ਸੌ ਜਾਂਬਾਜ਼ ਸਿੰਘਾਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾਵਰ ਹੋ ਕੇ ਆਈ ਹਿੰਦੁਸਤਾਨੀ ਫ਼ੌਜ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਤੇ ਹਿੰਦੁਸਤਾਨੀ ਫ਼ੌਜੀਆਂ ਦੀਆਂ ਲਾਸ਼ਾਂ ਦੇ ਢੇਰ ਲਾ ਕੇ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਦਾ ਇਤਿਹਾਸ ਦੁਹਰਾ ਕੇ ਸ਼ਹੀਦੀਆਂ ਪਾਈਆਂ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਉਹਨਾਂ ਦੇ ਸੂਰਬੀਰ ਸਾਥੀਆਂ ਨੂੰ ਜੂਨ 1984 ਦੇ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋ ਜਾਣ 'ਤੇ ਹਿੰਦੁਸਤਾਨ ਸਰਕਾਰ ਸਮਝਦੀ ਸੀ ਕਿ ਉਸ ਨੇ ਸਿੱਖਾਂ ਦੇ ਦਿਲਾਂ ਅੰਦਰ 'ਰਾਜ ਕਰੇਗਾ ਖ਼ਾਲਸਾ' ਦੀ ਰੀਝ ਦੀ ਅੱਗ ਸਦਾ ਲਈ ਬੁਝਾ ਦਿੱਤੀ ਹੈ। ਹੁਣ ਸਿੰਘ ਨਾ ਤਾਂ ਰਾਜ ਕਰੇਗਾ ਖ਼ਾਲਸਾ ਦੀ ਗੱਲ ਕਰਨਗੇ ਤੇ ਨਾ ਹੀ ਹਿੰਦੁਸਤਾਨ ਦੀ ਹਕੂਮਤ ਨਾਲ ਟੱਕਰ ਲੈਣ ਦੀ ਜੁਰਅਤ ਕਰਨਗੇ। ਪਰ ਜਿਥੇ ਵਿਦਵਾਨਾਂ ਦੇ ਵਿਚਾਰ ਸਨ ਕਿ ਰਾਜ ਕਰੇਗਾ ਖ਼ਾਲਸਾ/ਖ਼ਾਲਿਸਤਾਨ ਦੀ ਆਜ਼ਾਦੀ ਦੀ ਲੜਾਈ ਦਾ ਮੁੱਢ ਬੱਝ ਗਿਆ ਹੈ। ਅਸਲੀ ਜੰਗ ਹਿੰਦ ਸਰਕਾਰ ਅਤੇ ਸਿੱਖਾਂ ਦੀ ਹੁਣ ਸ਼ੁਰੂ ਹੋਵੇਗੀ, ਉਥੇ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਵੀ ਇਹ ਫ਼ਿਕਰ ਪੈ ਗਿਆ ਸੀ ਕਿ ਹੁਣ ਮੈਂ ਜਿਹੜੀ ਖੇਡ ਖੇਡੀ ਹੈ, ਆਪਣੀ ਮੌਤ ਦੇ ਕਾਲੇ ਵਰੰਟਾਂ ਉੱਤੇ ਦਸਤਖ਼ਤ ਕਰ ਦਿੱਤੇ ਹਨ। ਉਸ ਦੀ ਹਰ ਤਕਰੀਰ ਵਿਚੋਂ ਨਿਰਾਸ਼ਾ ਝਲਕਦੀ ਸੀ। ਭਾਵੇਂ ਉਹ ਦੇਸ਼ ਦੀ ਏਕਤਾ ਅਖੰਡਤਾ ਕਾਇਮ ਰੱਖਣ ਲਈ ਆਪਣਾ ਖ਼ੂਨ ਵਹਾਉਣ ਦੀਆਂ ਡੀਂਗਾਂ

ਮਾਰ ਰਹੀ ਸੀ, ਪਰ ਜਿਹੜਾ ਖ਼ੂਨ ਇੰਦਰਾ ਗਾਂਧੀ ਨੇ ਜੂਨ 1984 ਦੇ ਫ਼ੌਜੀ ਹਮਲੇ ਦੌਰਾਨ ਸਿੱਖਾਂ ਦਾ ਵਹਾਇਆ ਸੀ, ਉਹਨੂੰ ਪਤਾ ਸੀ ਕਿ ਇਸ ਦਾ ਹਿਸਾਬ ਉਸ ਨੂੰ ਦੇਣਾ ਪੈਣਾ ਹੈ। ਸਮਾਂ ਬਹੁਤਾ ਨਹੀਂ ਸੀ ਲੰਘਿਆ, ਪੰਜ ਮਹੀਨੇ ਬਾਅਦ ਹੀ ਅਣਖੀਲੇ ਸੂਰਬੀਰ ਸਿੰਘਾਂ ਨੇ ਸ. ਕਿਹਰ ਸਿੰਘ ਦੀ ਅਗਵਾਈ ਹੇਠ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਪ੍ਰਧਾਨ ਮੰਤਰੀ ਦੇ ਅੰਗ ਰੱਖਿਅਕਾਂ ਨੇ ਹਿੰਦੁਸਤਾਨੀ ਸਰਕਾਰੀ ਹਥਿਆਰਾਂ ਨਾਲ ਹੀ ਉਸ ਨੂੰ 31 ਅਕਤੂਬਰ 1984 ਨੂੰ 9 ਵੱਜ ਕੇ 40 ਮਿੰਟ 'ਤੇ ਗੋਲੀਆਂ ਮਾਰ ਕੇ ਮੌਤ ਦੇ ਘਾਟ ਉਤਾਰ ਦਿੱਤਾ। ਤੇ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ' ਦੇ ਸੰਕਲਪ ਨੂੰ ਨਵੇਂ ਸਿਰਿਉਂ ਜੂਨ '84 ਦੇ ਘੱਲੂਘਾਰੇ ਦੌਰਾਨ ਹੋਏ ਸਿੱਖਾਂ ਦੇ ਸਾਹਮਣੇ ਪੈਗ਼ਾਮ ਵਜੋਂ ਲਿਆਂਦਾ। ਇਸ ਪੈਗ਼ਾਮ ਨੇ ਸਿੱਖਾਂ ਦੇ ਖ਼ੂਨ ਨੂੰ ਗਰਮਾ ਦਿੱਤਾ। ਜਿਹੜੇ ਸਿੱਖਾਂ ਨੇ ਕਦੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਦਰਸ਼ਨ ਵੀ ਨਹੀਂ ਸਨ ਕੀਤੇ, ਉਹ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਮੁਰੀਦ ਬਣ ਗਏ। ਉਹਨਾਂ ਨੇ ਸੰਤ ਜੀ ਦੇ ਸ਼ਬਦਾਂ—ਜਦੋਂ ਹਿੰਦੁਸਤਾਨ ਸਰਕਾਰ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰੇਗੀ, ਉਸ ਦਿਨ ਖ਼ਾਲਿਸਤਾਨ ਦੀ ਨੀਂਹ ਰੱਖੀ ਜਾਵੇਗੀ—ਉਸ ਦੀ ਉਸਾਰੀ ਲਈ ਹਿੰਦੁਸਤਾਨ ਸਰਕਾਰ ਨਾਲ ਹਥਿਆਰਬੰਦ ਟੱਕਰ ਲੈਣ ਲਈ ਉਸ ਦੇ ਪੁਰਜ਼ਿਆਂ ਨੂੰ ਤੋੜਨ ਲਈ ਆਪਣੀ ਮੁਹਿੰਮ ਵਿੱਢਣ ਦਾ ਇਰਾਦਾ/ਫ਼ੈਸਲਾ ਕਰ ਲਿਆ।

ਸਿੰਘਾਂ ਦੇ ਇਸ ਦ੍ਰਿੜ ਸੰਕਲਪ ਤੇ ਜਾਂਬਾਜ਼ੀ ਤੇ ਸਿੱਖਾਂ ਦੇ ਕੌਮੀ ਘਰ ਦੀ ਪ੍ਰਾਪਤੀ ਲਈ ਸਿੰਘਾਂ ਵੱਲੋਂ ਮੈਦਾਨੇ ਜੰਗ ਵਿਚ ਜੂਝਣ ਤੇ ਕੁਰਬਾਨੀਆਂ ਨੂੰ ਇਸ ਹਥਲੀ ਲਿਖਤ ਵਿਚ ਸਿਰਜਣ ਦਾ ਨਿਮਾਣਾ ਜਿਹਾ ਯਤਨ ਕੀਤਾ ਜਾ ਰਿਹਾ ਹੈ ਕਿ ਇਸ ਨੂੰ ਇਤਿਹਾਸ ਦੇ ਪੰਨਿਆਂ ਵਿਚੋਂ ਇਕੱਤਰ ਕਰ ਕੇ ਜਿੰਨਾ ਕੁ ਹੋ ਸਕੇ, ਸੰਭਾਲਿਆ ਜਾ ਸਕੇ। ਇਹੋ ਮੇਰੀ ਖ਼ਾਹਿਸ਼ ਹੈ।

**ਮਨਿੰਦਰ ਸਿੰਘ ਬਾਜਾ**

ਮੋਬਾਇਲ 09815014647

# ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਮੁਖੀ ਚੀਫ਼ ਜਨਰਲ ਜੁਝਾਰੂ ਜਰਨੈਲ ਭਾਈ ਗੁਰਜੰਟ ਸਿੰਘ ਰਾਜਸਥਾਨੀ

ਆਮ ਕਿਹਾ ਜਾਂਦਾ ਹੈ ਕਿ ਪੰਜਾਬ ਦੀ ਧਰਤੀ ਸੂਰਬੀਰ ਬਹਾਦਰਾਂ ਦੀ ਧਰਤੀ ਹੈ, ਪਰ ਜਦੋਂ ਇਤਿਹਾਸ ਦੇ ਸਫ਼ਿਆਂ ਦੀ ਵਿਚਾਰ ਕੀਤੀ ਜਾਂਦੀ ਹੈ ਤਾਂ ਪਤਾ ਲੱਗਦਾ ਹੈ ਕਿ ਸਿੱਖ ਇਤਿਹਾਸ ਵਿਚ ਪੰਜਾਬ ਦੇ ਗੁਆਂਢੀ ਸੂਬੇ ਰਾਜਸਥਾਨ ਦੀ ਧਰਤੀ ਦਾ ਵੀ ਬਹੁਤ ਵੱਡਾ ਯੋਗਦਾਨ ਹੈ। ਇਹ ਵੀ ਇਕ ਹਕੀਕਤ ਹੈ ਕਿ ਪੰਜਾਬ ਤੇ ਰਾਜਸਥਾਨ ਦੇ ਲੋਕ/ਸਿੱਖ ਹਠੀ ਤੇ ਮਿਹਨਤੀ, ਦ੍ਰਿੜ੍ਹ ਇਰਾਦੇ ਵਾਲੇ, ਪਰਮਾਤਮਾ ਉੱਤੇ ਭਰੋਸਾ/ਵਿਸ਼ਵਾਸ ਰੱਖਣ ਵਾਲੇ ਤੇ ਅਣਖੀਲੇ ਸੁਭਾਅ ਦੇ ਹਨ। ਅਠਾਰ੍ਹਵੀਂ ਸਦੀ ਦਾ ਸਮਾਂ ਹੋਵੇ ਜਾਂ ਵੀਹਵੀਂ ਸਦੀ ਦਾ, ਪੰਜਾਬ ਦੇ ਸਿੱਖ ਸੰਘਰਸ਼ ਵਿਚ ਲੜਨ ਵਾਲੇ ਯੋਧਿਆਂ ਨੂੰ ਰਾਜਸਥਾਨ ਦੀ ਧਰਤੀ ਨੇ ਹਮੇਸ਼ਾ ਸਹਿਯੋਗ ਦਿੱਤਾ ਹੈ। ਅਠਾਰ੍ਹਵੀਂ ਸਦੀ ਵਿਚ ਲਾਹੌਰ ਦੇ ਸੂਬੇਦਾਰ ਵੱਲੋਂ ਸਿੱਖਾਂ ਦੇ ਸੰਘਰਸ਼ ਨੂੰ ਦਬਾਉਣ ਲਈ ਕੀਤੀਆਂ ਗਈਆਂ ਸਖ਼ਤੀਆਂ ਸਮੇਂ ਸਿੱਖਾਂ ਨੂੰ ਘਰ-ਘਾਟ ਤਿਆਗ ਕੇ ਰਾਜਸਥਾਨ ਦੀ ਧਰਤੀ ਦੇ ਦੂਰ-ਦੁਰੇਡੇ ਜੰਗਲਾਂ-ਬੇਲਿਆਂ ਵਿਚ ਸ਼ਰਨ ਲੈਣੀ ਪਈ। ਜਥੇ ਦੀਆਂ ਖਾਣ-ਪੀਣ ਦੀਆਂ ਲੋੜਾਂ ਪੂਰੀਆਂ ਕਰਨ ਲਈ ਜੈਸਲਮੇਰ, ਬੀਕਾਨੇਰ, ਰਾਜਪੂਤਾਨਾ ਆਦਿ ਦੇ ਰਾਜਿਆਂ ਪਾਸ ਸਿੰਘਾਂ ਨੇ ਫ਼ੌਜ ਵਿਚ ਕੁਝ ਸਮੇਂ ਲਈ ਨੌਕਰੀ ਵੀ ਕੀਤੀ ਤੇ ਆਪਣੀਆਂ ਤਨਖ਼ਾਹਾਂ ਨਾਲ ਰਾਜਿਆਂ ਪਾਸੋਂ ਹਥਿਆਰ ਤੇ ਗੋਲੀ ਸਿੱਕਾ ਵੀ ਖ਼ਰੀਦਦੇ ਰਹੇ, ਜਿਸ ਦੀ ਮੁਗ਼ਲ ਹਕੂਮਤ ਦੇ ਵਿਰੁੱਧ ਸਿੰਘਾਂ ਵੱਲੋਂ ਵਰਤੋਂ ਕੀਤੀ ਜਾਂਦੀ ਸੀ। ਸਮਾਂ ਆਉਣ 'ਤੇ ਸਿੰਘ ਮੁਗ਼ਲ ਹਕੂਮਤ ਵਿਰੁੱਧ ਮਾਝੇ ਦੀ ਧਰਤੀ ਉੱਤੇ ਆਣ ਦਰਸ਼ਨ ਦਿੰਦੇ ਸਨ। ਜਦੋਂ ਲਾਹੌਰ ਦੇ ਸੂਬਾ ਜ਼ਕਰੀਆ ਖ਼ਾਨ ਵੱਲੋਂ ਚੌਧਰੀ ਮੱਸਾ ਰੰਘੜ ਨੂੰ ਅੰਮ੍ਰਿਤਸਰ ਦਾ ਹਾਕਮ ਬਣਾ ਕੇ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਮਨਮਾਨੀਆਂ ਕਰਨ ਦੀ ਖੁੱਲ੍ਹ ਦੇ ਦਿੱਤੀ ਤਾਂ ਮੱਸਾ ਰੱਬ/ਖ਼ੁਦਾ ਤੇ ਸਿੰਘਾਂ ਦਾ ਖ਼ੌਫ਼ ਭੁਲਾ ਕੇ ਸ੍ਰੀ ਦਰਬਾਰ

ਸਾਹਿਬ ਅੰਦਰ ਕੰਜਰੀਆਂ ਦੇ ਨਾਚ ਕਰਾਉਣ ਲੱਗਾ, ਪਲੰਘ ਡਾਹ ਕੇ ਹੁੱਕਾ ਪੀਣ ਲੱਗਾ, ਸ਼ਰਾਬਾਂ-ਕਬਾਬਾਂ ਦੇ ਦੌਰ ਚੱਲਣ ਲੱਗੇ, ਅੰਮ੍ਰਿਤਸਰ ਦੇ ਅੰਮ੍ਰਿਤ ਸਰੋਵਰ ਨੂੰ ਪੂਰਿਆ ਜਾਣ ਲੱਗਾ ਤਾਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਦੀ ਖ਼ਬਰ ਭਾਈ ਬੁਲਾਕਾ ਸਿੰਘ ਕੰਗਾਂਵਾਲਾ (ਨੇੜੇ ਤਰਨਤਾਰਨ) ਨੇ ਬੁੱਢਾ ਜੌਹੜ ਬੀਕਾਨੇਰ (ਰਾਜਸਥਾਨ) ਵਿਚ ਸਿੰਘਾਂ ਦੇ ਜਥੇ ਨੂੰ ਪਹੁੰਚਾਈ ਤਾਂ ਉਸ ਸਮੇਂ ਬੁੱਢਾ ਜੌਹੜ ਵਿਖੇ ਜਥੇਦਾਰ ਬੁੱਢਾ ਸਿੰਘ, ਜਥੇਦਾਰ ਸ਼ਾਮ ਸਿੰਘ ਨਾਰਲਾ ਦਾ ਜਥਾ ਔਖੇ ਦਿਨ ਲੰਘਾਉਣ ਲਈ ਰਹਿ ਰਿਹਾ ਸੀ। ਉਸ ਸਮੇਂ ਜਥੇਦਾਰਾਂ ਦੀ ਵੰਗਾਰ 'ਤੇ ਦੋ ਸਿੰਘ ਸੂਰਮੇ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਤੇ ਭਾਈ ਮਹਿਤਾਬ ਸਿੰਘ ਮੀਰਾਂਕੋਟ ਅਰਦਾਸ ਕਰ ਕੇ ਰਾਜਸਥਾਨ ਦੀ ਧਰਤੀ ਤੋਂ ਘੋੜਿਆਂ ਉੱਤੇ ਸਵਾਰ ਹੋ ਕੇ ਮੱਸੇ ਰੰਘੜ ਦਾ ਸਿਰ ਵੱਢਣ ਲਈ ਤੁਰੇ ਸਨ ਤੇ ਠੀਕ ਸਿੰਘਾਂ ਨੇ ਅੰਮ੍ਰਿਤਸਰ ਪਹੁੰਚ ਕੇ ਨੰਬਰਦਾਰਾਂ ਦੇ ਭੇਸ ਵਿਚ 6 ਮਈ 1740 ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰ ਰਹੇ ਮੱਸੇ ਰੰਘੜ ਦਾ ਸਿਰ ਤਲਵਾਰ ਨਾਲ ਵੱਢ ਕੇ ਨਾਲ ਲੈ ਗਏ ਸਨ ਤੇ ਸਿੰਘਾਂ ਨੇ ਇਸ ਹੱਲੇ ਵਿਚ ਕੰਜਰੀ ਵੀ ਵੱਢ ਦਿੱਤੀ ਸੀ ਤੇ ਸ਼ਾਹੀ ਕਾਜ਼ੀ ਮੁਹੰਮਦ ਬਖ਼ਸ਼ ਵੀ ਵੱਢ ਦਿੱਤਾ ਸੀ ਤੇ ਕੰਜਰੀ ਦਾ ਨਾਚ ਵੇਖਣ ਆਇਆਂ ਨੂੰ ਮੌਤ ਦੇ ਖੁੱਲ੍ਹੇ ਗੱਫੇ ਵਰਤਾ ਦੇ ਫ਼ੌਜਦਾਰ ਮੱਸੇ ਰੰਘੜ ਦਾ ਸਿਰ ਬੀਕਾਨੇਰ ਲਿਜਾ ਕੇ ਸਿੰਘਾਂ ਨੇ ਰਾਜਸਥਾਨ ਦੀ ਧਰਤੀ 'ਤੇ ਮੱਸੇ ਦੇ ਸਿਰ ਨਾਲ ਖਿੱਦੋ-ਖੂੰਡੀ ਖੇਡੀ ਸੀ। ਉਦੋਂ ਤੋਂ ਲੈ ਕੇ ਬੁੱਢਾ ਜੌਹੜ ਰਾਜਸਥਾਨ ਸਿੱਖ ਇਤਿਹਾਸ ਦੇ ਸਫ਼ਿਆਂ ਦਾ ਸ਼ਿੰਗਾਰ ਬਣਿਆ ਹੋਇਆ ਹੈ।

ਵੀਹਵੀਂ ਸਦੀ ਵਿਚ ਸਿੱਖਾਂ ਦਾ ਹੱਕੀ ਸੰਘਰਸ਼ ਕੁਚਲਣ ਲਈ ਹਿੰਦ ਸਰਕਾਰ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਵੱਲੋਂ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ 'ਤੇ ਜੂਨ 1984 ਫ਼ੌਜੀ ਹਮਲਾ ਕੀਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਤੋਪਾਂ-ਟੈਂਕਾਂ ਨਾਲ ਢਾਹ-ਢੇਰੀ ਕਰ ਦਿੱਤਾ, ਸ੍ਰੀ ਹਰਿਮੰਦਰ ਸਾਹਿਬ ਅੰਦਰ ਸਿੱਖਾਂ ਦਾ ਕਤਲੇਆਮ ਫ਼ੌਜ ਵੱਲੋਂ ਕੀਤਾ ਗਿਆ। 37 ਹੋਰ ਗੁਰਧਾਮਾਂ ਅੰਦਰ ਸਿੱਖਾਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਮੌਤ ਦੇ ਘਾਟ ਉਤਾਰ ਦਿੱਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਜਨਰਲ ਸੁਬੇਗ ਸਿੰਘ, ਬਾਬਾ ਠਾਰਾ ਸਿੰਘ ਤੇ ਹਜ਼ਾਰਾਂ ਸਿੰਘਾਂ ਦੀ ਸ਼ਹਾਦਤ ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਦਾ ਬਦਲਾ ਇੰਦਰਾ ਗਾਂਧੀ ਤੋਂ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ 31 ਅਕਤੂਬਰ 1984 ਨੂੰ ਗੋਲੀਆਂ ਮਾਰ ਕੇ ਉਸ ਨੂੰ ਮੌਤ ਦੇ ਘਾਟ ਉਤਾਰ ਕੇ ਲਿਆ ਸੀ ਤੇ ਭਾਰਤੀ ਫ਼ੌਜ ਦੇ ਮੁਖੀ ਵੱਲੋਂ ਸ੍ਰੀ

ਹਰਿਮੰਦਰ ਸਾਹਿਬ 'ਤੇ ਹਮਲਾ ਕਰਨ, ਜਿਸ ਨੂੰ ਸਰਕਾਰ ਨੀਲਾ ਤਾਰਾ ਕਾਰਵਾਈ ਕਹਿੰਦੀ ਹੈ ਤੇ ਸਿੱਖ ਜੂਨ 1984 ਦਾ ਘੱਲੂਘਾਰਾ ਕਹਿ ਕੇ ਯਾਦ ਕਰਦੇ ਹਨ, ਦੇ ਮੁੱਖ ਦੋਸ਼ੀ ਨੰਬਰ ਦੋ ਜਨਰਲ ਅਰੁਣ ਕੁਮਾਰ ਵੈਦਿਆ ਨੂੰ 10 ਅਗਸਤ 1986 ਨੂੰ ਪੂਨੇ ਸ਼ਹਿਰ ਦੇ ਚੌਂਕ 'ਚ ਜੁਝਾਰੂ ਭਾਈ ਮਥਰਾ ਸਿੰਘ ਦੀ ਅਗਵਾਈ ਵਿਚ ਗੋਲੀਆਂ ਮਾਰ ਕੇ ਮੌਤ ਦੇ ਘਾਟ ਉਤਾਰਨ ਵਾਲੇ ਸਿੰਘ ਸੂਰਮੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਵਿਚੋਂ ਭਾਈ ਸੁਖਦੇਵ ਸਿੰਘ ਸੁੱਖਾ 16-ਐਫ਼, ਕਰਨਪੁਰ ਰਾਜਸਥਾਨ ਦਾ ਰਹਿਣ ਵਾਲਾ ਸੀ। ਭਾਈ ਬਲਵਿੰਦਰ ਸਿੰਘ ਰਾਜੂ ਵੀ ਰਾਜਸਥਾਨ ਦਾ ਹੀ ਸੀ। ਭਾਈ ਜਗਜੀਤ ਸਿੰਘ ਗਿੱਲ ਵੀ 71 ਆਰ.ਬੀ. ਨੇੜੇ ਰਾਏ ਸਿੰਘ ਨਗਰ, ਰਾਜਸਥਾਨ ਦਾ ਹੀ ਸੀ।

ਤੇ ਜਦੋਂ ਖ਼ਾਲਿਸਤਾਨ ਦੀ ਆਜ਼ਾਦੀ ਦੀ ਲੜਾਈ ਸਿੱਖ ਕੌਮ ਦੇ ਆਜ਼ਾਦ ਘਰ ਖ਼ਾਲਿਸਤਾਨ ਲਈ ਲੜੇ ਜਾ ਰਹੇ ਸਿੱਖ ਸੰਘਰਸ਼ ਦੇ ਸੂਰਬੀਰ ਬਹਾਦਰ ਜੁਝਾਰੂ ਜਰਨੈਲਾਂ ਦੀ ਗੱਲ ਚੱਲਦੀ ਹੈ ਤਾਂ ਹੋਰਨਾਂ ਜਰਨੈਲਾਂ ਤੋਂ ਇਲਾਵਾ ਦੋ ਗੁਰਜੰਟਾਂ—ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਅਤੇ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਰਾਜਸਥਾਨੀ ਦੇ ਖਾੜਕੂ, ਦਲੇਰਾਨਾ ਕਾਰਨਾਮਿਆਂ ਦੀ ਤਸਵੀਰ ਅੱਖਾਂ ਸਾਹਮਣੇ ਆ ਜਾਂਦੀ ਹੈ। ਜਿਸ ਦੀ ਸਾਧਾਰਣ ਵਿਅਕਤੀ ਕਲਪਨਾ ਵੀ ਨਹੀਂ ਕਰ ਸਕਦਾ। ਜੇ ਖਾੜਕੂ ਜਰਨੈਲ ਗੁਰਜੰਟ ਸਿੰਘ ਰਾਜਸਥਾਨੀ ਦੇ ਸੰਘਰਸ਼ਮਈ ਜੀਵਨ ਨੂੰ ਅਨੁਭਵ ਕਰਨਾ ਹੋਵੇ ਜਾਂ ਖੋਜ ਕਰਨੀ ਹੋਵੇ ਤਾਂ 3 ਸਤੰਬਰ 1986 ਤੋਂ ਖਾੜਕੂ ਸਿੰਘਾਂ ਵੱਲੋਂ ਰਾਜਸਥਾਨ ਦੀ ਪੁਲਿਸ ਹਿਰਾਸਤ ਵਿਚੋਂ ਛੁਡਾਉਣ ਤੋਂ ਲੈ ਕੇ 31 ਅਗਸਤ 1991 ਸ਼ਹੀਦੀ ਪਾਉਣ ਤਕ ਦੇ ਰੋਜ਼ਾਨਾ ਅਖ਼ਬਾਰਾਂ ਨੂੰ ਫਰੋਲਿਆ ਜਾ ਸਕਦਾ ਹੈ। ਇਸ ਸਮੇਂ ਦੇ ਰੋਜ਼ਾਨਾ ਅਜੀਤ ਵਿਚ ਸ਼ਾਇਦ ਹੀ ਕੋਈ ਇਹੋ ਜਿਹਾ ਦਿਨ ਹੋਵੇਗਾ ਜਿਸ ਦਿਨ ਖ਼ਾੜਕੂ ਜਰਨੈਲ ਗੁਰਜੰਟ ਸਿੰਘ ਰਾਜਸਥਾਨੀ ਦੀ ਬਹਾਦਰੀ ਦੇ ਸੋਹਿਲੇ ਨਾ ਗਾਏ ਗਏ ਹੋਣ।

ਜੁਝਾਰੂ ਜਰਨੈਲ ਭਾਈ ਗੁਰਜੰਟ ਸਿੰਘ ਰਾਜਸਥਾਨੀ ਦਾ ਜਨਮ ਪਿਤਾ ਸ. ਗੁਰਦੇਵ ਸਿੰਘ ਦੇ ਘਰ ਮਾਤਾ ਸਰਦਾਰਨੀ ਗੁਰਦੇਵ ਕੌਰ ਦੀ ਕੁੱਖੋਂ ਸੰਨ 1965 ਵਿਚ 66-ਆਰ.ਬੀ. (ਨੇੜੇ ਰਾਏ ਸਿੰਘ ਨਗਰ) ਜ਼ਿਲ੍ਹਾ ਗੰਗਾਨਗਰ, ਰਾਜਸਥਾਨ ਵਿਚ ਹੋਇਆ। ਭਾਈ ਗੁਰਜੰਟ ਸਿੰਘ ਸਾਰੇ ਭੈਣਾਂ-ਭਰਾਵਾਂ ਵਿਚੋਂ ਵੱਡੇ ਸਨ। ਭੈਣਾਂ ਦਿਸ਼ਪਿੰਦਰ ਕੌਰ, ਕੁਲਵਿੰਦਰ ਕੌਰ, ਬਲਜੀਤ ਕੌਰ, ਛੋਟਾ ਭਰਾ ਹਰਵਿੰਦਰ ਸਿੰਘ ਹੈ।

ਭਾਈ ਗੁਰਜੰਟ ਸਿੰਘ ਬਚਪਨ ਵਿਚ ਬੜਾ ਨੇਕ ਦਿਲ ਤੇ ਸਾਊ ਸੁਭਾਅ ਦਾ ਸੀ। ਭੈਣ ਦਿਸ਼ਪਿੰਦਰ ਕੌਰ ਨਾਲ ਇਕੱਠੇ ਸਕੂਲ ਪੜ੍ਹਨ ਜਾਂਦੇ ਸਨ ਤੇ ਭੈਣ ਨੂੰ ਕਿਹਾ ਕਰਦੇ ਸਨ ਕਿ ਭੈਣ ਜੇ ਤੈਨੂੰ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਬੱਸ ਮੈਨੂੰ ਪਹਿਲਾਂ ਦੱਸ ਦਿਆ ਕਰ। ਸਕੂਲ ਵਿਚੋਂ ਕਿਸੇ ਤੋਂ ਮੰਗ ਕੇ ਕੋਈ ਚੀਜ਼ ਨਹੀਂ ਲੈਣੀ। ਜੋ ਚੀਜ਼ ਚਾਹੀਦੀ ਹੋਵੇ ਮੈਂ ਆਪ ਲਿਆ ਦੇ ਦੇਵਾਂਗਾ।

ਕੁਝ ਸਮਾਂ ਪਹਿਲਾਂ ਭਾਈ ਸਾਹਿਬ ਦੇ ਚਾਚਾ ਜੋਗਿੰਦਰ ਸਿੰਘ ਨੂੰ ਕਤਲ ਕਰ ਦਿੱਤਾ ਗਿਆ ਸੀ। ਗੁਰਜੰਟ ਸਿੰਘ ਦੀ ਉਮਰ ਉਸ ਵੇਲੇ 15 ਕੁ ਸਾਲਾਂ ਦੀ ਸੀ ਕਿ ਕੁਝ ਲੋਕਾਂ ਨੇ ਉਸ ਨੂੰ ਆਪਣੇ ਚਾਚਾ ਜੋਗਿੰਦਰ ਸਿੰਘ ਦੇ ਕਤਲ ਦਾ ਬਦਲਾ ਲੈਣ ਲਈ ਉਕਸਾਇਆ ਤਾਂ ਉਹ ਬਿਨਾਂ ਸੋਚੇ-ਸਮਝੇ ਉਹਨਾਂ ਦੇ ਨਾਲ ਚਲਾ ਗਿਆ। ਗੁਰਜੰਟ ਸਿੰਘ ਦੀ ਉਮਰ ਹਾਲੇ 15 ਕੁ ਸਾਲ ਜੀ ਜਦੋਂ ਉਸ ਨੇ ਉਹਨਾਂ ਬੰਦਿਆਂ ਨਾਲ ਰਲ ਕੇ ਸੰਨ 1979 ਵਿਚ ਕਰਨਪੁਰ ਦੇ ਵਿਧਾਇਕ ਗੁਰਦਿਆਲ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਗੁਰਜੰਟ ਸਿੰਘ ਕਤਲ ਕਰ ਕੇ ਜਦੋਂ ਘਰ ਆਇਆ ਤੇ ਪਰਿਵਾਰ ਨੂੰ ਦੱਸ ਦਿੱਤਾ ਕਿ ਮੈਂ ਚਾਚੇ ਦੇ ਕਤਲ ਦਾ ਬਦਲਾ ਲੈ ਲਿਆ ਹੈ, ਉਸ ਦੀਆਂ ਭੈਣਾਂ ਤੇ ਪਰਿਵਾਰ ਦੇ ਹੋਰ ਜੀਆਂ ਨੇ ਉਸ ਨੂੰ ਪੁਲਿਸ ਕੋਲ ਪੇਸ਼ ਹੋਣ ਲਈ ਕਿਹਾ ਤਾਂ ਉਹ ਪੂਰੀ ਬੇਪਰਵਾਹੀ ਨਾਲ ਪੁਲਿਸ ਕੋਲ ਪੇਸ਼ ਹੋ ਗਿਆ। ਪੁਲਿਸ ਨੇ ਪਰਚਾ ਦਰਜ ਕਰ ਕੇ ਗੰਗਾਨਗਰ ਜੇਲ੍ਹ ਵਿਚ ਬੰਦ ਕਰ ਦਿੱਤਾ। ਜ਼ਮਾਨਤ 'ਤੇ ਛੁੱਟ ਕੇ ਆਇਆ ਤਾਂ ਸੰਨ 1981 ਵਿਚ ਪਰਿਵਾਰ ਨੇ ਭਾਈ ਗੁਰਜੰਟ ਸਿੰਘ ਰਾਜਸਥਾਨੀ ਦਾ ਵਿਆਹ ਰਾਏ ਸਿੰਘ ਨਗਰ, ਅਨੂਪਗੜ੍ਹ ਰੋਡ 'ਤੇ ਸਥਿਤ ਪਿੰਡ 4-ਐਲ.ਸੀ. ਦੇ ਮੋਹਨ ਸਿੰਘ ਦੀ ਸਪੁੱਤਰੀ ਬੀਬੀ ਸੁਖਵਿੰਦਰ ਕੌਰ ਨਾਲ ਕਰ ਦਿੱਤਾ। ਗੰਗਾਨਗਰ ਜੇਲ੍ਹ ਵਿਚ ਹੀ ਉਹ ਖਾੜਕੂ ਸਿੰਘਾਂ ਦੇ ਸੰਪਰਕ ਵਿਚ ਆਇਆ। 3 ਸਤੰਬਰ 1986 ਨੂੰ ਜਦੋਂ ਉਪਰੋਕਤ ਕਤਲ ਕੇਸ 'ਚ ਪੇਸ਼ੀ ਭੁਗਤ ਕੇ ਗੁਰਜੰਟ ਸਿੰਘ ਨੂੰ ਪੁਲਿਸ ਵੱਲੋਂ ਬੀਕਾਨੇਰ ਲਈ ਲਿਜਾਇਆ ਜਾ ਰਿਹਾ ਸੀ ਤਾਂ ਗੰਗਾਨਗਰ ਜ਼ਿਲ੍ਹੇ ਵਿਚ ਹੀ ਮੋਹਨ ਨਗਰ ਸਟੇਸ਼ਨ 'ਤੇ ਖਾੜਕੂ ਸਿੰਘਾਂ ਨੇ ਹਮਲਾ ਕਰ ਕੇ ਗੋਲੀਆਂ ਚਲਾਈਆਂ ਤੇ ਭਾਈ ਗੁਰਜੰਟ ਸਿੰਘ ਤੇ ਭਾਈ ਰਾਜਿੰਦਰ

---

ਨੋਟ : ਭਾਈ ਗੁਰਜੰਟ ਸਿੰਘ ਰਾਜਸਥਾਨੀ ਤੇ ਭਾਈ ਰਾਜਿੰਦਰ ਸਿੰਘ ਰਾਜੀ ਨੂੰ ਖਾੜਕੂ ਸਿੰਘਾਂ ਭਾਈ ਜਗਜੀਤ ਸਿੰਘ ਗਿੱਲ ਰਾਜਸਥਾਨੀ ਅਤੇ ਭਾਈ ਕੁਲਵਿੰਦਰ ਸਿੰਘ ਪੋਲਾ ਨੇ ਆਪਣੇ ਸਾਥੀਆਂ ਦੀ ਮਦਦ ਨਾਲ 2 ਪੁਲਿਸ ਵਾਲੇ ਮਾਰ ਕੇ ਛੁਡਵਾਇਆ ਸੀ ਤੇ ਫ਼ਰਾਰ ਹੋ ਗਏ ਸਨ। ਭਾਈ ਜਗਜੀਤ ਸਿੰਘ ਗਿੱਲ ਰਾਜਸਥਾਨੀ ਅਤੇ ਭਾਈ ਕੁਲਵਿੰਦਰ ਸਿੰਘ ਪੋਲਾ ਸਿੱਖ ਸੰਘਰਸ਼ ਵਿਚ ਸ਼ਹੀਦ ਹੋਏ ਹਨ।

ਸਿੰਘ ਰਾਜੀ ਨੂੰ ਛੁਡਾ ਕੇ ਲੈ ਗਏ। ਇਸ ਹਮਲੇ ਵਿਚ ਵਾਪਰੀ ਇਕ ਘਟਨਾ ਦੌਰਾਨ ਖਾੜਕੂਆਂ ਨੇ ਪੁਲਿਸ ਮੁਲਾਜ਼ਮਾਂ ਨੂੰ ਮਾਰ ਦਿੱਤਾ ਸੀ। ਉਸ ਦਿਨ ਤੋਂ ਗੁਰਜੰਟ ਸਿੰਘ ਖ਼ਾਲਿਸਤਾਨੀ ਸੰਘਰਸ਼ ਦੇ ਰਾਹ 'ਤੇ ਤੁਰ ਪਿਆ ਤੇ ਫਿਰ ਉਸ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਰਾਜਸਥਾਨ ਪੁਲਿਸ ਵੱਲੋਂ ਭਾਈ ਗੁਰਜੰਟ ਸਿੰਘ ਨੂੰ ਭਗੌੜਾ ਕਰਾਰ ਦਿੱਤਾ ਗਿਆ। ਪੁਲਿਸ ਦੀ ਹਿਰਾਸਤ ਵਿਚੋਂ ਭੱਜ ਜਾਣ ਤੋਂ ਬਾਅਦ ਪਹਿਲੀ ਟੱਕਰ ਰਾਜਸਥਾਨ ਪੁਲਿਸ ਨਾਲ 24 ਅਗਸਤ 1987 ਨੂੰ ਰਾਏ ਸਿੰਘ ਨਗਰ ਦੇ ਨੇੜੇ ਹੀ ਇਤਿਹਾਸਕ ਗੁਰਦੁਆਰੇ ਬੁੱਢਾ ਜੌਹੜ 'ਚ ਹੋਈ। ਗੁਰਦੁਆਰੇ ਮੇਲਾ ਲੱਗਾ ਹੋਇਆ ਸੀ, ਭਾਈ ਗੁਰਜੰਟ ਸਿੰਘ ਆਪਣੇ ਸਾਥੀਆਂ ਨਾਲ ਮੇਲਾ ਦੇਖਣ ਆਇਆ ਹੋਇਆ ਸੀ। ਪੁਲਿਸ ਵੀ ਮੇਲੇ 'ਚ ਭਾਈ ਗੁਰਜੰਟ ਸਿੰਘ ਦੀ ਭਾਲ ਕਰ ਰਹੀ ਸੀ। ਪੁਲਿਸ ਨੇ ਉਸ ਨੂੰ ਸਿਆਣ ਲਿਆ ਤੇ ਮੇਲੇ 'ਚ ਘੇਰਾ ਪਾ ਕੇ ਹੱਥ ਖੜੇ ਕਰਨ ਲਈ ਕਿਹਾ। ਭਾਈ ਗੁਰਜੰਟ ਸਿੰਘ ਨੇ ਹੱਥ ਖੜੇ ਕਰ ਦਿੱਤੇ ਤੇ ਪੁਲਿਸ ਨੇ ਲੋਕਾਂ ਨੂੰ ਦੂਰ ਭਜਾਉਣ ਲਈ ਡਾਂਗਾਂ ਲਹਿਰਾਈਆਂ। ਜਦੋਂ ਪੁਲਿਸ ਵਾਲੇ ਭਾਈ ਗੁਰਜੰਟ ਸਿੰਘ ਨੂੰ ਕਾਬੂ ਕਰਨ ਲਈ ਅੱਗੇ ਵਧੇ ਤਾਂ ਭੀੜ ਵਿਚ ਖੜੇ ਉਸ ਦੇ ਸਾਥੀਆਂ ਨੇ ਪੁਲਿਸ ਵਾਲਿਆਂ 'ਤੇ ਗੋਲੀ ਚਲਾ ਦਿੱਤੀ। ਇਸ ਗੋਲੀ ਕਾਂਡ ਵਿਚ 3 ਪੁਲਿਸ ਵਾਲੇ ਮਾਰੇ ਗਏ ਤੇ ਕਈ ਜ਼ਖ਼ਮੀ ਹੋਏ। ਖਾੜਕੂ ਸਿੰਘਾਂ ਵੱਲੋਂ ਗੋਲੀ ਚਲਾਏ ਜਾਣ 'ਤੇ ਪੁਲਿਸ ਵਾਲਿਆਂ ਅਤੇ ਲੋਕਾਂ ਵਿਚ ਭੱਜ-ਦੌੜ ਮੱਚ ਗਈ। ਜਿਧਰ ਵੀ ਕਿਸੇ ਦਾ ਮੂੰਹ ਸੀ, ਲੋਕ ਭੱਜ ਉੱਠੇ। ਭਾਈ ਗੁਰਜੰਟ ਸਿੰਘ ਤੇ ਉਸ ਦੇ ਸਾਥੀ ਉਥੋਂ ਬਚ ਨਿਕਲਣ ਵਿਚ ਸਫਲ ਰਹੇ। ਪੁਲਿਸ ਦੇ ਅਖ਼ਬਾਰੀ ਹਵਾਲੇ ਅਨੁਸਾਰ 5 ਜੁਲਾਈ 1987 ਨੂੰ ਹਨੂਮਾਨਗੜ੍ਹ ਦੇ ਇਕ ਜੀਪ ਡਰਾਈਵਰ ਬਹਾਦਰ ਰਾਮ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਸੀ ਤੇ ਉਸ ਦੀ ਜੀਪ ਖੋਹ ਕੇ ਲੈ ਗਏ ਸਨ। ਇਹ ਵਾਰਦਾਤ ਵੀ ਭਾਈ ਗੁਰਜੰਟ ਸਿੰਘ ਰਾਜਸਥਾਨੀ ਤੇ ਉਸ ਦੇ ਸਾਥੀਆਂ ਵੱਲੋਂ ਕੀਤੀ ਗਈ ਸੀ। ਇਹ ਜੀਪ ਖਾੜਕੂਆਂ ਵੱਲੋਂ ਦਰਿਆਪੁਰ ਕਾਂਡ ਵਿਚ ਵਰਤੀ ਗਈ ਸੀ, ਜਿਸ ਵਿਚ ਰਾਜਸਥਾਨੀ ਤੇ ਉਸ ਦੇ ਸਾਥੀਆਂ ਨੇ 35 ਬੰਦੇ ਮਾਰ ਦਿੱਤੇ ਸਨ।

ਸੰਨ 1987 ਵਿਚ ਭਾਈ ਗੁਰਜੰਟ ਸਿੰਘ ਆਪਣੇ ਘਰਦਿਆਂ ਨੂੰ ਓਹਲੇ ਵਿਚ ਰੱਖ ਕੇ ਕਿ ਮੈਂ ਕਿਤੇ ਜਾ ਰਿਹਾ ਹਾਂ, ਆਪਣੀ ਪਤਨੀ ਸੁਖਵਿੰਦਰ ਕੌਰ ਅਤੇ ਤਿੰਨ ਸਾਲ ਦੇ ਮਾਸੂਮ ਬੱਚੇ ਰਾਣੇ ਨੂੰ ਲੈ ਕੇ ਜਾਣ ਲਈ ਘਰ ਆਇਆ ਤਾਂ ਪਿਤਾ ਸ. ਗੁਰਦੇਵ ਸਿੰਘ, ਮਾਤਾ ਗੁਰਦੇਵ ਕੌਰ, ਭਰਾ ਹਰਵਿੰਦਰ ਸਿੰਘ ਤੇ ਭੈਣ ਸੁਖਵਿੰਦਰ ਕੌਰ ਨੇ ਵਿਰੋਧ ਕੀਤਾ ਕਿ ਗੁਰਜੰਟ, ਤੂੰ ਆਪ ਤਾਂ ਸਰਕਾਰ ਤੇ ਪੁਲਿਸ ਦਾ ਭਗੌੜਾ ਹੈਂ ਤੇ ਦੱਸ ਇਹਨਾਂ ਵਿਚਾਰਿਆਂ ਨੂੰ ਕਿਉਂ ਥਾਂ-ਥਾਂ

ਵੇ ਧੱਕੇ ਖਾਣ ਲਈ ਮਜਬੂਰ ਕਰ ਰਿਹਾ ਹੈਂ। ਪਰ ਉਸ ਨੇ ਕਿਸੇ ਦੀ ਨਾ ਮੰਨੀ ਤੇ ਪਤਨੀ ਤੇ ਬੱਚੇ ਰਾਣੇ ਨੂੰ ਨਾਲ ਲੈ ਗਿਆ ਤੇ ਮੁੜ ਕੇ ਕਦੀ ਘਰ ਨਹੀਂ ਆਇਆ ਤੇ ਨਾ ਹੀ ਪਰਿਵਾਰ ਨੂੰ ਪਤਾ ਸੀ ਕਿ ਪਤਨੀ ਦੇ ਬੱਚੇ ਨੂੰ ਲੈ ਕੇ ਕਿਥੇ ਰਹਿ ਰਿਹਾ ਸੀ।

ਉਦੋਂ ਤਕ ਭਾਈ ਗੁਰਜੰਟ ਸਿੰਘ ਚੋਟੀ ਦੇ ਖਾੜਕੂ ਸਿੰਘਾਂ ਦੀਆਂ ਮੂਹਰਲੀਆਂ ਸਫ਼ਾਂ ਵਿਚ ਸ਼ਾਮਲ ਹੋ ਚੁੱਕਾ ਸੀ। ਸਿੱਖ ਸੰਘਰਸ਼ ਦੇ ਬਾਬਾ ਬੋਹੜ ਮੰਨੇ ਜਾਂਦੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਦਸਮੇਸ਼ ਰੈਜਮੈਂਟ ਦੇ ਮੁਖੀ ਭਾਈ ਸੀਤਲ ਸਿੰਘ ਮੱਤੇਵਾਲ, ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਭਾਈ ਗੁਰਨਾਮ ਸਿੰਘ ਬੁੰਡਾਲਾ, ਪੰਥਕ ਕਮੇਟੀ ਦੇ ਮੈਂਬਰ ਭਾਈ ਗੁਰਦੇਵ ਸਿੰਘ ਉਸਮਾਨਵਾਲਾ, ਡਾ. ਦਲੇਰ ਸਿੰਘ ਪ੍ਰਧਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ (ਬੁੱਟਰ-ਡਾ. ਗੁਰਨਾਮ ਸਿੰਘ ਬੁੱਟਰ ਗਰੁੱਪ) ਤੋਂ ਇਲਾਵਾ ਦਮਦਮੀ ਟਕਸਾਲ ਦੇ ਮੁਖੀ ਬਾਬਾ ਠਾਕੁਰ ਸਿੰਘ ਜੀ ਦੀ ਨੇੜਤਾ ਦਾ ਵੀ ਮਾਣ ਹਾਸਲ ਕਰ ਚੁੱਕਾ ਸੀ। ਅਖ਼ਬਾਰਾਂ ਤੋਂ ਪਤਾ ਲੱਗਦਾ ਸੀ ਕਿ ਖਾੜਕੂ ਆਗੂ ਸਿੰਘਾਂ ਵੱਲੋਂ ਭਾਈ ਗੁਰਜੰਟ ਸਿੰਘ ਦੀ ਸਿੱਖ ਸੰਘਰਸ਼ ਪ੍ਰਤੀ ਵਫ਼ਾਦਾਰੀ, ਈਮਾਨਦਾਰੀ, ਜਾਂਬਾਜ਼ੀ ਤੇ ਦ੍ਰਿੜ੍ਹਤਾ ਨੂੰ ਵੇਖਦਿਆਂ ਖ਼ਾਲਿਸਤਾਨ ਕਮਾਂਡੋ ਫ਼ੋਰਸ ਦਾ ਮੁਖੀ ਬਣਾ ਦਿੱਤਾ ਸੀ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਪੰਥਕ ਕਮੇਟੀ ਦੀ ਅਗਵਾਈ ਹੇਠਾਂ ਚਾਰ ਖਾੜਕੂ ਜਥੇਬੰਦੀਆਂ ਖ਼ਾਲਿਸਤਾਨ ਦੀ ਆਜ਼ਾਦੀ ਲਈ ਸੰਘਰਸ਼ ਕਰ ਰਹੀਆਂ ਸਨ—ਬਾਬਾ ਗੁਰਬਚਨ ਸਿੰਘ ਮਾਨੋਚਾਹਲ ਵਾਲੀ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ, ਸਿੱਖ ਸਟੂਡੈਂਟਸ ਫ਼ੈਡਰੇਸ਼ਨ (ਡਾ. ਦਲੇਰ ਸਿੰਘ—ਬੁੱਟਰ ਗਰੁੱਪ) ਦਸਮੇਸ਼ ਰੈਜਮੈਂਟ ਭਾਈ ਸੀਤਲ ਸਿੰਘ ਮੱਤੇਵਾਲ, ਖ਼ਾਲਿਸਤਾਨ ਕਮਾਂਡੋ ਫ਼ੋਰਸ ਭਾਈ ਗੁਰਜੰਟ ਸਿੰਘ ਰਾਜਸਥਾਨੀ।

ਅਖ਼ਬਾਰਾਂ ਭਾਈ ਗੁਰਜੰਟ ਸਿੰਘ ਰਾਜਸਥਾਨੀ ਦੀ ਅਗਵਾਈ ਵਾਲੀ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਸਿੰਘਾਂ ਦੇ ਸੋਹਿਲੇ ਗਾਉਂਦੀਆਂ ਸਨ—ਜਿਵੇਂ ਭਾਈ ਕੁਲਵੰਤ ਸਿੰਘ ਕਾਲਾ ਆਰਫ਼ਕੇ (ਛੋਟਾ ਰਾਜਸਥਾਨੀ), ਭਾਈ ਸ਼ਬੇਗ ਸਿੰਘ ਲੁਬਾਣਿਆਂ ਵਾਲੀ, ਭਾਈ ਮਹਿੰਦਰ ਸਿੰਘ ਲੁਬਾਣਿਆਂ ਵਾਲੀ, ਭਾਈ ਮੁਸੀਬਤ ਸਿੰਘ ਵੈਰੜ ਪਿੰਡੀ ਬਲੋਚਾਂ, ਭਾਈ ਕਾਬਲ ਸਿੰਘ ਹਿਰਦੇਵਾਲ, ਭਾਈ ਸਤਪਾਲ ਸਿੰਘ ਲਾਦੀਆਂ, ਭਾਈ ਜਰਨੈਲ ਸਿੰਘ ਸ਼ਤਰਾਣਾ, ਭਾਈ ਯਾਦਵਿੰਦਰ ਸਿੰਘ ਯਾਦੂ, ਭਾਈ ਸੁਖਮੰਦਰ ਸਿੰਘ ਦੀਪਸਿੰਘਵਾਲਾ, ਭਾਈ ਸੁਖਵਿੰਦਰ ਸਿੰਘ ਲੱਡੂ ਆਦਿ।

**ਬੁੱਢਾ ਜੌਹੜ (ਰਾਜਸਥਾਨ) 'ਚ ਭਾਈ ਗੁਰਜੰਟ ਸਿੰਘ ਰਾਜਸਥਾਨੀ ਨੂੰ ਘੇਰਾ, ਦੋ ਪੁਲਸੀਆਂ ਸਣੇ 3 ਹਲਾਕ, ਖਾੜਕੂ ਬਚ ਨਿਕਲੇ**

ਜੈਪੁਰ—24 ਅਗਸਤ 1987—ਅੱਜ ਰਾਜਸਥਾਨ ਵਿਚ ਖਾੜਕੂਆਂ ਵੱਲੋਂ ਕੀਤੀ ਗਈ ਵੱਡੀ ਘਟਨਾ ਵਿਚ ਦੋ ਪੁਲਸੀਆਂ ਸਮੇਤ ਤਿੰਨ ਬੰਦੇ ਅੰਨ੍ਹੇਵਾਹ ਗੋਲੀਆਂ ਮਾਰ ਕੇ ਹਲਾਕ ਕਰ ਦਿੱਤੇ ਤੇ ਦੋ ਹੋਰ ਜ਼ਖ਼ਮੀ ਕਰ ਦਿੱਤੇ। ਇਹ ਘਟਨਾ ਜ਼ਿਲ੍ਹਾ ਗੰਗਾਨਗਰ ਦੀ ਤਹਿਸੀਲ ਰਾਏ ਸਿੰਘ ਨਗਰ ਦੇ ਬੁੱਢਾ ਜੌਹੜ ਵਿਖੇ ਧਾਰਮਿਕ ਅਸਥਾਨ ਦੇ ਬਾਹਰ ਵਾਪਰੀ। ਇਕ ਹੋਰ ਪੁਲਿਸ ਮੁਲਾਜ਼ਮ ਜਗਦੀਸ਼ ਸਿੰਘ ਲੁਕ-ਛਿਪ ਕੇ ਬਚ ਕੇ ਦੌੜ ਜਾਣ ਵਿਚ ਸਫਲ ਹੋ ਗਿਆ। ਮਾਰੇ ਗਏ ਪੁਲਿਸ ਵਾਲਿਆਂ ਦੇ ਨਾਂ ਹੌਲਦਾਰ ਦਲੀਪ ਸਿੰਘ, ਸਿਪਾਹੀ ਆਸੂ ਸਿੰਘ ਅਤੇ ਟਰੱਕ ਡਰਾਈਵਰ ਸੋਗਨ ਸਿੰਘ ਹਨ। ਖਾੜਕੂਆਂ ਦੀ ਗਿਣਤੀ ਚਾਰ ਸੀ ਤੇ ਉਹ ਨੀਲੇ ਰੰਗ ਦੀ ਜੀਪ ਵਿਚ ਸਵਾਰ ਸਨ। ਇਹ ਪੁਲਿਸ ਵਾਲੇ ਮੱਸਿਆ ਹੋਣ ਕਰਕੇ ਇਕ ਧਾਰਮਕ ਅਸਥਾਨ ਦੇ ਬਾਹਰ ਪਹਿਰਾ ਦੇ ਰਹੇ ਸਨ। ਜਿਸ ਸਮੇਂ ਇਹ ਘਟਨਾ ਵਾਪਰੀ, ਪੁਲਿਸ ਵਾਲੇ ਠੰਡਾ-ਮਿੱਠਾ ਪਾਣੀ ਪੀ ਰਹੇ ਸਨ। ਖਾੜਕੂਆਂ ਨੂੰ ਸ਼ੱਕ ਸੀ ਕਿ ਇਹ ਉਹਨਾਂ ਨੂੰ ਗ੍ਰਿਫ਼ਤਾਰ ਕਰਨ ਲਈ ਉਹਨਾਂ ਦਾ ਪਿੱਛਾ ਕਰ ਰਹੇ ਹਨ। ਚਾਰ ਖਾੜਕੂ ਜਿਹੜੇ ਦੋ ਪੱਗਾਂ ਵਾਲੇ ਤੇ ਦੋ ਮੋਨੇ ਸਨ, ਨੇ ਉਹਨਾਂ ਉੱਤੇ ਅੰਨ੍ਹੇਵਾਹ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਦੌੜਨ ਤੋਂ ਪਹਿਲਾਂ ਖਾੜਕੂਆਂ ਨੇ ਕਿਹਾ ਕਿ ਜੋ ਸਿੱਖਾਂ ਨੂੰ ਰਾਜਸਥਾਨ ਵਿਚ ਤੰਗ ਕਰਦੇ ਹਨ, ਸਾਡੀ ਉਹਨਾਂ ਲੋਕਾਂ ਨੂੰ ਚਿਤਾਵਨੀ ਹੈ ਕਿ ਉਹ ਬਾਜ਼ ਆ ਜਾਣ ਨਹੀਂ ਤਾਂ ਗੰਭੀਰ ਸਿੱਟੇ ਭੁਗਤਣ ਲਈ ਤਿਆਰ ਰਹਿਣ। ਖਾੜਕੂਆਂ ਨੇ ਘਟਨਾ ਸਥਾਨ 'ਤੇ ਇਕ ਚਿੱਠੀ ਵੀ ਸੁੱਟੀ ਹੈ, ਜਿਸ ਵਿਚ ਰਾਜਸਥਾਨ ਸਰਕਾਰ ਨੂੰ ਸਿੱਖਾਂ ਨੂੰ ਤੰਗ ਨਾ ਕਰਨ ਲਈ ਕਿਹਾ ਗਿਆ ਹੈ। ਸਿੱਖਾਂ ਉੱਤੇ ਜ਼ੁਲਮ ਕਰਨ 'ਤੇ ਗੰਭੀਰ ਸਿੱਟੇ ਭੁਗਤਣ ਦੀ ਚਿਤਾਵਨੀ ਦਿੱਤੀ ਗਈ। ਗ੍ਰਹਿ ਮੰਤਰੀ ਸ਼ੇਖਾਵਤ ਨੇ ਦੱਸਿਆ ਕਿ ਡੀ.ਆਈ.ਜੀ., ਸੀ.ਆਈ.ਡੀ. ਨੂੰ ਮੌਕੇ 'ਤੇ ਭੇਜ ਦਿੱਤਾ ਗਿਆ ਹੈ।

*(24 ਅਗਸਤ 1987 ਦੀ 'ਅਜੀਤ' ਵਿਚੋਂ ਧੰਨਵਾਦ ਸਹਿਤ)*

ਸਿੱਖ ਸੰਘਰਸ਼ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਤੇ ਹਥਿਆਰਾਂ ਦੀ ਲੋੜ ਪੂਰੀ ਕਰਨ ਲਈ ਭਾਈ ਗੁਰਜੰਟ ਸਿੰਘ ਰਾਜਸਥਾਨੀ ਤੇ ਭਾਈ ਸ਼ਬੇਗ ਸਿੰਘ ਲੁਬਾਣਿਆਂ ਵਾਲੀ ਵੱਲੋਂ ਆਪਣੇ ਹਥਿਆਰਬੰਦ ਸਾਥੀਆਂ ਸਮੇਤ ਬੈਂਕ ਡਕੈਤੀ ਦੀ ਸਕੀਮ ਬਣਾਈ ਗਈ। 19 ਅਪ੍ਰੈਲ 1989 ਨੂੰ ਆਪਣੀ ਇਸੇ ਯੋਜਨਾ ਅਧੀਨ ਭਾਈ ਗੁਰਜੰਟ ਸਿੰਘ ਆਪਣੇ ਸਾਥੀਆਂ ਸਮੇਤ ਜ਼ਿਲਾ ਗੰਗਾਨਗਰ ਦੇ ਸਾਦੁਲ ਸ਼ਹਿਰ, ਜਿਸ ਨੂੰ ਵਟੀਲੀ ਵੀ ਕਹਿੰਦੇ ਹਨ, ਦੇ ਸਟੇਟ ਬੈਂਕ ਆਫ਼

ਇੰਡੀਆ ਦੀ ਸ਼ਾਖ਼ਾ ਅੰਦਰ ਦਾਖ਼ਲ ਹੋਏ। ਸਿੰਘਾਂ ਵੱਲੋਂ ਚਿਤਾਵਨੀ ਦੇਣ ਦੇ ਬਾਵਜੂਦ ਵੀ ਬੈਂਕ ਮੈਨੇਜਰ ਨੇ ਖ਼ਤਰੇ ਦਾ ਅਲਾਰਮ ਵਜਾ ਦਿੱਤਾ। ਸਿੰਘਾਂ ਦੇ ਹੱਥ ਸਿਰਫ਼ 73000 ਰੁਪਏ ਹੀ ਲੱਗੇ। ਬੈਂਕ ਮੈਨੇਜਰ ਵੱਲੋਂ ਖ਼ਤਰੇ ਦਾ ਅਲਾਰਮ ਵਜਾਉਣ 'ਤੇ ਸਿੰਘਾਂ ਨੇ ਰੋਹ ਵਿਚ ਆ ਕੇ ਬੈਂਕ ਮੈਨੇਜਰ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। ਇਸ ਗੋਲੀ ਕਾਂਡ ਵਿਚ 10 ਆਦਮੀ ਮਾਰੇ ਗਏ। ਸਿੰਘ ਬੈਂਕ ਵਿਚੋਂ ਨਿਕਲ ਕੇ ਵੈਨ ਵਿਚ ਬੈਠ ਕੇ ਭੱਜਣ ਲੱਗੇ ਤਾਂ ਰਾਜਸਥਾਨੀ ਬਾਗੜੀਏ ਸਿੰਘਾਂ ਨੂੰ ਫੜਨ ਲਈ ਅੱਗੇ ਹੋ ਕੇ ਘੇਰਾ ਘੱਤ ਖਲੋਤੇ। ਸਿੰਘਾਂ ਵੱਲੋਂ ਚਿਤਾਵਨੀ ਦੇਣ ਦੇ ਬਾਵਜੂਦ ਵੀ ਜਦੋਂ ਹਿੰਦੂ ਬਾਗੜੀਆਂ ਨੇ ਰਾਹ ਨਾ ਛੱਡਿਆ ਤਾਂ ਸਿੰਘਾਂ ਨੇ ਗੋਲੀ ਚਲਾ ਦਿੱਤੀ। 'ਹਰੇ ਰਾਮ, ਹਰੇ ਰਾਮ, ਹਰ ਹਰ ਮਹਾਂਦੇਵ, ਹਰ ਹਰ ਮਹਾਂਦੇਵ' ਕਰਦੇ ਹੋਏ ਭੱਜਣ ਲੱਗੇ ਤਾਂ ਕਈ ਮਾਰੇ ਗਏ ਤੇ 17 ਜ਼ਖ਼ਮੀ ਹੋ ਗਏ। ਹੁਣ ਤਕ ਰਾਜਸਥਾਨੀ ਬਾਗੜੀਆਂ ਨੇ ਖੇਤੀ ਕਰਨ ਵਾਲੇ ਸਿੱਖ ਹੀ ਵੇਖੇ ਸਨ। ਖਾੜਕੂ ਸਿੰਘਾਂ ਦੇ ਹੱਥ ਪਹਿਲੀ ਵਾਰੀ ਵੇਖੇ ਸਨ। ਸਿੰਘ ਵੈਨ ਰਾਹੀਂ ਪੰਜਾਬ ਦੀ ਹੱਦ ਲੰਘ ਗਏ। ਭਾਈ ਗੁਰਜੰਟ ਸਿੰਘ ਵੱਲੋਂ ਬੈਂਕ ਗੋਲੀ ਕਾਂਡ ਦੀ ਜ਼ਿੰਮੇਵਾਰੀ ਅਖ਼ਬਾਰਾਂ ਵਿਚ ਖ਼ਾਲਿਸਤਾਨ ਕਮਾਂਡੋ ਫ਼ੋਰਸ (ਰਾਜਸਥਾਨੀ) ਸਿਰ ਲਈ ਗਈ ਸੀ।

ਭਾਈ ਗੁਰਜੰਟ ਸਿੰਘ ਰਾਜਸਥਾਨੀ ਵੱਲੋਂ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੀ ਅਗਵਾਈ ਕਰਦਿਆਂ ਕੀਤੇ ਐਕਸ਼ਨਾਂ ਦੀ ਲੜੀ ਬਹੁਤ ਲੰਮੀ ਹੈ ਤੇ ਸ਼ਹੀਦ ਹੋਏ ਸਾਥੀਆਂ ਦੀ ਸੂਚੀ ਵੀ ਬੜੀ ਲੰਮੀ ਹੈ। ਭਾਈ ਗੁਰਜੰਟ ਸਿੰਘ ਦੀ ਦਾਦੀ ਬਚਿੰਤ ਕੌਰ ਦਾ ਕਹਿਣਾ ਹੈ ਕਿ ਮੈਂ ਗੁਰਜੰਟ ਸਿੰਘ ਨੂੰ ਬਚਪਨ ਵਿਚ ਆਪਣੇ ਹੱਥਾਂ 'ਚ ਖਿਡਾਇਆ ਸੀ। ਮੈਂ ਕਦੀ ਨਹੀਂ ਸੀ ਸੋਚਿਆ ਕਿ ਇਹ ਵੱਡਾ ਹੋ ਕੇ ਖਾੜਕੂ ਸਿੰਘਾਂ ਦਾ ਜਥੇਦਾਰ ਬਣੇਗਾ। ਜਦੋਂ ਗੁਰਜੰਟ, ਮੇਰੇ ਪੁੱਤ ਜੋਗਿੰਦਰ ਸਿੰਘ ਦੇ ਕਤਲ ਦਾ ਬਦਲਾ ਲੈ ਕੇ ਆਇਆ ਸੀ ਤਾਂ ਉਸ ਦੇ ਚਿਹਰੇ 'ਤੇ ਭੈਅ ਜਾਂ ਚਿੰਤਾ ਦਾ ਕੋਈ ਨਿਸ਼ਾਨ ਨਹੀਂ ਸੀ। ਮੈਨੂੰ ਜੱਫੀ ਪਾ ਕੇ ਕਹਿੰਦਾ, 'ਮਾਂ, ਤੂੰ ਘਬਰਾਈਂ ਨਾ, ਮੈਂ ਤਾਂ ਤੇਰੇ ਪੁੱਤ ਤੇ ਆਪਣੇ ਚਾਚੇ ਦਾ ਬਦਲਾ ਲੈ ਕੇ ਆਇਆ ਹਾਂ। ਪਿਤਾ ਜੀ ਨੇ ਸਵੇਰੇ ਮੈਨੂੰ ਊਠ ਨਾਲ ਨਹੀਂ ਲਿਜਾਣ ਦਿੱਤਾ। ਨਹੀਂ ਤਾਂ ਮੈਂ ਚਾਚੇ ਦੇ ਕਾਤਲ ਨੂੰ ਊਠ ਦੇ ਪਿੱਛੇ ਬੰਨ੍ਹ ਕੇ ਤੇਰੇ ਕੋਲ ਉਹਦੀ ਲਾਸ਼ ਧੂਹ ਕੇ ਲਿਆਉਣੀ ਸੀ।'

ਦਾਦੀ ਕਹਿੰਦੀ, 'ਪੁੱਤ ਗੁਰਜੰਟ, ਇਹ ਉਮਰ ਤੇਰੀ ਪੜ੍ਹਨ-ਲਿਖਣ ਦੀ ਸੀ, ਤੂੰ ਕਾਹਤੋਂ ਦੁਸ਼ਮਣੀ ਬਦਲੇ ਦੇ ਚੱਕਰਾਂ ਵਿਚ ਪੈ ਗਿਆਂ।'

ਗੁਰਜੰਟ ਸਿੰਘ ਅੱਗੋਂ ਕਹਿੰਦਾ, 'ਮਾਂ, ਪਿਤਾ ਮੇਰੇ ਦੇ ਸਿਰ ਭਾਰੀ ਜ਼ਿੰਮੇਵਾਰੀਆਂ ਆ ਪਈਆਂ, ਜੋ ਉਸ ਦੀਆਂ ਮਜਬੂਰੀਆਂ ਸਨ। ਤਾਂ ਇਸ

ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੇ ਦੁਸ਼ਮਣ ਨੂੰ ਹੀ ਭੁੱਲ ਜਾਈਏ।'

ਗੁਰਜੰਟ ਨੇ ਦੋ ਟੱਪੇ ਗਾਏ :

ਕਾਲੇਪਾਣੀਓਂ ਮੌੜ ਨੂੰ
ਖ਼ਤ ਕਿਸ਼ਨੇ ਪਾਇਆ
ਬਦਲਾ ਲੈ ਲਈਂ ਜਿਊਣਿਆ
ਜੇ ਮਾਂ ਦਾ ਜਾਇਆ।

'ਮਾਂ, ਮੈਂ ਤੇਰਾ ਪੋਤਰਾ ਨਹੀਂ, ਮੈਂ ਤੇਰਾ ਪੁੱਤਰ ਬਣ ਕੇ ਵਿਖਾਇਆ।'

ਦਾਦੀ ਕਹਿੰਦੀ ਕਿ ਗੁਰਜੰਟ ਜੇਲ੍ਹ ਵਿਚ ਗਿਆ। ਉਥੇ ਉਸ ਦਾ ਮੇਲ ਖਾੜਕੂ ਸਿੰਘਾਂ ਨਾਲ ਹੋ ਗਿਆ ਤੇ ਆਪਣੇ ਦੁਸ਼ਮਣ ਦਾ ਨਾ ਭੁੱਲਣ ਵਾਲਾ ਕੇਸ ਅਜੇ ਨਿੱਬੜਿਆ ਨਹੀਂ ਸੀ। ਗੁਰਜੰਟ ਸਿੱਖ ਕੌਮ ਦੇ ਦੁਸ਼ਮਣਾਂ ਵੱਲ ਹੋ ਤੁਰਿਆ।

ਗੁਰਜੰਟ ਸਿੰਘ ਦੇ ਖਾੜਕੂਵਾਦ ਦੇ ਰਾਹ ਪੈ ਜਾਣ ਨਾਲ ਪਰਿਵਾਰ ਮੁਸੀਬਤਾਂ ਵਿਚ ਘਿਰ ਗਿਆ। ਵੱਖ-ਵੱਖ ਸੂਬਿਆਂ ਦੀ ਪੁਲਿਸ ਵੱਲੋਂ ਵਾਰ-ਵਾਰ ਪੁੱਛ-ਗਿੱਛ ਕਰਨ 'ਤੇ ਪਰਿਵਾਰ ਦੇ ਜੀਅ ਬੁਰੀ ਤਰ੍ਹਾਂ ਤੰਗ ਆ ਗਏ। ਪਰਿਵਾਰ ਦੇ ਜੀਆਂ ਨੂੰ ਇਸੇ ਕਰਕੇ ਜੇਲ੍ਹ ਵੀ ਰਹਿਣਾ ਪਿਆ। ਕਈ ਪੁਲਿਸ ਅਫ਼ਸਰ ਗੁਰਜੰਟ ਸਿੰਘ ਦੇ ਛੋਟੇ ਭਰਾ ਨੂੰ ਆਪਣੀ ਗੱਡੀ ਵਿਚ ਇਸ ਕਰਕੇ ਬਿਠਾਉਂਦੇ ਸਨ ਕਿ ਉਹਨਾਂ ਉੱਤੇ ਹਮਲਾ ਨਾ ਕੀਤਾ ਜਾਵੇ। ਗੁਰਜੰਟ ਸਿੰਘ ਦੇ ਛੋਟੇ ਭਰਾ ਹਰਵਿੰਦਰ ਸਿੰਘ ਨੂੰ ਟਾਡਾ ਅਧੀਨ ਅਜਮੇਰ ਜੇਲ੍ਹ ਵਿਚ ਇਸ ਕਰਕੇ ਬੰਦ ਰਹਿਣਾ ਪਿਆ ਕਿ ਉਹ ਖਾੜਕੂ ਜਰਨੈਲ ਦਾ ਭਰਾ ਹੈ। ਸਰਕਾਰ ਨੇ ਗੁਰਜੰਟ ਸਿੰਘ ਦੇ ਹਿੱਸੇ ਦੀ 12 ਕਿੱਲੇ ਜ਼ਮੀਨ ਆਪ ਕੁਰਕ ਕਰ ਦਿੱਤੀ ਸੀ।

# ਪੁਲਿਸ ਤੋਂ ਪੀੜਤ ਗੁਰਜੰਟ ਸਿੰਘ ਰਾਜਸਥਾਨੀ ਦੇ ਪਰਿਵਾਰ ਦੀ ਕਹਾਣੀ

### (ਪਿਤਾ ਬਾਪੂ ਗੁਰਦੇਵ ਸਿੰਘ ਦੀ ਜ਼ਬਾਨੀ)

ਗੰਗਾ ਨਗਰ—27 ਅਪ੍ਰੈਲ 1989 (ਹਿੰ.ਟਾ.)

ਇਸ ਜ਼ਿਲ੍ਹੇ ਦੇ ਬਹੁਤੇ ਪਿੰਡਾਂ ਦੇ ਨਾਂ ਨਾਲ ਲੱਗਦੀ ਬਹਿਕ ਦੇ ਨਾਮ 'ਤੇ ਰੱਖੇ ਗਏ ਹਨ। ਰਾਏ ਸਿੰਘ ਨਗਰ ਤਹਿਸੀਲ ਦਾ ਪਿੰਡ 66-ਆਰ.ਬੀ. ਇਹਨਾਂ ਵਿਚੋਂ ਇਕ ਹੈ। ਚੋਟੀ ਦੇ ਖਾੜਕੂ ਭਾਈ ਗੁਰਜੰਟ ਸਿੰਘ ਦਾ ਪਰਿਵਾਰ ਇਸ ਪਿੰਡ ਵਿਚ ਰਹਿੰਦਾ ਹੈ। ਭਾਈ ਗੁਰਜੰਟ ਸਿੰਘ ਦਾ ਪਿਤਾ ਸ. ਗੁਰਦੇਵ ਸਿੰਘ ਇਸ ਵੇਲੇ ਬਹੁਤ ਚਿੰਤਤ ਦੇ ਦੁਖੀ ਨਜ਼ਰ ਆਉਂਦਾ ਹੈ। ਗੁਰਜੰਟ ਸਿੰਘ ਦਾ ਨਾਂ ਖਾੜਕੂ ਲਹਿਰ ਨਾਲ ਜੁੜਨ ਪਿੱਛੋਂ ਪੁਲਿਸ ਲਗਪਗ ਰੋਜ਼ ਹੀ ਉਹਨਾਂ ਦੇ ਘਰ ਆ ਧਮਕਦੀ ਹੈ। ਲਗਪਗ ਤਿੰਨ ਹਫ਼ਤੇ ਪਹਿਲਾਂ ਕੈਥਲ ਗੋਲੀ ਕਾਂਡ ਦੇ ਪਿੱਛੋਂ ਪੁਲਿਸ ਗੁਰਜੰਟ ਸਿੰਘ ਤੇ ਸਭ ਤੋਂ ਛੋਟੇ ਭਰਾ ਹਰਵਿੰਦਰ ਸਿੰਘ ਨੂੰ ਚੁੱਕ ਕੇ ਲੈ ਗਈ।

ਗੁਰਦੇਵ ਸਿੰਘ ਦੱਸਦਾ ਹੈ ਕਿ ਉਸ ਨੂੰ ਤੇ ਉਸ ਦੀ ਪਤਨੀ ਨੂੰ ਵੀ ਪੁਲਿਸ ਥਾਣੇ ਲੈ ਗਈ ਅਤੇ ਬਿਨਾਂ ਕਿਸੇ ਵਰੰਟ ਦੇ ਲਗਾਤਾਰ 52 ਦਿਨ ਥਾਣੇ ਬਿਠਾਈ ਰੱਖਿਆ। ਗੁਰਦੇਵ ਸਿੰਘ ਦੇ ਦੋ ਜਵਾਈ ਵੀ ਪੁਲਿਸ ਤਸ਼ੱਦਦ ਦਾ ਸ਼ਿਕਾਰ ਹੋ ਚੁੱਕੇ ਹਨ। ਜਦੋਂ ਵੀ ਕੋਈ ਵਾਰਦਾਤ ਹੁੰਦੀ ਹੈ, ਪੁਲਿਸ ਉਹਨਾਂ ਨੂੰ ਫੜ ਕੇ ਲੈ ਜਾਂਦੀ ਹੈ। ਉਸ ਦਾ ਕਹਿਣਾ ਹੈ ਕਿ ਅਸੀਂ ਸਮਾਜਕ ਤੌਰ 'ਤੇ ਲਗਪਗ ਦੂਜੇ ਲੋਕਾਂ ਨਾਲੋਂ ਟੁੱਟ ਚੁੱਕੇ ਹਾਂ, ਜਿਹੜਾ ਵੀ ਕੋਈ ਸਾਡੇ ਘਰ ਆਉਂਦਾ ਹੈ, ਪੁਲਿਸ ਉਸ ਨੂੰ ਵੀ ਚੁੱਕ ਕੇ ਲੈ ਜਾਂਦੀ ਹੈ।

ਗੁਰਜੰਟ ਸਿੰਘ ਦੇ ਬਚਪਨ ਦਾ ਜ਼ਿਕਰ ਕਰਦਿਆਂ ਉਸ ਦਾ ਪਿਤਾ ਬਾਪੂ ਗੁਰਦੇਵ ਸਿੰਘ ਦੱਸਦਾ ਹੈ ਕਿ ਸ਼ੁਰੂ ਵਿਚ ਉਹ ਆਮ ਜਿਹਾ ਮੁੰਡਾ ਸੀ। ਉਹ ਸਾਡੇ ਨਾਲ ਹੀ ਖੇਤਾਂ ਵਿਚ ਹੱਥ ਵਟਾਉਂਦਾ ਸੀ। ਇਸ ਪਿੱਛੋਂ ਉਹ ਇਥੋਂ ਦੇ ਸ਼ਿੰਗਾਰਾ ਸਿੰਘ ਅਤੇ ਨਸੀਮ ਸਿੰਘ ਦੀ ਸੰਗਤ ਵਿਚ ਪੈ ਗਿਆ। ਬੱਸ ਉਸ ਪਿੱਛੋਂ ਸਾਡੇ ਸੰਪਰਕ ਵਿਚ ਨਹੀਂ ਰਿਹਾ।

ਗੁਰਜੰਟ ਸਿੰਘ 'ਤੇ ਕਥਿਤ ਦੋਸ਼ ਹੈ ਕਿ ਉਸ ਨੇ ਆਰ.ਬੀ. 39 ਵਿਚ ਇਕ ਸਥਾਨਕ ਵਿਧਾਇਕ ਦਾ ਕਤਲ ਕੀਤਾ ਸੀ। ਬੀਕਾਨੇਰ ਜੇਲ੍ਹ ਵਿਚ ਰਹਿਣ ਨਾਲ ਉਸ ਦੇ ਅਪਰਾਧਕ ਜੀਵਨ ਨੂੰ ਹੋਰ ਪੁੱਠ ਚੜ੍ਹ ਗਈ।

ਗੁਰਦੇਵ ਸਿੰਘ ਦੱਸਦਾ ਹੈ ਕਿ 1987 ਵਿਚ ਇਕ ਵਾਰ ਉਹ ਆਪਣੇ ਸਹੁਰੇ ਨਾਲ ਆਪਣੀ ਪਤਨੀ ਅਤੇ ਪੁੱਤਰ ਨੂੰ ਲੈਣ ਘਰ ਆਇਆ ਸੀ। ਬੱਸ ਉਸ ਪਿੱਛੋਂ ਸਾਨੂੰ ਕੋਈ ਪਤਾ ਨਹੀਂ ਲੱਗਾ ਕਿ ਉਹ ਕਿਥੇ ਹੈ। ਉਸ ਨੇ ਕਦੇ ਸਾਡੇ ਕਿਸੇ ਸਾਕ-ਸੰਬੰਧੀ ਨਾਲ ਰਾਬਤਾ ਕਾਇਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਉਸ ਨੇ ਦੱਸਿਆ ਕਿ ਸਾਨੂੰ ਪੁਲਿਸ ਤੋਂ ਲੱਗਾ ਕਿ ਗੁਰਜੰਟ ਸਿੰਘ ਅਤੇ ਉਸ ਦਾ ਪਰਿਵਾਰ ਪਟਿਆਲੇ ਨੇੜੇ ਕਿਥੇ ਥਾਂ 'ਤੇ ਰਹਿ ਰਿਹਾ ਹੈ।

## ਗੰਗਾਨਗਰ (ਰਾਜਸਥਾਨ) ਦੇ ਸਦੌਲ ਸ਼ਹਿਰ ਦੇ ਬੈਂਕ ਕਾਂਡ ਦੀ ਜ਼ਿੰਮੇਵਾਰੀ ਖ਼ਾਲਿਸਤਾਨ ਕਮਾਂਡੋ ਫ਼ੋਰਸ ਨੇ ਲਈ

28 ਅਪ੍ਰੈਲ 1989 (ਅਜੀਤ, ਸਫ਼ਾ 7, ਕਾਲਮ 1)

27 ਅਪ੍ਰੈਲ—ਬਟਾਲਾ (ਹ.ਸ.)—ਖ਼ਾਲਿਸਤਾਨ ਕਮਾਂਡੋ ਫ਼ੋਰਸ ਨੇ 19 ਅਪ੍ਰੈਲ 1989 ਨੂੰ ਜ਼ਿਲ੍ਹਾ ਗੰਗਾਨਗਰ (ਰਾਜਸਥਾਨ) ਦੇ ਸਦੌਲ ਸ਼ਹਿਰ ਵਿਚ ਹੋਏ ਬੈਂਕ ਕਾਂਡ ਵਿਚ 15 ਆਦਮੀਆਂ ਨੂੰ ਮਾਰਨ ਅਤੇ 50 ਨੂੰ ਜ਼ਖ਼ਮੀ ਕਰਨ ਦੀ ਜ਼ਿੰਮੇਵਾਰੀ ਲਈ ਹੈ। ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਬੁਲਾਰੇ ਭਾਈ ਕਿਰਪਾਲ ਸਿੰਘ ਵੱਲੋਂ ਡਾਕ ਰਾਹੀਂ ਭੇਜੇ ਪ੍ਰੈਸ ਨੋਟ ਵਿਚ ਉਪਰੋਕਤ ਜ਼ਿੰਮੇਵਾਰੀ ਲਈ ਗਈ ਹੈ। ਪ੍ਰੈਸ ਨੋਟ ਵਿਚ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਚੀਫ਼ ਜਨਰਲ ਗੁਰਜੰਟ ਸਿੰਘ ਰਾਜਸਥਾਨੀ ਨੇ ਪੰਜਾਬ ਦੇ ਲੋਕਾਂ ਨੂੰ ਸਲਾਹ ਦਿੱਤੀ ਹੈ ਕਿ 30 ਅਪ੍ਰੈਲ 1989 ਨੂੰ ਪੰਜਾਬ ਭਰ ਵਿਚ ਸੜਕੀ ਆਵਾਜਾਈ ਠੱਪ ਕਰਨ ਸੰਬੰਧੀ ਦਿੱਤੀ ਗਈ ਕਾਲ 'ਤੇ ਪੂਰੀ ਤਰ੍ਹਾਂ ਅਮਲ ਕਰਨ ਅਤੇ ਕੋਈ ਗੱਡੀ ਸੜਕਾਂ 'ਤੇ ਨਾ ਲਿਆਉਣ।

## ਕੇ.ਸੀ.ਐਫ਼. ਰਾਜਸਥਾਨੀ ਅਤੇ ਫ਼ੈਡਰੇਸ਼ਨ ਬੁੰਡਾਲਾ ਵੱਲੋਂ ਸਿੱਖ ਪਰਿਵਾਰਾਂ ਦੇ ਕਤਲਾਂ ਦੀ ਨਿੰਦਾ

(28 ਅਪ੍ਰੈਲ 1989, ਅਜੀਤ, ਸਫ਼ਾ 7, ਕਾਲਮ 3-4)

ਬਟਾਲਾ—27 ਅਪ੍ਰੈਲ (ਪੱਤਰ-ਪ੍ਰੇਰਕ) ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਲੈਟਰ ਪੈਡ 'ਤੇ ਦੋ ਵੱਖ-ਵੱਖ ਪ੍ਰੈਸ ਨੋਟ ਪ੍ਰਾਪਤ ਹੋਏ ਹਨ, ਜੋ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਰਾਜਸਥਾਨੀ ਅਤੇ ਫ਼ੈਡਰੇਸ਼ਨ ਦੇ ਭਾਈ ਗੁਰਨਾਮ ਸਿੰਘ ਬੁੰਡਾਲਾ ਦੇ ਦਸਤਖ਼ਤਾਂ

ਹੇਠ ਜਾਰੀ ਹੋਏ ਹਨ। ਪ੍ਰੈਸ ਨੋਟ ਰਾਹੀਂ ਪਿੰਡ ਲੋਹਕਾ ਦੇ ਜੋਗਿੰਦਰ ਸਿੰਘ ਦੇ ਪਰਿਵਾਰ ਅਤੇ ਪਿੰਡ ਜਸਪਾਲ ਦੇ ਬੂਟਾ ਸਿੰਘ ਦੇ ਪਰਿਵਾਰ ਅਤੇ ਹਰ ਰੋਜ਼ ਮੁਖ਼ਬਰੀ ਦੇ ਦੋਸ਼ ਹੇਠ ਮਾਰੇ ਜਾ ਰਹੇ ਸਿੱਖ ਪਰਿਵਾਰਾਂ ਅਤੇ ਬੀਬੀਆਂ ਦੇ ਕਤਲੇਆਮ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਉਹਨਾਂ ਅਜਿਹੀਆਂ ਕਾਰਵਾਈਆਂ ਕਰ ਰਹੇ ਰਸਤੇ ਤੋਂ ਭਟਕੇ ਖਾੜਕੂਆਂ ਨੂੰ ਪੁੱਛਿਆ ਹੈ ਕਿ ਸਿੱਖ ਕੌਮ ਦੇ ਪੈਸਿਆਂ ਨਾਲ ਹੀ ਤਾਂ ਅਸੀਂ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਹਥਿਆਰ ਖ਼ਰੀਦੇ ਹਨ। ਜੇਕਰ ਅਸੀਂ ਇਹ ਹਥਿਆਰ ਸਿੱਖਾਂ ਨੂੰ ਮਾਰਨ ਲਹੀ ਹੀ ਵਰਤਣੇ ਸ਼ੁਰੂ ਕਰ ਦਿੱਤੇ ਤਾਂ ਫਿਰ ਅਸੀਂ ਪਰਮਾਤਮਾ ਅਤੇ ਸਿੱਖ ਸੰਗਤ ਦੀਆਂ ਨਜ਼ਰਾਂ ਵਿਚ ਅਕ੍ਰਿਤਘਣ ਹੋਵਾਂਗੇ। ਉਹਨਾਂ ਕਿਹਾ ਕਿ ਜੇਕਰ ਕੋਈ ਮੁਖ਼ਬਰੀ ਕਰਦਾ ਹੈ ਤਾਂ ਉਸ ਨੂੰ ਪਹਿਲਾਂ ਪ੍ਰਚਾਰ ਰਾਹੀਂ ਸਮਝਾਇਆ ਜਾਵੇ। ਜਿਹੜੇ ਮੁਖ਼ਬਰੀ ਦੇ ਨਾਂ 'ਤੇ ਸਿੱਖ ਪਰਿਵਾਰਾਂ ਦੀ ਕਤਲੇਆਮ ਕਰ ਰਹੇ ਹਨ, ਸਾਨੂੰ ਮਜਬੂਰ ਹੋ ਕੇ ਉਹਨਾਂ ਵਿਰੁੱਧ ਕਾਰਵਾਈ ਕਰਨੀ ਪਵੇਗੀ, ਕਿਉਂਕਿ ਸਿੱਖ ਪਰਿਵਾਰਾਂ ਦੇ ਕਤਲੇਆਮ ਦਾ ਬਦਲਾ ਲੈਣਾ ਖਾੜਕੂ ਜਥੇਬੰਦੀਆਂ ਦਾ ਫ਼ਰਜ਼ ਹੈ।

## ਗੰਗਾਨਗਰ ਨੇੜੇ ਬੈਂਕ ਲੁੱਟਣ ਗਏ ਸ਼ੱਕੀ ਬੰਦਿਆਂ ਹੱਥੋਂ 11 ਹਲਾਕ, ਪੰਜਾਬ 'ਚ ਇਕ ਸ਼ੱਕੀ ਸਮੇਤ 2 ਹਲਾਕ, ਕਈ ਗ੍ਰਿਫ਼ਤਾਰ

19 ਅਪ੍ਰੈਲ, ਚੰਡੀਗੜ੍ਹ (ਯੂ.ਐਨ.ਆਈ.)—11 ਵਿਅਕਤੀ ਹਲਾਕ: ਚਾਰ ਹਥਿਆਰਬੰਦ ਨੌਜਵਾਨਾਂ ਨੇ ਅੱਜ ਸ੍ਰੀ ਗੰਗਾਨਗਰ ਜ਼ਿਲ੍ਹੇ ਦੇ ਕਸਬੇ ਸਾਦੂਲ ਸ਼ਹਿਰ ਦੀ ਭਾਰਤੀ ਸਟੇਟ ਬੈਂਕ ਦੀ ਬਰਾਂਚ ਵਿਚੋਂ ਅੱਜ ਸਵੇਰੇ 11 ਵਿਅਕਤੀਆਂ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਅਤੇ 17 ਹੋਰਾਂ ਨੂੰ ਜ਼ਖ਼ਮੀ ਕਰ ਦਿੱਤਾ। ਪੁਲਿਸ ਹੈੱਡ ਕੁਆਰਟਰ ਪੁੱਜੀਆਂ ਖ਼ਬਰਾਂ ਅਨੁਸਾਰ 4 ਹਥਿਆਰਬੰਦ ਅਣਪਛਾਤੇ ਨੌਜਵਾਨ ਅੱਜ ਸਵੇਰੇ ਬੈਂਕ ਵਿਚ ਪੁੱਜੇ ਅਤੇ ਅੰਨ੍ਹੇਵਾਹ ਗੋਲੀਆਂ ਚਲਾ ਕੇ 11 ਵਿਅਕਤੀ ਹਲਾਕ ਕਰ ਦਿੱਤੇ। ਪੁਲਿਸ ਅਨੁਸਾਰ ਮ੍ਰਿਤਕਾਂ ਵਿਚ 5 ਬੈਂਕ ਦੇ ਮੁਲਾਜ਼ਮ ਸਨ।

ਘਟਨਾ ਦਾ ਵੇਰਵਾ ਅਬੋਹਰ ਤੋਂ ਅਜੀਤ ਦੇ ਪੱਤਰ-ਪ੍ਰੇਰਕ ਰਾਜ ਸੁਦੇਸ਼ ਦੀ ਸੂਚਨਾ ਅਨੁਸਾਰ ਹਮਲਾਵਰਾਂ ਦੀ ਗਿਣਤੀ ਪੰਜ ਸੀ ਤੇ ਉਹ ਨੀਲੇ ਰੰਗ ਦੀ ਮਾਰੂਤੀ ਜਿਪਸੀ ਵਿਚ ਸਵਾਰ ਸਨ। ਚੀਨੀ ਏ.ਕੇ.-47 ਅਸਾਲਟ ਰਾਈਫ਼ਲਾਂ ਨਾਲ ਲੈਸ ਉਕਤ 5 ਨੌਜਵਾਨ ਸਵੇਰੇ 10.15 ਵਜੇ ਸਾਦੂਲ ਸ਼ਹਿਰ, ਜਿਸ ਨੂੰ ਮਟੀਲੀ ਵੀ ਕਿਹਾ ਜਾਂਦਾ ਹੈ, ਵਿਚ ਸਥਿਤ ਭਾਰਤੀ ਸਟੇਟ ਬੈਂਕ ਦੀ ਬਰਾਂਚ ਵਿਚ ਪੁੱਜੇ। ਤਿੰਨ ਨੌਜਵਾਨ ਜੋ ਹਥਿਆਰਬੰਦ ਸਨ, ਬੈਂਕ ਦੇ ਬਾਹਰ

ਖੜ੍ਹੇ ਰਹੇ ਜਦੋਂ ਕਿ ਦੋ ਬੈਂਕ ਦੇ ਅੰਦਰ ਗਏ ਅਤੇ ਚੀਨੀ ਅਸਾਲਟ ਰਾਈਫ਼ਲਾਂ ਨਾਲ ਅੰਨ੍ਹੇਵਾਹ ਫ਼ਾਇਰਿੰਗ ਕਰ ਕੇ 8 ਵਿਅਕਤੀ ਹਲਾਕ ਅਤੇ 10 ਹੋਰਾਂ ਨੂੰ ਜ਼ਖ਼ਮੀ ਕਰ ਦਿੱਤਾ। ਬੈਂਕ ਮੈਨੇਜਰ ਦੂੰਗਲ ਰਾਮ ਨੇ ਖ਼ਤਰਾ ਭਾਂਪਦਿਆਂ ਅਲਾਰਮ ਵਜਾ ਦਿੱਤਾ ਤੇ ਬੈਂਕ ਵਿਚੋਂ ਬਾਹਰ ਨਿਕਲ ਕੇ ਭੱਜਣ ਦੀ ਕੋਸ਼ਿਸ਼ ਕਰਦੇ ਨੂੰ ਬਾਹਰ ਖਲੋਤਿਆਂ ਨੇ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ। ਅਲਾਰਮ ਵਜਾਉਣ ਤੋਂ ਚਿੜ ਕੇ ਖਾੜਕੂਆਂ ਨੇ ਅੰਨ੍ਹੇਵਾਹ ਫ਼ਾਇਰਿੰਗ ਕੀਤੀ। ਖਾੜਕੂਆਂ ਨੇ ਆਉਂਦਿਆਂ ਹੀ ਬੈਂਕ ਵਿਚ ਦਾਖ਼ਲ ਹੁੰਦੇ ਸਾਰ ਸਖ਼ਤ ਚਿਤਾਵਨੀ ਦਿੱਤੀ ਸੀ ਕਿ ਕੋਈ ਹਿੱਲਣ ਦੀ ਕੋਸ਼ਿਸ਼ ਨਾ ਕਰੇ, ਅਜਿਹੀ ਹਾਲਤ ਵਿਚ ਗੋਲੀਆਂ ਨਾਲ ਭੁੰਨ ਦਿੱਤਾ ਜਾਵੇਗਾ। ਮਰਨ ਵਾਲਿਆਂ ਵਿਚ ਬੈਂਕ ਮੈਨੇਜਰ ਦੂੰਗਲ ਰਾਮ ਤੋਂ ਇਲਾਵਾ 4 ਹੋਰ ਬੈਂਕ ਕਰਮਚਾਰੀਆਂ ਦੇ ਨਾਂ ਇਹ ਹਨ—ਹੈੱਡ ਕੈਸ਼ੀਅਰ ਕੇ.ਸੀ. ਹਿਰਵਾਨੀ, ਕੈਸ਼ੀਅਰ ਉਮਾ ਸ਼ੰਕਰ ਅਗਰਵਾਲ, ਕਲਰਕ ਮੰਗਤ ਰਾਮ ਅਤੇ ਬੈਂਕ ਦਾ ਸੁਰੱਖਿਆ ਗਾਰਦ ਜੱਗੂ ਰਾਮ। ਬੈਂਕ ਵਿਚ ਤਿੰਨ ਸ਼ਹਿਰੀ ਵੀ ਮਾਰੇ ਗਏ, ਜਿਨ੍ਹਾਂ ਦੇ ਨਾਂ ਕਿਸ਼ਨ ਲਾਲ ਜਾਖੜ, ਨੀਲੂ ਰਾਮ ਅਤੇ ਦੌਲਤ ਰਾਮ ਸਨ। ਬੈਂਕ ਕਰਮਚਾਰੀਆਂ ਦੇ ਅਲਾਰਮ ਵਜਾਉਣ 'ਤੇ ਸ਼ੱਕੀ ਵਿਅਕਤੀ ਬੈਂਕ ਨਾ ਲੁੱਟ ਸਕੇ ਤੇ ਜਿਪਸੀ ਵਿਚ ਸਵਾਰ ਹੋ ਕੇ ਅੰਨ੍ਹੇਵਾਹ ਗੋਲੀਆਂ ਚਲਾਉਂਦੇ ਹੋਏ ਫ਼ਰਾਰ ਹੋ ਗਏ। ਜਾ ਰਹੇ ਖਾੜਕੂਆਂ ਨੂੰ ਘੇਰਨ ਦੀ ਕੋਸ਼ਿਸ਼ ਕਰਦੇ ਵੀ ਕਈ ਸ਼ਹਿਰੀ ਉਹਨਾਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਏ, ਜਿਨ੍ਹਾਂ 'ਚ 4 ਸ਼ਹਿਰੀਏ ਮਾਰੇ ਗਏ ਤੇ ਕੋਈ 17 ਜ਼ਖ਼ਮੀ ਹੋਏ। ਸਾਇਰਨ ਵੱਜਣ ਕਰਕੇ ਪੁਲਿਸ ਮੌਕੇ 'ਤੇ ਪਹੁੰਚ ਗਈ। ਕੋਈ ਦੋ ਦਰਜਨ ਜੀਪਾਂ ਪੁਲਿਸ ਦੀਆਂ ਖਾੜਕੂਆਂ ਦਾ ਪਿੱਛਾ ਕਰ ਰਹੀਆਂ ਸਨ। ਖਾੜਕੂ ਪੰਜਾਬ ਦੀ ਹੱਦ ਵੱਲ ਨੂੰ ਭੱਜ ਨਿਕਲੇ ਜੋ 20 ਕਿਲੋਮੀਟਰ ਹੈ। ਦੱਸਿਆ ਗਿਆ ਹੈ ਕਿ ਬੈਂਕ ਵਿਚ ਸਿਰਫ਼ ਇਕ ਹੀ ਗਾਰਡ ਸੀ, ਜਿਸ ਨੂੰ ਖਾੜਕੂਆਂ ਨੇ ਮਾਰ ਦਿੱਤਾ। ਗੰਗਾਨਗਰ ਦੇ ਹਸਪਤਾਲ ਵਿਚ ਦਾਖ਼ਲ 11 ਵਿਅਕਤੀਆਂ ਵਿਚੋਂ 4 ਦੀ ਹਾਲਤ ਗੰਭੀਰ ਦੱਸੀ ਜਾਂਦੀ ਹੈ। ਇਸ ਗੋਲੀ ਕਾਂਡ ਤੋਂ ਪਿੱਛੋਂ ਖਾੜਕੂਆਂ ਦੀ ਦਹਿਸ਼ਤ ਕਾਰਨ ਸਾਦੁਲ ਸ਼ਹਿਰ ਬੰਦ ਹੋ ਗਿਆ। ਗੰਗਾਨਗਰ ਦੇ ਐਡੀਸ਼ਨਲ ਜ਼ਿਲ੍ਹਾ ਮੈਜਿਸਟਰੇਟ ਡੀ.ਆਰ. ਖੰਨਾ ਨੇ ਮੌਕਾ ਵਾਰਦਾਤ ਵਾਲੀ ਥਾਂ 'ਤੇ ਪਹੁੰਚ ਕੇ ਹਾਲਾਤ ਦਾ ਜਾਇਜ਼ਾ ਲੈਣ ਤੋਂ ਬਾਅਦ ਦੱਸਿਆ ਕਿ ਹਮਲਾਵਰਾਂ ਨੇ ਪਹਿਲਾਂ ਬੈਂਕ ਗਾਰਡ ਜੱਗਾਰਾਮ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਖ਼ਤਰਾ ਭਾਂਪ ਕੇ ਬੈਂਕ ਮੈਨੇਜਰ ਦੂੰਗਲ ਰਾਮ ਨੇ ਅਲਾਰਮ ਵਜਾ ਦਿੱਤਾ। ਜਾਪਦਾ ਹੈ ਕਿ ਇਸੇ ਗੱਲ ਤੋਂ ਚਿੜ ਕੇ ਖਾੜਕੂਆਂ ਨੇ ਲੁੱਟ ਦੀ ਵਾਰਦਾਤ ਨੂੰ ਕਤਲੇਆਮ ਵਿਚ ਬਦਲ ਦਿੱਤਾ। ਉਹਨਾਂ ਕਿਹਾ ਕਿ ਰਾਜਸਥਾਨ ਪੁਲਿਸ ਨੂੰ ਸ਼ੱਕ ਹੈ ਕਿ ਹਮਲਾਵਰ ਰਾਜਸਥਾਨ-ਪੰਜਾਬ ਦੀ ਸਰਹੱਦ ਦੇ ਪਿੰਡ ਦਿਕਥਾਨੀਆਂ ਵਿਚ ਛੁਪੇ ਹੋਏ ਹਨ

ਅਤੇ ਪੁਲਿਸ ਨੇ ਉਸ ਪਿੰਡ ਦੇ ਚਾਰੇ ਪਾਸੇ ਘੇਰਾ ਪਾ ਰੱਖਿਆ ਹੈ। ਜਿਸ ਤੋਂ ਜਾਂਦੇ ਸਾਰੇ ਰਾਹ ਸੀਲ ਕਰ ਦਿੱਤੇ ਗਏ ਹਨ। ਰਾਜਸਥਾਨ ਦੇ ਰੱਖਿਆ ਤੇ ਗ੍ਰਹਿ ਮੰਤਰਾਲੇ ਵਿਭਾਗ ਦੇ ਵਸੀਲਿਆਂ ਨੇ ਦੱਸਿਆ ਹੈ ਕਿ ਬੈਂਕ ਗੋਲੀ ਕਾਂਡ ਕਰਨ ਵਾਲੇ ਵਿਅਕਤੀਆਂ ਵਿਚੋਂ ਦੋ ਨੇ ਪੱਗਾਂ ਬੰਨ੍ਹੀਆਂ ਹੋਈਆਂ ਸਨ। ਵਾਰਦਾਤ ਕਰਨ ਤੋਂ ਬਾਅਦ ਹਮਲਾਵਰ ਪੰਜਾਬ ਦੀ ਸਰਹੱਦ ਵੱਲ ਦੌੜ ਗਏ। ਕੇਂਦਰ ਸਰਕਾਰ ਨੇ ਰਾਜਸਥਾਨ ਗੋਲੀ ਕਾਂਡ ਤੋਂ ਬਾਅਦ ਰੈੱਡ ਅਲਰਟ ਜਾਰੀ ਕਰ ਦਿੱਤਾ ਹੈ। ਦੋਸੀਆਂ ਦੀ ਭਾਲ ਸ਼ੁਰੂ ਕਰ ਦਿੱਤੀ ਹੈ।

**ਅਜੀਤ ਜਲੰਧਰ ਦੀ 1 ਸਤੰਬਰ 1991 ਦੀ ਮੁੱਖ ਖ਼ਬਰ**

ਚੋਟੀ ਦਾ ਖਾੜਕੂ ਗੁਰਜੰਟ ਸਿੰਘ ਰਾਜਸਥਾਨੀ ਮੁਹਾਲੀ 'ਚ ਪੁਲਿਸ ਹੱਥੋਂ ਹਲਾਕ। ਪੰਜਾਬ ਵਿਚ ਹੋਰ ਥਾਈਂ 8 ਖਾੜਕੂਆਂ ਸਮੇਂ 23 ਬੰਦੇ ਮਾਰੇ ਗਏ।

ਧਰਮਪਾਲ ਉਪਾਸ਼ਕ—31 ਅਗਸਤ 1991—ਪੱਤਰ ਪ੍ਰੇਰਕ—ਚੰਡੀਗੜ੍ਹ—ਸ਼ਨੀਵਾਰ ਅੱਜ ਸਵੇਰੇ ਮੁਹਾਲੀ ਵਿਚ ਫ਼ੇਜ਼ 7, ਕੋਠੀ ਨੰਬਰ 129 ਵਿਖੇ ਪੰਜਾਬ ਪੁਲਿਸ ਵੱਲੋਂ ਘੇਰਾ ਪਾਏ ਜਾਣ 'ਤੇ ਬਚ ਕੇ ਨਿਕਲਣ ਦੀ ਕੋਸ਼ਿਸ਼ ਕਰਦਾ ਹੋਇਆ ਚੋਟੀ ਦਾ ਖਾੜਕੂ ਗੁਰਜੰਟ ਸਿੰਘ ਰਾਜਸਥਾਨੀ ਮੁਖੀ ਖ਼ਾਲਿਸਤਾਨ ਕਮਾਂਡੋ ਫ਼ੋਰਸ, ਪੁਲਿਸ ਵੱਲੋਂ ਚਲਾਈ ਗੋਲੀ ਲੱਗਣ 'ਤੇ ਮਾਰਿਆ ਗਿਆ। ਗੁਰਜੰਟ ਸਿੰਘ ਰਾਜਸਥਾਨੀ ਦੇ ਸਿਰ 'ਤੇ ਸਰਕਾਰ ਵੱਲੋਂ 20 ਲੱਖ ਰੁਪਏ ਦਾ ਇਨਾਮ ਰੱਖਿਆ ਹੋਇਆ ਸੀ ਤੇ ਉਹ ਪੰਜਾਬ, ਹਰਿਆਣਾ ਅਤੇ ਰਾਜਸਥਾਨ ਵਿਚ 1000 ਕਤਲਾਂ ਲਈ ਜ਼ਿੰਮੇਵਾਰ ਸੀ। ਜਿਸ ਕੋਠੀ ਵਿਚ ਰਾਜਸਥਾਨੀ ਠਹਿਰਿਆ ਹੋਇਆ ਸੀ, ਉਹ ਐਮ.ਪੀ. ਬੀਬੀ ਬਿਮਲ ਕੌਰ ਖ਼ਾਲਸਾ ਦੀ ਪੀ.ਏ. ਇੰਦਰਜੀਤ ਕੌਰ ਦੀ ਹੈ। ਰਾਜਸਥਾਨੀ ਨੀਲੇ ਰੰਗ ਦੀ ਜਿਪਸੀ 'ਤੇ ਸਵਾਰ ਆਪਣੀ ਪਤਨੀ ਸੁਖਵਿੰਦਰ ਤੇ ਲੜਕੇ ਗੁਰਪਿੰਦਰ ਸਿੰਘ ਨਾਲ ਆਇਆ ਸੀ। ਜਿਸ 'ਤੇ ਪੁਲਿਸ ਨੂੰ ਇਤਲਾਹ ਮਿਲਣ 'ਤੇ ਐਸ.ਐਸ.ਪੀ. ਮੁਹੰਮਦ ਮੁਸਤਫ਼ਾ ਤੇ ਡੀ.ਐਸ.ਪੀ. ਅਜਾਇਬ ਸਿੰਘ ਨੇ ਪੁਲਿਸ ਪਾਰਟੀ ਨਾਲ ਉਪਰੋਕਤ ਕੋਠੀ ਨੂੰ ਘੇਰੇ ਵਿਚ ਲੈ ਲਿਆ ਤੇ ਰਾਜਸਥਾਨੀ ਕੋਠੀ ਦੇ ਪਿਛਲੇ ਪਾਸੇ ਛਾਲ ਮਾਰ ਕੇ ਗੋਲੀਆਂ ਚਲਾਉਂਦਾ ਹੋਇਆ ਦੌੜਿਆ ਤੇ ਪੁਲਿਸ ਨੇ ਗੋਲੀਆਂ ਦੀ ਆਵਾਜ਼ ਸੁਣ ਕੇ ਉਸ ਪਾਸੇ ਗੋਲੀਆਂ ਚਲਾਈਆਂ, ਜਿਸ 'ਤੇ ਗੋਲੀਆਂ ਲੱਗਣ ਨਾਲ ਉਹ ਬਿਜਲੀ ਦੇ ਖੰਭੇ ਕੋਲ ਬੱਜਰੀ ਦੇ ਢੇਰ ਉੱਤੇ ਡਿੱਗ ਪਿਆ। ਇਸ ਸਮੇਂ ਰਾਜਸਥਾਨੀ ਨੇ ਖ਼ਾਲਿਸਤਾਨ ਜ਼ਿੰਦਾਬਾਦ ਦੇ ਨਾਹਰੇ ਵੀ ਲਾਏ ਤੇ ਪੁਲਿਸ ਨੂੰ ਗਾਲ੍ਹਾਂ ਵੀ ਕੱਢੀਆਂ ਤੇ ਉਹ ਸਾਇਆਨਾਈਡ ਦਾ ਕੈਪਸੂਲ ਖਾ ਗਿਆ। ਰਾਜਸਥਾਨੀ ਦੀ ਮੌਕੇ 'ਤੇ ਹੀ ਮੌਤ ਹੋ ਗਈ।

# ਸੂਰਮਾ ਜਰਨੈਲ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ

## ਚੀਫ਼ ਜਨਰਲ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ
## (29 ਜੂਨ 1966 ਤੋਂ 29 ਜੁਲਾਈ 1992 ਤਕ)

ਜਦੋਂ ਮਾਲਵੇ ਦੇਸ਼ ਦੇ ਪੰਜਾਬੀ ਸਭਿਆਚਾਰ ਵਿਚ ਲੋਕ ਨਾਇਕਾਂ ਦੀ ਗੱਲ ਚੱਲਦੀ ਹੈ ਤਾਂ ਹਾਲੀ-ਪਾਲੀ ਕੰਨਾਂ 'ਤੇ ਹੱਥ ਰੱਖ ਕੇ ਉੱਚੀ ਹੇਕ ਵਿਚ ਗਾਉਂਦੇ ਆਮ ਵੇਲੇ ਜਾਂਦੇ ਸਨ, ਜਿਵੇਂ ਕਿ :

ਕਾਲੇਪਾਣੀਓਂ ਮੌੜ ਨੂੰ
ਖ਼ਤ ਕਿਸ਼ਨੇ ਪਾਇਆ
ਬਦਲਾ ਲੈ ਲਈਂ ਜਿਊਣਿਆ
ਜੇ ਮਾਂ ਦਾ ਜਾਇਆ।

ਜਿਸ ਦਾ ਪੰਜਾਬੀ 'ਚ ਸਿੱਧਾ ਜਿਹਾ ਅਰਥ ਹੈ—ਮਾਲਵੇ ਦੇ ਮੌੜ ਪਿੰਡ, ਜ਼ਿਲ੍ਹਾ ਬਠਿੰਡਾ ਦਾ ਕਿਸ਼ਨ ਸਿੰਘ ਬਹਾਦਰ ਡਾਕੂ ਸੀ ਤੇ ਉਹ ਅੰਗਰੇਜ਼ ਹਕੂਮਤ ਵੇਲੇ ਵੱਡੇ ਸ਼ਾਹੂਕਾਰਾਂ ਤੇ ਸਰਕਾਰੀ ਪਿੱਠੂਆਂ ਨੂੰ ਡਾਕੇ ਮਾਰ ਕੇ ਲੁੱਟਦਾ ਸੀ ਤੇ ਲੁੱਟ ਦਾ ਮਾਲ ਗ਼ਰੀਬਾਂ ਵਿਚ ਵੰਡ ਦਿੰਦਾ ਸੀ। ਉਸ ਨੇ ਆਪਣੇ ਵਾਸਤੇ ਕਦੀ ਲਾਲਚ ਨਹੀਂ ਸੀ ਕੀਤਾ ਤੇ ਆਜ਼ਾਦੀ ਵਾਸਤੇ ਮਾਲਵੇ ਦੇ ਬਾਗ਼ੀ ਸਿੱਖਾਂ ਨੂੰ ਹਥਿਆਰ ਵੀ ਲਿਆ ਕੇ ਦਿੰਦਾ ਸੀ। ਅੰਗਰੇਜ਼ ਹਕੂਮਤ ਉਸ ਦੀਆਂ ਕਾਰਵਾਈਆਂ ਤੋਂ ਖ਼ਫ਼ਾ ਸੀ। ਕਿਸ਼ਨ ਸਿੰਘ ਮੌੜ ਦਾ ਇਕ ਪੱਗ-ਵੱਟ ਭਰਾ ਮੁਸਲਮਾਨ ਅਹਿਮਦ ਡੋਗਰ ਸੀ। ਜਿਸ ਨੇ ਅੰਗਰੇਜ਼ ਹਕੂਮਤ ਦੇ ਲਾਲਚ ਵਿਚ ਆ ਕੇ ਪੱਗ-ਵੱਟ ਭਰਾ ਕਿਸ਼ਨ ਸਿੰਘ ਮੌੜ ਨੂੰ ਆਪਣੇ ਘਰ ਬੁਲਾ ਕੇ ਧੋਖੇ ਨਾਲ ਅੰਗਰੇਜ਼ ਪੁਲਿਸ ਨੂੰ ਫੜਾ ਦਿੱਤਾ ਸੀ ਤੇ ਅੰਗਰੇਜ਼ ਹਕੂਮਤ ਨੇ ਉਸ ਨੂੰ ਕਾਲੇਪਾਣੀ ਅੰਡੇਮਾਨ ਦੀ ਜੇਲ੍ਹ ਵਿਚ ਭੇਜ ਦਿੱਤਾ ਸੀ। ਜਿਥੋਂ ਕਿਸ਼ਨ ਸਿੰਘ ਨੇ ਆਪਣੇ ਛੋਟੇ ਭਰਾ ਜਿਊਣ ਸਿੰਘ ਨੂੰ ਇਕ ਚਿੱਠੀ ਲਿਖੀ, ਜਿਸ ਵਿਚ ਆਪਣੇ ਛੋਟੇ ਭਰਾ ਨੂੰ ਅਹਿਮਦ ਡੋਗਰ ਤੋਂ ਬਦਲ ਲੈਣ ਲਈ ਵੰਗਾਰਿਆ ਸੀ, ਜਿਹੜਾ ਉਦੋਂ ਤਕ ਬੜਾ ਸ਼ਰੀਫ਼ ਤੇ ਸਾਊ ਸੁਭਾਅ ਦਾ ਸੀ ਤੇ ਖੇਤੀ ਦਾ

ਕੰਮ ਕਰਦਾ ਹੋਇਆ ਆਪਣੀ ਮਾਂ ਵਰਗੀ ਭਾਬੀ ਨਾਲ ਮੌੜ ਪਿੰਡ ਵਿਚ ਰਹਿ ਰਿਹਾ ਸੀ। ਵੱਡੇ ਭਰਾ ਕਿਸ਼ਨ ਸਿੰਘ ਮੌੜ ਦੀ ਚਿੱਠੀ ਪੜ੍ਹ ਕੇ ਜਿਊਣ ਸਿੰਘ ਦਾ ਪੰਜਾਬੀ ਖ਼ੂਨ ਖੌਲ ਉੱਠਿਆ ਤੇ ਉਸ ਦੀ ਪੰਜਾਬੀ ਗ਼ੈਰਤ ਨੇ ਅੰਗੜਾਈ ਲਈ। ਉਹ ਕਿਸ਼ਨ ਸਿੰਘ ਤੇ ਸਾਥੀ ਡਾਕੂਆਂ ਨੂੰ ਮਿਲਿਆ ਤੇ ਕਿਸ਼ਨ ਸਿੰਘ ਮੌੜ ਨਾਲ ਅਹਿਮਦ ਡੋਗਰ ਵੱਲੋਂ ਗ਼ੱਦਾਰੀ ਕਰਨ ਦੀ ਵਾਰਤਾ ਦੱਸੀ ਤੇ ਆਪਣੇ ਮਨ ਦੀ ਭਾਵਨਾ ਬਦਲਾ ਲੈਣ ਦੀ ਗੱਲ ਕੀਤੀ ਤੇ ਉਹਨਾਂ ਤੋਂ ਬੰਦੂਕ ਲੈ ਕੇ ਥੋੜ੍ਹੇ ਚਿਰ ਬਾਅਦ ਹੀ ਅਹਿਮਦ ਡੋਗਰ ਨੂੰ ਉਸ ਦੀ ਕਿਲ੍ਹੇ ਵਰਗੀ ਹਵੇਲੀ ਅੰਦਰ ਜਾ ਕੇ ਮੌਤ ਦੇ ਘਾਟ ਉਤਾਰ ਦਿੱਤਾ।

ਇਸੇ ਤਰ੍ਹਾਂ ਮਾਲਵੇ ਦੇ ਜ਼ਿਲ੍ਹੇ ਬਠਿੰਡਾ ਦੇ ਪਿੰਡ ਸਮਾਉਂ ਦੇ ਸੁੱਚਾ ਸਿੰਘ ਸੂਰਮਾ ਦਾ ਨਾਂ ਹੈ, ਜਿਸ ਨੇ ਪੱਗ-ਵੱਟ ਭਰਾ ਤੋਂ ਬਣੇ ਦਗ਼ਾਬਾਜ਼ ਯਾਰ, ਜਿਹੜਾ ਸੁੱਚਾ ਸਿੰਘ ਦੇ ਭਰਾ ਨਰਾਇਣ ਸਿੰਘ ਦੀ ਘਰਵਾਲੀ ਨਾਲ ਯਾਰਾਨਾ ਲਾ ਕੇ ਇਸ਼ਕ ਮਿਜਾਜ਼ੀ ਦੀ ਖੇਡ ਖੇਡ ਰਿਹਾ ਸੀ ਤੇ ਨਰਾਇਣ ਸਿੰਘ ਵੱਲੋਂ ਪੰਚਾਇਤ ਦੇ ਮੋਹਤਬਰ ਬੰਦੇ ਇਕੱਠੇ ਕਰ ਕੇ ਸਮਝਾਉਣ 'ਤੇ ਵੀ ਨਹੀਂ ਸੀ ਸੁਧਰਿਆ। ਨਰਾਇਣ ਸਿੰਘ ਨੇ ਆਪਣੇ ਛੋਟੇ ਭਰਾ ਸੁੱਚਾ ਸਿੰਘ ਨੂੰ ਇਕ ਚਿੱਠੀ ਲਿਖੀ ਜੋ ਕਿ ਫ਼ੌਜ ਵਿਚ ਨੌਕਰ ਸੀ। ਉਸ ਸਮੇਂ ਅੰਗਰੇਜ਼ਾਂ ਦਾ ਰਾਜ ਸੀ। ਚਿੱਠੀ ਪੜ੍ਹ ਕੇ ਸੁੱਚਾ ਸਿੰਘ ਨੇ ਘੁੱਕਰ ਸਿੰਘ ਚਾਹਲ ਵੈਲੀ ਨੂੰ ਵਟਾਈ ਪੱਗ ਦਾ ਵਾਸਤਾ ਦੇ ਕੇ ਮਾੜੀਆਂ ਹਰਕਤਾਂ ਤੋਂ ਬਾਜ਼ ਆਉਣ ਲਈ ਕਿਹਾ ਪਰ ਘੁੱਕਰ ਸਿੰਘ ਨੇ ਸੁੱਚਾ ਸਿੰਘ ਦੀ ਪਰਵਾਹ ਨਾ ਕੀਤੀ ਤੇ ਆਪਣੇ ਯਾਰਾਂ ਦੀ ਜੁੰਡਲੀ ਨਾਲ ਰਲ ਕੇ ਨਰਾਇਣ ਸਿੰਘ ਦਾ ਜਿਊਣਾ ਹਰਾਮ ਕਰ ਛੱਡਿਆ ਸੀ। ਆਖ਼ਰ ਸੁੱਚਾ ਸਿੰਘ ਅੰਗਰੇਜ਼ ਸਰਕਾਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਬੰਦੂਕ ਲੈ ਕੇ ਪਿੰਡ ਆਇਆ ਤੇ ਘੁੱਕਰ ਨੂੰ ਲਲਕਾਰਿਆ ਕਿ ਹੁਣ ਤੇਰੀਆ ਮਨ-ਆਈਆਂ ਨਹੀਂ ਚੱਲਣ ਦੇਣੀਆਂ, ਪਰ ਘੁੱਕਰ ਦੇ ਸਿਰ 'ਤੇ ਕਾਲ ਕੂਕਦਾ ਸੀ, ਉਸ ਨੇ ਅੱਗੋਂ ਸੁੱਚੇ ਨੂੰ ਕਿਹਾ, "ਮੈਂ ਤਾਂ ਤੇਰੀ ਭਰਜਾਈ ਨੂੰ ਆਪਣੇ ਘਰ ਵਸਾਉਣਾ ਹੈ।" ਪਿੰਡ ਸਮਾਉਂ 'ਚ ਦੋ ਧੜੇ ਬਣ ਗਏ। ਇਕ ਪਾਸੇ ਘੁੱਕਰ ਦੇ ਯਾਰ ਸੀ ਤੇ ਦੂਜੇ ਪਾਸੇ ਘੁੱਕਰ ਦੀ ਅੱਤ ਤੋਂ ਦੁਖੀ ਹੋਏ ਲੋਕ ਸੁੱਚਾ ਸਿੰਘ ਫ਼ੌਜੀ ਦੇ ਹੱਕ ਵਿਚ ਸਨ। ਇਕ ਦਿਨ ਪਿੰਡ ਵਿਚ ਸੇਰੋਂ ਵਾਲੇ ਮੁਨਸ਼ੀ ਕਵੀਸ਼ਰ ਦਾ ਅਖਾੜਾ ਲੱਗਾ ਹੋਇਆ ਸੀ। ਜਿਥੇ ਦੋਹਾਂ ਧਿਰਾਂ ਦਾ ਸਾਹਮਣਾ ਹੋ ਗਿਆ। ਸੁੱਚਾ ਸਿੰਘ ਨੇ ਆਪਣੀ ਬੰਦੂਕ ਨਾਲ ਗੋਲੀਆਂ ਚਲਾ ਕੇ ਘੁੱਕਰ ਚਾਹਲ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਭਾਗ ਸਿੰਘ (ਘੁੱਕਰ ਦਾ ਯਾਰ) ਦੇ ਵੀ ਗੋਲੀ ਲੱਗੀ, ਉਹ ਜ਼ਖ਼ਮੀ ਹੋਇਆ ਤੇ ਬਚ ਗਿਆ। ਅਖਾੜੇ ਵਿਚ ਭਾਜੜ ਪੈ ਗਈ, ਘੁੱਕਰ ਦੇ ਸਾਥੀ ਵੀ ਜਾਨਾਂ ਬਚਾ ਕੇ ਭੱਜ

ਗਏ। ਸੁੱਚਾ ਸਿੰਘ ਨੇ ਸੋਚਿਆ ਕਿ ਘਰ 'ਚੋਂ ਵੀ ਗੰਦਗੀ ਦਾ ਸਫ਼ਾਇਆ ਕਰਨਾ ਈ ਠੀਕ ਹੈ। ਨਰਾਇਣ ਸਿੰਘ ਦੀ ਘਰਵਾਲੀ ਬਲਬੀਰ ਕੌਰ ਨੂੰ ਵੀ ਗੋਲੀ ਮਾਰ ਕੇ ਮਾਰ ਦਿੱਤਾ ਤੇ ਬਲਵੀਰੋ ਦੀ ਲਾਸ਼ ਨੂੰ ਘੁੱਕਰ ਦੀ ਲਾਸ਼ ਖਿੱਚ ਕੇ ਘੁੱਕਰ ਦੀ ਲਾਸ਼ ਕੋਲ ਲਿਆ ਸੁੱਟੀ ਤੇ ਆਪ ਸੁੱਚਾ ਸਿੰਘ ਮੌਕਾ ਵਾਰਦਾਤ ਤੋਂ ਫ਼ਰਾਰ ਹੋ ਗਿਆ। ਘੁੱਕਰ ਤੇ ਬਲਬੀਰੋ ਦੀਆਂ ਲਾਸ਼ਾਂ ਦਾ ਸਸਕਾਰ ਪੁਲਿਸ ਨੇ ਆ ਕੇ ਕਰਵਾਇਆ ਸੀ। ਉਹਨਾਂ ਦੀ ਅਰਥੀ ਨਾਲ ਪਿੰਡ ਦੇ ਬਹੁਤ ਘੱਟ ਲੋਕ ਸਿਵਿਆਂ ਵਿਚ ਗਏ ਸਨ। ਸੁੱਚਾ ਸਿੰਘ ਭਗੌੜਾ ਹੋਣ ਤੋਂ ਬਾਅਦ ਵੀ ਚੰਗੇ ਕੰਮ ਕਰਦਾ ਰਿਹਾ। ਫੜੇ ਜਾਣ 'ਤੇ ਸੰਨ 1908 ਵਿਚ ਸੁੱਚਾ ਸਿੰਘ ਸਮਾਉਂ ਨੂੰ ਗਹਿਰੀ ਭਾਗੀ (ਬਠਿੰਡਾ) ਵਿਚ ਫਾਂਸੀ, ਗੱਜਣ ਸਿੰਘ ਗਹਿਰੀ ਭਾਗੀ ਦੇ ਮੁੰਡੇ ਦੀ ਗਵਾਹੀ 'ਤੇ ਦਿੱਤੀ ਗਈ ਸੀ। ਲੋਕਾਂ ਵੱਲੋਂ ਸੁੱਚਾ ਸਿੰਘ ਸਮਾਉਂ ਨੂੰ 'ਸੁੱਚਾ ਸਿੰਘ ਸੂਰਮਾ' ਦਾ ਨਾਂ ਦਿੱਤਾ ਗਿਆ ਹੈ ਤੇ ਪੰਜਾਬੀ ਸਭਿਆਚਾਰ ਵਿਚ ਸੁੱਚਾ ਸਿੰਘ ਸੂਰਮਾ ਇਕ ਨਾਇਕ ਵਜੋਂ ਸਤਿਕਾਰਿਆ ਜਾਂਦਾ ਹੈ ਕਿਉਂਕਿ ਉਸ ਨੇ ਅਣਖ ਗ਼ੈਰਤ ਨੂੰ ਕਾਇਮ ਰੱਖਦਿਆਂ ਫਾਂਸੀ ਦੇ ਰੱਸੇ ਨੂੰ ਚੁੰਮਿਆ ਸੀ।

ਇਸੇ ਤਰ੍ਹਾਂ ਕੁੰਢਾ ਸਿੰਘ ਬੱਬਰ ਗਾਜ਼ੀਆਣਾ ਦੀ ਬਹਾਦਰੀ ਤੇ ਜਾਂਬਾਜ਼ੀ ਦੇ ਚਰਚੇ ਪਿੰਡਾਂ ਦੀਆਂ ਸੱਥਾਂ ਵਿਚ ਹੁੰਦੇ ਰਹੇ ਤੇ ਅੱਜ ਵੀ ਹੁੰਦੇ ਹਨ। ਦੇਸ਼ ਵਿਚੋਂ ਵਿਦੇਸ਼ੀ ਅੰਗਰੇਜ਼ ਹਕੂਮਤ ਕੱਢਣ ਲਈ ਸ. ਕਿਸ਼ਨ ਸਿੰਘ ਗੜਗੱਜ ਬੱਬਰ ਅਕਾਲੀ (ਵੜਿੰਗ, ਜਲੰਧਰ) ਨੇ ਬੱਬਰ ਅਕਾਲੀ ਜਥੇਬੰਦੀ ਤਿਆਰ ਕੀਤੀ ਤੇ ਅੰਗਰੇਜ਼ ਹਕੂਮਤ ਦੇ ਪੁਰਜ਼ਿਆਂ, ਅਫ਼ਸਰਾਂ ਤੇ ਝੋਲੀਚੁੱਕ ਮੁਖ਼ਬਰਾਂ ਦੀ ਸੁਧਾਈ ਸ਼ੁਰੂ ਕੀਤੀ। ਬੱਬਰ ਅਕਾਲੀ ਸਿੰਘ ਬਹਾਦਰੀ ਨਾਲ ਕੌਮੀ ਸੰਘਰਸ਼ ਲੜਦੇ ਰਹੇ। ਕਈ ਸਿੰਘ ਮੁਕਾਬਲਿਆਂ ਵਿਚ ਸ਼ਹੀਦ ਹੋਏ, ਕਈ ਅੰਗਰੇਜ਼ ਹਕੂਮਤ ਵੱਲੋਂ ਫਾਂਸੀ ਲਾ ਕੇ ਸ਼ਹੀਦ ਕਰ ਦਿੱਤੇ ਗਏ। ਭਾਈ ਕੁੰਢਾ ਸਿੰਘ ਗਾਜ਼ੀਆਣਾ ਦੇ ਯਤਨਾਂ ਸਦਕਾ ਭਾਈ ਕਰਤਾਰ ਸਿੰਘ ਜਸਪਾਲੋਂ (ਲੁਧਿਆਣਾ), ਭਾਈ ਕਰਤਾਰ ਸਿੰਘ ਪਿੰਡ ਛੀਨੀਵਾਲਾ, ਭਾਈ ਬਚਨ ਸਿੰਘ ਤੇ ਭਾਈ ਭਾਲੋ ਸਿੰਘ ਲੋਹਾ ਖੇੜਾ, ਸ. ਊਧਮ ਸਿੰਘ ਸੁਨਾਮ, ਭਾਈ ਸਾਵਣ ਸਿੰਘ ਟਿੱਲਾ, ਭਾਈ ਗੁਰਨਾਮ ਸਿੰਘ ਚੰਨਣਵਾਲ, ਫ਼ਜ਼ਲਾ ਉਰਫ਼ ਫ਼ੱਜਾ ਘੁੰਮਣ ਕਲਾ ਨਾਲ ਰਲ ਕੇ ਮਾਲਵੇ ਵਿਚ ਬੱਬਰ ਜਥਾ ਕਾਇਮ ਕੀਤਾ ਗਿਆ। ਇਸ ਜਥੇ ਦਾ ਮਿਸ਼ਨ ਸੀ ਅੰਗਰੇਜ਼ਾਂ ਤੋਂ ਦੇਸ਼ ਦੀ ਆਜ਼ਾਦੀ। ਅਤੇ ਆਜ਼ਾਦੀ ਦੀ ਪ੍ਰਾਪਤੀ ਲਈ ਲੋੜਾਂ ਪੂਰੀਆਂ ਕਰਨ ਲਈ ਸੂਦਖ਼ੋਰ ਸ਼ਾਹੂਕਾਰਾਂ, ਸਰਕਾਰੀ ਟਾਊਟਾਂ, ਮੁਖ਼ਬਰਾਂ ਦੇ ਘਰੀਂ ਡਾਕੇ ਮਾਰਨੇ, ਅੰਗਰੇਜ਼ਾਂ ਦੇ ਝੋਲੀਚੁੱਕਾਂ ਅਤੇ ਅਫ਼ਸਰਾਂ ਨੂੰ ਜਮਪੁਰੀ ਭੇਜਣਾ। ਬੀਬੀਆਂ, ਬੱਚਿਆਂ

ਤੇ ਬਜ਼ੁਰਗਾਂ ਨੂੰ ਬੱਬਰ ਕੁਝ ਨਹੀਂ ਸੀ ਕਹਿੰਦੇ। ਬੱਬਰ ਜਥੇ ਦੇ ਨਿਸ਼ਾਨੇ ਵੱਡੇ ਸਨ, ਇਕ ਜਲ੍ਹਿਆਂ ਵਾਲੇ ਬਾਗ਼ ਦੇ ਖ਼ੂਨੀ ਸਾਕੇ ਦੇ ਮੁੱਖ ਦੋਸ਼ੀ ਸਰ ਮਾਈਕਲ ਓਡਵਾਇਰ, ਜਿਸ ਨੂੰ ਬਰਤਾਨੀਆ ਸਰਕਾਰ ਨੇ ਵਾਪਸ ਬਰਤਾਨੀਆ ਬੁਲਾ ਲਿਆ ਸੀ, ਨੂੰ ਮਾਰ ਕੇ ਬਦਲਾ ਲੈਣਾ ਤੇ ਦੂਜਾ ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਸਿੱਖਾਂ 'ਤੇ ਜ਼ੁਲਮ ਕਰਨ ਵਾਲਾ ਜ਼ਾਲਮ ਅੰਗਰੇਜ਼ ਅਫ਼ਸਰ ਬੀਟੀ, ਜਿਸ ਨੂੰ ਸਰਕਾਰ ਨੇ ਰਿਟਾਇਰਡ ਕਰ ਦਿੱਤਾ ਸੀ, ਸਿੰਘ ਉਸ ਨੂੰ ਵੀ ਸੋਧਣਾ ਚਾਹੁੰਦੇ ਸਨ।

ਮਹਾਰਾਜਾ ਪਟਿਆਲਾ ਨੇ ਬੀਟੀ ਨੂੰ ਪਟਿਆਲਾ ਪੁਲਿਸ ਵਿਚ ਸੁਪ੍ਰਿੰਟੈਂਡੈਂਟ ਨਿਯੁਕਤ ਕਰ ਦਿੱਤਾ ਸੀ। ਜਦੋਂ ਇਥੋਂ ਰਿਟਾਇਰਡ ਹੋਇਆ ਤਾਂ ਨਵਾਬ ਮਲੇਰਕੋਟਲਾ ਵੱਲੋਂ ਡੀ.ਆਈ.ਜੀ. ਬਣਾ ਕੇ ਮਲੇਰਕੋਟਲੇ ਲਾ ਦਿੱਤਾ। ਉਥੋਂ ਰਿਟਾਇਰਡ ਹੋ ਕੇ ਬੀਟੀ ਬਿਲਕੁਲ ਵਿਹਲਾ ਹੋ ਗਿਆ ਸੀ। ਬੀਟੀ ਨੇ ਪਿੰਡ ਚੱਠਾ ਸੇਖਵਾਂ ਵਿਚ ਇਕ ਕੋਠੀ ਕਿਰਾਏ 'ਤੇ ਲੈ ਕੇ ਰਿਹਾਇਸ਼ ਕਰ ਲਈ। ਉਹ ਪੂਰਾ ਵਿਗੜਿਆ ਹੋਇਆ ਸੀ ਤੇ ਇਕ ਬਦਨਾਮ ਔਰਤ ਹਰਨਾਮੀ ਨਾਲ ਆਪਣੇ ਨਾਜਾਇਜ਼ ਸੰਬੰਧ ਕਾਇਮ ਕਰ ਲਏ ਤੇ ਆਪਣੀ ਕੋਠੀ ਵਿਚ ਰੱਖਣ ਲੱਗ ਪਿਆ। ਹਰਨਾਮੀ ਦੀ ਕਰਤੂਤ ਤੋਂ ਉਸ ਦਾ ਦਿਉਰ ਕਾਕਾ ਸਿੰਘ ਬੜਾ ਦੁਖੀ ਹੋਇਆ। ਬਦਲਾ ਲੈਣ ਲਈ ਉਸ ਨੇ ਬੱਬਰਾਂ ਨਾਲ ਰਾਬਤਾ ਕਾਇਮ ਕੀਤਾ।

ਭਾਈ ਕੁੰਢਾ ਸਿੰਘ ਗਾਜ਼ੀਆਣਾ, ਭਾਈ ਕਰਤਾਰ ਸਿੰਘ ਛੀਨੀਵਾਲ, ਸ. ਬਚਨ ਸਿੰਘ ਦੀ ਇਕ ਨਾਕੇ 'ਤੇ ਪੁਲਿਸ ਅਫ਼ਸਰ ਅਤਾਉਲਾ ਖ਼ਾਂ ਨਾਲ ਟੱਕਰ ਹੋ ਗਈ ਤੇ ਇਹਨਾਂ ਚਾਰੇ ਸਿੰਘਾਂ ਨੂੰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰ ਕੇ ਮਲੇਰਕੋਟਲਾ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਪਰ ਇਹਨਾਂ ਸਿੰਘਾਂ ਨੇ ਹੌਂਸਲਾ ਨਾ ਹਾਰਿਆ। ਅਸਲਾਖ਼ਾਨੇ 'ਤੇ ਤਾਇਨਾਤ ਸੰਤਰੀ ਨੂੰ ਕਾਬੂ ਕਰ ਕੇ ਬੰਦੂਕਾਂ ਲੁੱਟ ਕੇ ਜੇਲ੍ਹ ਵਿਚੋਂ ਅਸਲੇ ਸਮੇਤ ਫ਼ਰਾਰ ਹੋ ਗਏ। ਚਾਰੇ ਸਿੰਘ ਪਟਿਆਲਾ ਜ਼ਿਲ੍ਹੇ ਦੀ ਤਹਿਸੀਲ ਮਾਨਸਾ ਦੇ ਪਿੰਡ ਹੀਰੋ ਕਲਾਂ ਦੇ ਗੁਰਦੁਆਰਾ ਕੱਲੂਆਣਾ ਵਿਖੇ ਸੰਤ ਬੱਗਾ ਸਿੰਘ ਕੋਲ ਪਹੁੰਚ ਗਏ। ਸੰਤ ਬੱਗਾ ਸਿੰਘ ਕੋਲ ਕਾਕਾ ਸਿੰਘ (ਹਰਨਾਮੀ ਦਾ ਦਿਉਰ) ਆ ਕੇ ਰਹਿੰਦਾ ਸੀ। ਸੰਤ ਬੱਗਾ ਸਿੰਘ ਤੇ ਕਾਕਾ ਸਿੰਘ ਨੇ ਸ. ਕੁੰਢਾ ਸਿੰਘ ਗਾਜ਼ੀਆਣਾ, ਸ. ਊਧਮ ਸਿੰਘ, ਸ. ਬਚਨ ਸਿੰਘ, ਸ. ਕਰਤਾਰ ਸਿੰਘ ਨਾਲ ਬੀਟੀ ਨੂੰ ਸੋਧਣ ਲਈ ਵਿਚਾਰ ਕੀਤੀ। ਸੰਤ ਬੱਗਾ ਸਿੰਘ ਨੇ ਪੰਜ ਸੌ ਰੁਪਿਆ ਦਿੱਤਾ, ਪੂਰਨ ਸਿੰਘ ਸੇਵਾਦਾਰ ਕਬਾੜ ਵਿਚੋਂ ਪੁਲਿਸ ਦੀਆਂ ਵਰਦੀਆਂ ਖ਼ਰੀਦ ਲਿਆਇਆ। ਉਹਨਾਂ ਨੂੰ ਧੋ ਕੇ ਪ੍ਰੈਸ ਕਰ ਲਿਆ ਗਿਆ।

ਸ. ਊਧਮ ਸਿੰਘ ਸੁਨਾਮ ਤਾਂ ਜਨਰਲ ਓਡਵਾਇਰ ਨੂੰ ਸੋਧਣ ਲਈ ਇੰਗਲੈਂਡ ਚਲਾ ਗਿਆ ਸੀ।

ਬੱਬਰ ਜਥਾ ਆਪਣੀ ਸਕੀਮ ਅਨੁਸਾਰ ਭੇਸ ਵਟਾ ਲਿਆ 27 ਅਪ੍ਰੈਲ 1946 ਨੂੰ ਪਿੰਡ ਚੱਠੇ ਸੇਖਵਾਂ ਨੂੰ ਤੁਰ ਪਿਆ। ਭਾਈ ਕੂੰਢਾ ਸਿੰਘ ਗਾਜ਼ੀਆਣਾ ਪੁਲਿਸ ਦਾ ਥਾਣੇਦਾਰ ਬਣ ਗਿਆ, ਬਚਨ ਸਿੰਘ ਤੇ ਭੋਲਾ ਸਿੰਘ ਲੋਹਾ ਖੇੜਾ ਵਾਲੇ ਨੇ ਹੌਲਦਾਰਾਂ ਦੀਆਂ ਵਰਦੀਆਂ ਪਾ ਲਈਆਂ, ਕਰਤਾਰ ਸਿੰਘ ਨੇ ਸਿਪਾਹੀ ਬਣ ਕੇ ਕਾਕਾ ਸਿੰਘ ਨੂੰ ਲਾਈ ਹੱਥਕੜੀ ਫੜੀ ਹੋਈ ਸੀ ਤੇ ਹਰੀ ਸਿੰਘ ਭੈਣੀਵਾਲ ਨੇ ਬੰਦੂਕ ਫੜ ਲਈ। ਗੁਰਨਾਮ ਸਿੰਘ ਚੰਨਣਵਾਲ, ਫ਼ਜ਼ਲਾ ਤੇ ਦਲੀਪ ਸਿੰਘ ਨੇ ਪੁਲਿਸ ਵਰਦੀ ਵਿਚ ਹੁੰਦਿਆਂ ਸੰਮਾਂ ਵਾਲੀਆਂ ਡਾਂਗਾਂ ਫੜੀਆਂ ਹੋਈਆਂ ਸਨ। ਅੱਧ ਵਿਸਾਖ ਦੇ ਦਿਨ ਸਨ, ਪਿੰਡ ਵਾਸੀ ਕੋਈ ਕਣਕਾਂ ਵੱਢ ਰਹੇ ਸਨ, ਕੋਈ ਫਲ੍ਹਿਆਂ ਨਾਲ ਪਿੜਾਂ ਵਿਚ ਕਣਕ ਗਾਹ ਰਹੇ ਸਨ। ਲੋਕ ਹੈਰਾਨ ਸਨ ਕਿ ਕਾਕਾ ਸਿੰਘ ਨੂੰ ਪੁਲਿਸ ਦੀ ਧਾੜ ਹੱਥਕੜੀ ਲਾ ਕੇ ਨਾਲ ਤੋਰੀ ਜਾ ਰਹੀ ਸੀ। ਕਿਸੇ ਨੂੰ ਨਹੀਂ ਸੀ ਪਤਾ ਕਿ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸਿੱਖਾਂ ਉੱਤੇ ਤਸ਼ੱਦਦ ਢਾਹੁਣ ਵਾਲੇ ਤੇ ਬਦਮਾਸ਼ ਗੋਰੇ ਫ਼ਰੰਗੀ ਤੇ ਬਦਚਲਣ ਔਰਤ ਹਰਨਾਮੀ ਨੂੰ ਬੱਬਰ ਅਕਾਲੀ ਸੋਧਣ ਜਾ ਰਹੇ ਹਨ। ਪਿੰਡ ਚੱਠੇ ਸੇਖਵਾਂ ਦੇ ਚੜ੍ਹਦੇ ਪਾਸੇ ਵੱਲ ਗੋਰੇ ਬੀਟੀ ਦੀ ਕੋਠੀ ਸੀ। ਸ਼ਾਮ ਦਾ ਵੇਲਾ ਸੀ, ਸੂਰਜ ਅਜੇ ਛਿਪਿਆ ਨਹੀਂ ਸੀ। ਬੱਬਰ ਅਕਾਲੀ ਪੁਲਿਸ ਦੀ ਵਰਦੀ 'ਚ ਕਾਕਾ ਸਿੰਘ ਨੂੰ ਧੌਲ-ਧੱਫਾ ਕਰਦੇ ਜਾ ਰਹੇ ਸਨ ਤੇ ਕਾਕਾ ਸਿੰਘ ਹਾਲ-ਦੁਹਾਈ ਪਾਉਂਦਾ ਜਾ ਰਿਹਾ ਸੀ ਕਿ ਮੈਂ ਅੱਗੇ ਤੋਂ ਬੀਟੀ ਸਾਹਿਬ ਦੇ ਵਿਰੁੱਧ ਕੁਝ ਨਹੀਂ ਬੋਲਾਂਗਾ। ਕੋਠੀ ਜੋ ਕਿ ਹਰਨਾਮੀ ਦੀ ਸੀ, ਉਸ ਦੇ ਬਰਾਂਡੇ ਵਿਚ ਕੁਰਸੀ ਉੱਤੇ ਬੈਠਾ ਬੀਟੀ ਅਖ਼ਬਾਰ ਪੜ੍ਹ ਰਿਹਾ ਸੀ। ਉਹ ਵੇਖ ਕੇ ਖ਼ੁਸ਼ ਹੋ ਰਿਹਾ ਸੀ ਕਿ ਮੇਰੀਆਂ ਅੱਖਾਂ ਦੇ ਸਾਹਮਣੇ ਮੇਰਾ ਦੁਸ਼ਮਣ ਬੇਇੱਜ਼ਤ ਹੋ ਰਿਹਾ ਹੈ। ਥਾਣੇਦਾਰ ਦੇ ਭੇਸ ਵਿਚ ਭਾਈ ਕੂੰਢਾ ਸਿੰਘ ਬੱਬਰ ਨੇ ਬੀਟੀ ਨੂੰ ਸਲੂਟ ਮਾਰਿਆ ਤੇ ਕਿਹਾ, "ਲਉ ਸਾਹਿਬ ਜੀ, ਤੁਹਾਡਾ ਮੁਜਰਮ ਫੜ ਲਿਆ ਹੈ। ਇਸ ਨੂੰ ਮਾਫ਼ ਕਰ ਦਿਉ।"

ਕਾਕਾ ਸਿੰਘ ਨੂੰ ਥਾਣੇਦਾਰ ਨੇ ਕਿਹਾ, "ਓਹੇ ਸਾਹਬ ਦੇ ਪੈਰੀਂ ਪੈ ਕੇ ਮਾਫ਼ੀ ਮੰਗ ਲੈ, ਇਸੇ ਵਿਚ ਤੇਰਾ ਹੀ ਬਚਾਅ ਹੈ।"

ਕਾਕਾ ਸਿੰਘ ਨੇ ਨਿਉਂ ਕੇ ਬੀਟੀ ਨੂੰ ਪੈਰਾਂ ਤੋਂ ਫੜ ਕੇ ਕੁਰਸੀ ਤੋਂ ਕੰਡ ਪਰਨੇ ਸੁੱਟ ਦਿੱਤਾ। ਦਲੀਪ ਸਿੰਘ ਨੇ ਇਸ਼ਾਰਾ ਕੀਤਾ ਤੇ ਹਰੀ ਸਿੰਘ ਬੱਬਰ ਅਕਾਲੀ ਭੈਣੀਵਾਲ ਨੇ ਬੰਦੂਕ ਵਿਚੋਂ ਦੋ ਗੋਲੀਆਂ ਚਲਾਈਆਂ, ਜੋ ਜ਼ਾਲਮ

ਅੰਗਰੇਜ਼ ਅਫ਼ਸਰ ਬੀਟੀ ਦੀ ਛਾਤੀ ਵਿਚ ਪਾਰ ਹੋ ਗਈਆਂ। ਬਿੱਲਾ ਅੰਗਰੇਜ਼ ਅਫ਼ਸਰ ਬੱਬਰ ਅਕਾਲੀ ਸਿੰਘਾਂ ਦੇ ਪੈਰਾਂ ਵਿਚ ਤੜਫ ਰਿਹਾ ਸੀ। ਕੁੰਢਾ ਸਿੰਘ ਨੇ ਆਪਣੇ ਮਜ਼ਬੂਤ ਪੈਰ ਦੇ ਬੂਟ ਦੀ ਅੱਡੀ ਨਾਲ ਬੀਟੀ ਦੀ ਸੰਘੀ ਦੱਬੀ ਹੋਈ ਸੀ, ਜਿਸ ਨਾਲ ਉਸ ਦੀਆਂ ਅੱਖਾਂ ਬਾਹਰ ਆ ਗਈਆਂ ਸਨ। ਹਰਨਾਮੀ ਨੂੰ ਬੱਬਰਾਂ ਨੇ ਛਿੱਤਰ ਪਰੇਡ ਕੀਤੀ ਤੇ ਭਜਾ-ਭਜਾ, ਘਰਕਾ-ਘਰਕਾ ਕੇ ਬੀਟੀ ਦੀ ਲਾਸ਼ ਕੋਲ ਲਿਆ ਕੇ ਗੋਲੀ ਮਾਰ ਕੇ ਮਾਰ ਦਿੱਤਾ ਕਿ ਇਥੇ ਗੋਰੇ ਬੀਟੀ ਬਗ਼ੈਰ ਤੇਰਾ ਜੀਅ ਨਹੀਂ ਲੱਗਣਾ ਤੇ ਬੀਟੀ ਦਾ ਖ਼ਿਆਲ ਤੇਰੇ 'ਚ ਰਹਿਣਾ ਹੈ। ਪੁੰਨ ਦਾ ਕੰਮ ਆ ਤੁਹਾਨੂੰ ਦੋਹਾਂ ਨੂੰ ਅਗਲੇ ਜਹਾਨ ਇਕੱਠੇ ਭੇਜ ਦਿੰਦੇ ਹਾਂ।

ਭਾਈ ਕੁੰਢਾ ਸਿੰਘ ਗਾਜ਼ੀਆਣਾ ਦੇ ਹੋਰ ਵੀ ਬਹੁਤ ਸਾਰੇ ਜੁਝਾਰੂ ਕਾਰਨਾਮੇ ਹਨ, ਜਿਨ੍ਹਾਂ ਨੂੰ ਫਿਰ ਕਿਸੇ ਹੋਰ ਰੂਪ ਵਿਚ ਉਸ ਦੀ ਜੀਵਨੀ ਵਿਚ ਲਿਖਾਂਗੇ।

ਕੁਝ ਸਮਾਂ ਬਾਅਦ ਮਾਲਵੇ ਦੇ ਬੱਬਰ ਅਕਾਲੀ ਫੜੇ ਗਏ, ਕੁਝ ਪੁਲਿਸ ਮੁਕਾਬਲਿਆਂ ਵਿਚ ਸ਼ਹੀਦ ਹੋ ਗਏ। ਬਚਨ ਸਿੰਘ ਬੱਬਰ ਲੋਹਾ ਖੇੜਾ ਨੂੰ ਅੰਗਰੇਜ਼ ਸਰਕਾਰ ਵੇਲੇ ਫਾਂਸੀ ਲਾ ਕੇ ਸ਼ਹੀਦ ਕੀਤਾ ਗਿਆ ਸੀ। ਕਰਤਾਰ ਸਿੰਘ ਬੱਬਰ ਛੀਨੀਵਾਲਾ, ਤਾਰਾ ਸਿੰਘ, ਭੋਲਾ ਸਿੰਘ, ਕਰਤਾਰ ਸਿੰਘ ਜਸਪਾਲੋਂ ਨੂੰ 14-14 ਸਾਲ ਦੀ ਕੈਦ ਦੀ ਸਜ਼ਾ ਹੋਈ ਸੀ। ਭਾਈ ਕੁੰਢਾ ਸਿੰਘ ਬੱਬਰ ਗਾਜ਼ੀਆਣਾ, ਫ਼ਜ਼ਲਾ ਘੁੰਮਣ ਕਲਾਂ, ਕਾਕਾ ਸਿੰਘ ਚੱਠੇ ਸੇਖਵਾਂ ਪੁਲਿਸ ਮੁਕਾਬਲੇ ਵਿਚ ਸ਼ਹੀਦ ਹੋ ਗਏ ਸਨ। ਸ. ਗਿਆਨ ਸਿੰਘ ਰਾੜੇਵਾਲਾ ਦੇ ਯਤਨਾਂ ਸਦਕਾ ਭਾਈ ਕਰਤਾਰ ਸਿੰਘ ਛੀਨੀਵਾਲਾ ਨੂੰ ਰਿਹਾਅ ਕਰ ਦਿੱਤਾ ਗਿਆ ਸੀ। ਦੇਸ਼ ਨੂੰ ਆਜ਼ਾਦ ਕਰਾਉਣ ਲਈ ਭਾਈ ਕੁੰਢਾ ਸਿੰਘ ਬੱਬਰ ਗਾਜ਼ੀਆਣਾ, ਸ. ਊਧਮ ਸਿੰਘ ਸੁਨਾਮ ਦੀ ਜਾਂਬਾਜ਼ੀ ਦੀਆਂ ਗੱਲਾਂ ਦੁਨੀਆਂ ਭਰ ਦੀਆਂ ਸੱਥਾਂ ਵਿਚ ਹੁੰਦੀਆਂ ਸਨ ਤੇ ਅੱਜ ਵੀ ਹੋ ਰਹੀਆਂ ਹਨ। ਜੇ ਅੱਜ ਦੇ ਨਾਰਕੋ ਟੈਸਟਾਂ ਨੂੰ ਜਟਕੀ ਭਾਸ਼ਾ ਵਿਚ ਵਿਚਾਰਿਆ ਜਾਵੇ ਕਿ ਜਿਸ ਤਰ੍ਹਾਂ ਟੈਲੀਵਿਯਨ ਵਿਚ ਡਾਕਟਰ ਅਰਧ-ਨੀਂਦ ਦੀ ਹਾਲਤ ਵਿਚ ਮਨੁੱਖ ਨੂੰ ਪਿਛਲੇ ਜਨਮ ਦੇ ਭੇਦ ਜਾਨਣ ਦੀ ਪ੍ਰਕਿਰਿਆ ਕਰ ਕੇ ਵਿਖਾਉਂਦੇ ਹਨ ਕਿ ਪਿੱਛੇ ਤੁਸੀਂ ਕੀ ਸੀ ਤੇ ਤੁਹਾਡਾ ਮਿਸ਼ਨ, ਵਿਚਾਰ ਕੀ ਸੀ ਤਾਂ ਇਹ ਮੰਨਿਆ ਜਾ ਸਕਦਾ ਹੈ ਕਿ ਜਿਹੜੇ ਸੂਰਬੀਰ ਬਹਾਦਰ ਸਿੰਘਾਂ ਨੇ ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਖ਼ਾਲਸਾਈ ਰਵਾਇਤਾਂ ਤੇ ਸਿੱਖ ਕੌਮ ਦੇ ਕੌਮੀ ਹਿਤਾਂ ਦੀ ਪ੍ਰਾਪਤੀ ਲਈ ਸੰਘਰਸ਼ ਲੜਿਆ, ਸ਼ਹੀਦੀਆਂ ਦਿੱਤੀਆਂ, ਪਰ ਉਹਨਾਂ ਦੇ ਮਨ ਦੀ ਰੀਝ ਕੌਮੀ ਆਜ਼ਾਦੀ, ਸਿੱਖ ਕੌਮ ਨੂੰ ਹੱਕ ਨਹੀਂ

ਮਿਲੇ। ਸਿੱਖ ਕੌਮ ਦੀ ਦੁਰਦਸ਼ਾ ਹੋ ਰਹੀ ਹੈ, ਆਜ਼ਾਦੀ ਦਿਵਾਉਣ ਲਈ ਉਹਨਾਂ ਨੂੰ ਖ਼ਾਲਿਸਤਾਨ ਦੇ ਸੰਘਰਸ਼ ਦੀ ਲੜਾਈ ਫਿਰ ਲੜਨੀ ਪਈ ਤੇ ਆਜ਼ਾਦੀ ਦੀ ਲੜਾਈ, ਸਿੱਖ ਹੱਕਾਂ ਦੀ ਪ੍ਰਾਪਤੀ ਤਕ ਪਤਾ ਨਹੀਂ ਅਜੇ ਕਿੰਨਾ ਚਿਰ ਹੈ ਤੇ ਕਿੰਨੀ ਵਾਰ ਫੇਰ ਜਨਮ ਲੈ ਕੇ ਲੜਨੀ ਪਵੇ। ਇਸ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਸਰੀਰ ਨਾਸ਼ਵਾਨ ਹੈ ਤੇ ਆਤਮਾ ਅਮਰ ਹੈ, ਉਹ ਮਰਦੀ ਨਹੀਂ। ਇਹ ਆਪਣੇ ਮਿਸ਼ਨ ਦੀ ਪ੍ਰਾਪਤੀ ਲਈ ਸੰਘਰਸ਼ਸ਼ੀਲ ਰਹਿੰਦੀ ਹੈ। ਇਹ ਪਰਮਾਤਮਾ ਦੀ ਰਜ਼ਾ 'ਚ ਹੁੰਦਾ ਰਹਿੰਦਾ ਹੈ। ਜੋ ਆਮ ਮਨੁੱਖ ਦੀ ਸੋਚ ਤੇ ਕਲਪਨਾ ਤੋਂ ਬਾਹਰ ਹੈ। ਪਰਮਾਤਮਾ ਦੇ ਭੇਤ ਨੂੰ ਪਾਇਆ ਨਹੀਂ ਜਾ ਸਕਦਾ।

•

ਨਿੱਤ ਨਿੱਤ ਨਹੀਂ ਮਾਵਾਂ ਜੰਮਣੇ
ਪੁੱਤ ਗੁਰਜੰਟ ਸਿੰਘ ਬੁੱਧਸਿੰਘਵਾਲੇ

# ਖਾੜਕੂ ਜਰਨੈਲ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ

## ਚੀਫ਼ ਜਨਰਲ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ

ਜਦੋਂ ਵੀ ਗੱਲ ਖ਼ਾਲਿਸਤਾਨ ਦੀ ਆਜ਼ਾਦੀ ਦੇ ਸੰਘਰਸ਼ ਦੀ ਹੁੰਦੀ ਹੈ ਤਾਂ ਖ਼ਾੜਕੂ ਜਥੇਬੰਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਖਾੜਕੂ ਕਾਰਨਾਮਿਆਂ ਦੀ ਤਸਵੀਰ ਅਤੇ ਇਸ ਦੇ ਜਰਨੈਲਾਂ ਸ਼ਹੀਦ ਭਾਈ ਅਵਤਾਰ ਸਿੰਘ ਬ੍ਰਹਮਾ ਤੇ ਉਸ ਦੀ ਸ਼ਹੀਦੀ ਤੋਂ ਬਾਅਦ ਲਿਬਰੇਸ਼ਨ ਫ਼ੋਰਸ ਦੀ ਕਮਾਂਡ ਸੰਭਾਲਣ ਵਾਲੇ ਚੀਫ਼ ਜਨਰਲ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸਿੱਖੀ ਸਰੂਪ ਵਿਚ ਸੋਹਣੇ ਨੈਣ-ਨਕਸ਼ਾਂ ਵਾਲੀ ਸੂਰਤ ਦੀ ਤਸਵੀਰ ਅੱਖਾਂ ਸਾਹਮਣੇ ਆ ਜਾਂਦੀ ਹੈ। ਗੁਰਜੰਟ ਸਿੰਘ ਸਿਰਫ਼ ਪੰਜ ਜਮਾਤਾਂ ਪੜ੍ਹਿਆ ਸੀ। ਉਸ ਦੀ ਜਾਂਬਾਜ਼ੀ ਤੇ ਸੂਝ-ਬੂਝ ਵੇਖ ਕੇ ਅਕਲ ਦੰਗ ਰਹਿ ਜਾਂਦੀ ਹੈ ਤੇ ਉਸ ਦੇ ਜ਼ਿੰਦਗੀ ਦੇ ਸੰਘਰਸ਼ਮਈ ਜੀਵਨ ਦੇ ਜਾਣਨ ਦੀ ਮਨ ਵਿਚ ਤਾਂਘ ਪੈਦਾ ਹੁੰਦੀ ਹੈ ਕਿ ਕੌਣ ਸੀ ਗੁਰਜੰਟ ਸਿੰਘ ਬੁੱਧਸਿੰਘਵਾਲਾ ਤੇ ਕਿਵੇਂ ਸਿੱਖ ਸੰਘਰਸ਼ ਦੇ ਰਾਹ ਦਾ ਪਾਂਧੀ ਬਣਿਆ। ਗੁਰਜੰਟ ਸਿੰਘ ਬੁੱਧਸਿੰਘਵਾਲਾ ਜਿੰਨਾ ਸਿੱਖ ਕੌਮ ਦੀ ਆਜ਼ਾਦੀ ਦੇ ਚਾਹਵਾਨ ਸਿੱਖਾਂ ਦਾ ਹਰਮਨ ਪਿਆਰਾ, ਸਿੱਖ ਕੌਮ ਦੇ ਦਿਲਾਂ ਦੀ ਧੜਕਣ, ਸਿੱਖ ਹਿਰਦੇ ਜਿਸ ਨੂੰ ਆਪਣੇ ਦਿਲਾਂ ਅੰਦਰ ਪਨਾਹ ਦਿੰਦੇ ਸਨ ਤੇ ਉਸ ਦੇ ਦਰਸ਼ਨਾਂ ਨੂੰ ਤਰਸਦੇ ਸਨ। ਸਿੱਖ ਗੱਭਰੂ ਉਸ ਦੀ ਕਮਾਂਡ ਹੇਠ ਲੜਨ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ। ਦੂਜੇ ਪਾਸੇ ਸਿੱਖਾਂ ਦੇ ਦੁਸ਼ਮਣਾਂ ਲਈ ਉਹ (ਗੁਰਜੰਟ ਸਿੰਘ ਬੁੱਧਸਿੰਘਵਾਲਾ) ਦਹਿਸ਼ਤ ਦਾ ਹਊਆ ਸੀ। ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਪਿੰਡਾਂ ਦੀਆਂ ਸੱਥਾਂ ਵਿਚ ਵੀ ਚਰਚਾ ਹੁੰਦੀ ਤੇ ਹਕੂਮਤ ਦੀਆਂ ਮੀਟਿੰਗਾਂ ਵਿਚ ਵੀ ਚਰਚਾ ਹੁੰਦੀ ਸੀ।

ਜੂਨ 1984 ਦੇ ਘੱਲੂਘਾਰੇ ਵੇਲੇ ਹਿੰਦ ਹਕੂਮਤ ਸੋਚ ਰਹੀ ਸੀ ਕਿ ਉਸ ਨੇ ਸਿੱਖ ਕੌਮ ਦੀ ਆਜ਼ਾਦੀ ਦਾ ਆਸ਼ਕ ਸੰਤ ਭਿੰਡਰਾਂਵਾਲਾ ਮਾਰ ਦਿੱਤਾ ਹੈ

ਤੇ ਸਿੱਖ ਮਨਾਂ ਵਿਚ ਸੁਲਘਦੀ ਆਜ਼ਾਦ ਖ਼ਾਲਸਾ ਰਾਜ ਦੀ ਚੰਗਿਆੜੀ ਬੁਝਾ ਦਿੱਤੀ ਹੈ। ਪਰ ਇਸ ਦੇ ਉਲਟ ਖ਼ਾਲਸਾ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਲੜਨ ਲਈ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਮੈਦਾਨੇ-ਜੰਗ ਵਿਚ ਸੰਤ ਸਿਪਾਹੀ ਬਣ ਕੇ ਗਰਜਿਆ ਸੀ। ਕੀ ਹੋਇਆ ਜੇ ਗੁਰਜੰਟ ਸਿੰਘ ਸੰਤਾਂ ਦੇ ਭੇਸ ਵਿਚ ਨਹੀਂ ਸੀ। ਉਹ ਤਾਂ ਕਮੀਜ਼ ਪਜਾਮੇ, ਪੈਂਟ-ਸ਼ਰਟ ਵਿਚ ਵੀ ਸੰਤ ਸਿਪਾਹੀ ਬਣ ਕੇ ਵਿਚਰ ਰਿਹਾ ਸੀ। ਲੋਕ ਉਸ ਦੇ ਦਰਸ਼ਨਾਂ ਲਈ ਰੱਬ ਅੱਗੇ ਦੁਆਵਾਂ ਕਰਦੇ ਸਨ। ਲੋਕ ਉਸ ਦੀ ਕਹਿਣੀ, ਕਰਨੀ ਦੇ ਦੀਵਾਨੇ ਸਨ। ਉਹ ਗ਼ਰੀਬਾਂ ਦਾ ਯਾਰ ਸੀ। ਸਿੱਖ ਕੌਮ ਦੇ ਗ਼ਦਾਰਾਂ, ਸਿੱਖੀ ਦੇ ਦੁਸ਼ਮਣਾਂ ਨੂੰ ਉਹ ਲੋਹੇ ਦੇ ਚਣੇ ਚਬਾਉਂਦਾ ਸੀ। ਰੇਡੀਓ, ਟੈਲੀਵਿਯਨ, ਰਸਾਲੇ, ਅਖ਼ਬਾਰਾਂ ਉਸ ਦੀ ਸੂਰਮਗਤੀ ਦੇ ਸੋਹਿਲੇ ਨਿੱਤ ਗਾਉਂਦੇ ਸਨ। ਕੌਣ ਸੀ ਗੁਰਜੰਟ ਸਿੰਘ ਬੁੱਧਸਿੰਘਵਾਲਾ ? ਸਿੱਖ ਬੱਚੇ ਪੁੱਛਦੇ ਸਨ ਤਾਂ ਕਲਮਯਾਰ ਹੋਣ ਦੇ ਨਾਂ 'ਤੇ ਕਿਉਂ ਨਾ ਬੱਚਿਆਂ ਨੂੰ ਤੇ ਅੱਜ ਦੇ ਨੌਜਵਾਨਾਂ ਨੂੰ ਉਸ ਦੀ ਕੁਰਬਾਨੀ, ਸਿੱਖ ਰਾਜ ਦੀ ਪ੍ਰਾਪਤੀ ਲਈ ਕੀਤੀ ਗਈ ਘਾਲਣਾ ਬਾਰੇ ਚਾਨਣਾ ਪਾਇਆ ਜਾਵੇ।

ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਦਾ ਜਨਮ ਪਿਤਾ ਸ. ਨਛੱਤਰ ਸਿੰਘ ਦੇ ਘਰ ਮਾਤਾ ਸਰਦਾਰਨੀ ਸੁਰਜੀਤ ਕੌਰ ਦੀ ਕੁੱਖੋਂ ਪਿੰਡ ਬੁੱਧਸਿੰਘਵਾਲਾ, ਜ਼ਿਲ੍ਹਾ ਫ਼ਰੀਦਕੋਟ (ਹੁਣ ਜ਼ਿਲ੍ਹਾ ਮੋਗਾ) ਨੇੜੇ ਬਾਘਾਪੁਰਾਣਾ ਵਿਖੇ ਜੱਟ ਸਿੱਖ ਪਰਿਵਾਰ ਦੇ ਘਰ 29 ਜੂਨ 1966, 15 ਹਾੜ ਸੰਮਤ 2023 ਬਿਕਰਮੀ ਨੂੰ ਹੋਇਆ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਦਾਦਾ ਸ. ਕਿਹਰ ਸਿੰਘ ਅਤੇ ਦਾਦੀ ਬਸੰਤ ਕੌਰ ਜੀ ਸਨ। ਭਾਈ ਸਾਹਿਬ ਜੀ ਪੰਜ ਭੈਣ-ਭਰਾ ਸਨ। ਵੱਡੀ ਭੈਣ ਚਰਨਜੀਤ ਕੌਰ, ਭਰਾ ਜਗਰੂਪ ਸਿੰਘ, ਕੁਲਵੰਤ ਸਿੰਘ, ਖਾੜਕੂ ਜਰਨੈਲ ਗੁਰਜੰਟ ਸਿੰਘ ਅਤੇ ਛੋਟਾ ਭਰਾ ਜਸਵੰਤ ਸਿੰਘ ਸਨ।

ਭਾਈ ਗੁਰਜੰਟ ਸਿੰਘ ਦਾ ਬਚਪਨ 'ਚ ਸੁਭਾਅ ਹੱਸਮੁਖ ਸੀ। ਮਾਂ ਰੋਟੀਆਂ ਪਕਾਉਂਦੀ ਹੁੰਦੀ ਤਾਂ ਆਖਣਾ, ਬੀਬੀ, ਅੱਜ ਮੈਂ ਸਾਰੀਆਂ ਰੋਟੀਆਂ ਖਾ ਜਾਣੀਆਂ ਨੇ। ਚੰਗੇਰ ਚੁੱਕ ਕੇ ਲੈ ਜਾਣੀ, ਥੋੜ੍ਹੀ ਜਿਹੀ ਰੋਟੀ ਖਾ ਕੇ ਵਾਪਸ ਕਰ ਦੇਣੀ। ਮਾਂ ਨੇ ਕਹਿਣਾ, 'ਜੰਟੇ, ਹੁਣ ਖਾਂਦਾ ਕਿਉਂ ਨਹੀਂ ਸਾਰੀਆਂ ਰੋਟੀਆਂ ?' ਤਾਂ ਅੱਗੋਂ ਹੱਸ ਕੇ ਕਹਿਣਾ, 'ਬੀਬੀ, ਮੈਂ ਆਖਿਆ ਚੱਲ ਬੀਬੀ ਨੂੰ ਖਪਾਉਨਾਂ। ਆਪੇ ਗਾਲ੍ਹਾਂ ਕੱਢੇਗੀ। ਸਵਾਦ ਆਵੇਗਾ।' ਮਾਂ ਨੇ ਕਹਿਣਾ, 'ਪੁੱਤ ਜੰਟੇ, ਮੈਂ ਕਿਉਂ ਗਾਹਲਾਂ ਕੱਢਾਂਗੀ। ਮੈਂ ਹੋਰ ਰੋਟੀਆਂ ਨਹੀਂ ਪਕਾ ਸਕਦੀ।'

ਫਿਰ ਰੋਟੀਆਂ ਚੁੱਕ ਕੇ ਭੱਜ ਜਾਣਾ ਤੇ ਕਹਿਣਾ, 'ਹੁਣ ਜਦੋਂ ਰੋਟੀਆਂ ਪਕਾਉਣੀਆਂ ਪਈਆਂ ਤਾਂ ਆਪੇ ਗਾਲ੍ਹਾਂ ਕੱਢੇਂਗੀ।'

ਮਾਂ ਨੇ ਆਟਾ ਗੁੰਨ੍ਹ ਕੇ ਰੋਟੀਆਂ ਪਕਾਉਣ ਲੱਗ ਪੈਣਾ ਤਾਂ ਲਾਗੇ ਆ ਕੇ ਕਹਿਣਾ, 'ਆ ਰੋਟੀਆਂ ਲੈ ਲਵੋ ਬੀਬੀ, ਮੈਂ ਤਾਂ ਹੱਸਦਾ ਸੀ।'

ਮਾਂ ਨੇ ਕਹਿਣਾ, 'ਜੰਟੇ, ਜਦੋਂ ਵੀ ਮੇਰੇ ਕਾਬੂ ਆ ਗਿਆ ਤਾਂ ਸਾਰੀਆਂ ਰੋਟੀਆਂ ਤੈਨੂੰ ਢਾਹ ਕੇ ਡੰਡੇ ਨਾਲ ਖਵਾਊਂ।'

ਮਾਂ ਹਮੇਸ਼ਾ ਸ਼ਾਂਤ-ਚਿੱਤ ਰਹਿੰਦੀ। ਮਾਂ ਸੁਰਜੀਤ ਕੌਰ ਕਹਿੰਦੀ ਹੈ ਕਿ ਮੈਂ ਸਾਰੀ ਜ਼ਿੰਦਗੀ ਵਿਚ ਪੁੱਤ ਗੁਰਜੰਟ ਸਿੰਘ ਦਾ ਮੂੰਹ ਨਹੀਂ ਫਿਟਕਿਆ। ਸ਼ਾਇਦ ਤਾਹੀਉਂ ਹੀ ਉਹ ਇਤਨਾ ਵੱਡਾ ਸੂਰਮਾ ਬਣ ਗਿਆ। ਗੁਰਜੰਟ ਸਿੰਘ ਬਚਪਨ ਵਿਚ ਹੀ ਤੇਜ਼ ਦਿਮਾਗ਼ ਸੀ। ਪਿੰਡ ਦੇ ਬੌਰੀਏ ਸਿੱਖ ਬਾਹਰ ਖੇਤਾਂ ਵਿਚ ਦੂਰ ਪਿੰਡਾਂ ਤਕ ਸ਼ਿਕਾਰ ਖੇਡਣ ਜਾਂਦੇ ਸਨ। ਗੁਰਜੰਟ ਉਹਨਾਂ ਨਾਲ ਸ਼ਿਕਾਰ ਖੇਡਣ ਜਾਂਦਾ ਸੀ ਤੇ ਸ਼ਿਕਾਰੀ ਸਾਥੀਆਂ ਨੂੰ ਪਹਿਲਾਂ ਹੀ ਦੱਸ ਦਿੰਦਾ ਸੀ ਕਿ ਤੁਸੀਂ ਕੁੱਤੇ ਇਸ ਪਾਸੇ ਲੈ ਕੇ ਖਲੋਵੋ। ਸ਼ਿਕਾਰ ਇਸ ਪਾਸੇ ਨੂੰ ਹੀ ਜਾਣਾ ਹੈ। ਪੈੜ ਵੇਖ ਕੇ ਦੱਸ ਦਿੰਦਾ ਸੀ ਕਿ ਇਥੇ ਕਿਹੜਾ ਸ਼ਿਕਾਰ ਮਿਲੇਗਾ। ਉਹ ਜਿਸ ਪਾਸੇ ਵੀ ਜਾਂਦਾ ਸੀ, ਸ਼ਿਕਾਰ ਮਾਰ ਕੇ ਹੀ ਵਾਪਸ ਆਉਂਦਾ ਸੀ। ਜਦੋਂ ਕਿਤੇ ਬੌਰੀਏ ਸਿੱਖਾਂ ਨਾਲ ਸ਼ਿਕਾਰ ਖੇਡਣ ਨਾ ਜਾਂਦਾ ਤਾਂ ਬੌਰੀਏ ਸਿੱਖ ਸ਼ਿਕਾਰੀ ਸ਼ਾਮ ਤਕ ਖ਼ਾਲੀ ਹੱਥ ਮੁੜਦੇ ਤਾਂ ਉਹਨਾਂ ਦਾ ਗਿਲਾ ਹੁੰਦਾ ਕਿ ਬਈ ਜੰਟੇ, ਅੱਜ ਤਾਂ ਸਾਲਾ ਸ਼ਿਕਾਰ ਜਮਾਂ ਈ ਮੱਥੇ ਨਹੀਂ ਲੱਗਿਆ। ਬਾਈ ਜੰਟਾ ਸਿੰਹਾਂ, ਤੇਰਾ ਨਿਵਿਸਤਾ ਤੇਰੇ ਨਾਲ ਈ ਆ। ਉਸ ਸਮੇਂ ਕੌਣ ਜਾਣਦਾ ਸੀ ਕਿ ਬਾਈ ਜੰਟਾ ਸਿੱਖਾਂ ਦੇ ਕੌਮੀ ਆਜ਼ਾਦੀ ਦੇ ਸੰਘਰਸ਼ ਵਿਚ ਸਿੱਖੀ ਵਿਰੋਧੀ ਦੁਸ਼ਮਣਾਂ ਦੇ ਸ਼ਿਕਾਰ ਖੇਡੇਗਾ ਤੇ ਸਿੱਖ ਕੌਮ ਦੀ ਆਜ਼ਾਦੀ ਲਈ ਸੰਘਰਸ਼ ਦੀ ਕਮਾਂਡ ਕਰਨ ਵਾਲਾ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਾਂ ਨਾਲ ਪ੍ਰਸਿੱਧ ਹੋਵੇਗਾ। ਸਿੱਖੀ ਦੇ ਦੁਸ਼ਮਣ ਗੁਰਜੰਟ ਸਿੰਘ ਦੇ ਪਰਛਾਵੇਂ ਤੋਂ ਡਰਦੇ ਗਿੱਦੜਾਂ, ਸਹਿਆਂ, ਬਿੱਲਿਆਂ ਵਾਂਗ ਖੁੱਡਾਂ ਵਿਚ ਲੁੱਕਦੇ ਫਿਰਨਗੇ।

ਸੰਨ 1984 ਦੇ ਮਾਰਚ ਮਹੀਨੇ ਤਕ ਗੁਰਜੰਟ ਸਿੰਘ ਦਾ ਸਿੱਖ ਸੰਘਰਸ਼, ਧਰਮ ਯੁੱਧ ਮੋਰਚੇ ਨਾਲ ਕੋਈ ਲਗਾਉ ਨਹੀਂ ਸੀ। ਉਸ ਸਮੇਂ ਤਕ ਉਹ ਮਾਂ-ਬਾਪ ਦਾ ਅਤੇ ਪਿੰਡ ਵਾਸੀਆਂ ਦਾ ਆਮ ਜਿਹਾ ਜੰਟਾ ਸੀ। ਇਸੇ ਸਮੇਂ ਦੌਰਾਨ ਸਰਕਾਰ ਦੇ ਹੁਕਮਾਂ 'ਤੇ ਪੰਜਾਬ ਪੁਲਿਸ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵੱਡੇ ਭਰਾ ਜਗਜੀਤ ਸਿੰਘ ਰੋਡੇ ਨੂੰ ਗ੍ਰਿਫ਼ਤਾਰ ਕਰ ਲਿਆ। ਜਗਜੀਤ ਸਿੰਘ ਰੋਡੇ ਦੀ ਰਿਹਾਈ ਲਈ ਇਲਾਕੇ ਦੀ ਸੰਗਤ ਨੇ ਮੋਗਾ ਸ਼ਹਿਰ ਦੇ ਗੁਰਦੁਆਰਾ ਸਾਹਿਬ ਬੀਬੀ ਕਾਹਨ ਕੌਰ ਤੋਂ ਮੋਰਚਾ ਲਾ ਦਿੱਤਾ। 6 ਅਪ੍ਰੈਲ 1984 ਨੂੰ ਪੰਜਾਬ ਪੁਲਿਸ ਨੇ ਗੁਰਦੁਆਰਾ ਬੀਬੀ ਕਾਹਨ ਕੌਰ ਨੂੰ ਘੇਰ ਲਿਆ ਅਤੇ ਸਿੰਘਾਂ ਉਪਰ ਗੋਲੀ ਚਲਾਈ। ਜਿਸ ਨਾਲ ਪਿੰਡ

ਅਜੀਤਵਾਲ (ਮੋਗਾ) ਦਾ ਸਰਪੰਚ ਗੁਰਮੇਲ ਸਿੰਘ, ਗੁਰਦੁਆਰਾ ਸਾਹਿਬ ਦਾ ਗ੍ਰੰਥੀ ਸਿੰਘ, ਸ. ਕਰਨੈਲ ਸਿੰਘ ਬੁੱਧਸਿੰਘਵਾਲਾ, ਜੋ ਗੁਰਜੰਟ ਸਿੰਘ ਦੇ ਦਾਦੇ ਕਿਹਰ ਸਿੰਘ ਦਾ ਭਰਾ ਸੀ ਸ਼ਹੀਦ ਹੋਏ ਅਤੇ ਅਨੇਕਾਂ ਫੱਟੜ ਹੋਏ। ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਸੰਗਰੂਰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਤੇ 15 ਮਹੀਨੇ ਜੇਲ੍ਹ ਵਿਚ ਰੱਖਣ ਤੋਂ ਬਾਅਦ ਜ਼ਮਾਨਤ 'ਤੇ ਰਿਹਾਅ ਕੀਤਾ ਗਿਆ। ਇਹਨਾਂ ਸਿੰਘਾਂ ਵਿਚ ਸ਼ਹੀਦ ਜੁਗਰਾਜ ਸਿੰਘ ਜੱਗਾ ਸਮਾਲਸਰ ਵੀ ਸੀ ਜੋ ਬਾਅਦ ਵਿਚ ਰੋਮਾਨੀਆਂ ਜਾ ਕੇ ਪੰਜਾਬ ਪੁਲਿਸ ਦੇ ਸਾਬਕ ਮੁਖੀ ਰਿਬੈਰੋ 'ਤੇ ਹਮਲਾ ਕਰਨ ਸਮੇਂ ਸ਼ਹੀਦ ਹੋ ਗਿਆ ਸੀ।

ਸ. ਕਰਨੈਲ ਸਿੰਘ ਦੀ ਸ਼ਹੀਦੀ ਦੇਹ ਪਿੰਡ ਬੁੱਧਸਿੰਘਵਾਲਾ ਵਿਖੇ ਲਿਆਂਦੀ ਗਈ। ਉਸ ਸਮੇਂ ਗੁਰਜੰਟ ਸਿੰਘ ਦੀ ਉਮਰ 19 ਕੁ ਸਾਲ ਸੀ ਅਤੇ ਉਹ ਮੁੱਛ-ਫੁੱਟ ਗੱਭਰੂ ਸੀ। ਸ. ਕਰਨੈਲ ਸਿੰਘ ਦੀ ਸ਼ਹੀਦੀ ਦੇਹ ਪਿੰਡ ਦੇ ਸਿਵਿਆਂ ਵੱਲ ਲਿਜਾਈ ਜਾ ਰਹੀ ਸੀ। ਸਾਰੇ ਪਾਸੇ ਗੁੱਸੇ ਤੇ ਸੋਗ ਦੀ ਲਹਿਰ ਸੀ। ਸ. ਕਰਨੈਲ ਸਿੰਘ ਬੁੱਧਸਿੰਘਵਾਲਾ ਦੀ ਸ਼ਹਾਦਤ ਨਾਲ ਸਿੱਖ ਗੱਭਰੂਆਂ ਵਿਚ ਰੋਹ ਜਾਗਿਆ। ਜੱਗਾ ਸਿੰਘ ਬੁੱਧਸਿੰਘਵਾਲਾ ਨੇ ਇਕ ਦਿਨ ਗੁਰਜੰਟ ਸਿੰਘ ਨੂੰ ਕਿਹਾ, "ਬਾਈ ਜੰਟੇ, ਗੁਰਦੁਆਰਾ ਸਿੰਘ ਸਭਾ ਵਿਚ ਸਿੰਘ ਜਥੇਬੰਦ ਹੋ ਰਹੇ ਹਨ। ਸੰਤ ਜਰਨੈਲ ਸਿੰਘ ਨੇ ਸਾਮਾਨ ਵੀ ਭੇਜਿਆ। ਕੀ ਵਿਚਾਰ ਆ ? ਬਾਬਾ ਕਰਨੈਲ ਸਿੰਘ ਦੇ ਅੰਤਮ ਸੰਸਕਾਰ ਵੇਲੇ ਤਾਂ ਕਹਿੰਦਾ ਸੀ, ਅਸੀਂ ਬਾਬੇ ਕਰਨੈਲ ਸਿੰਘ ਦੀ ਸ਼ਹੀਦੀ ਅਜਾਈਂ ਨਹੀਂ ਜਾਣ ਦੇਵਾਂਗੇ। ਸਰਕਾਰ ਤੋਂ ਬਦਲਾ ਲਵਾਂਗੇ। ਫਿਰ ਕੀ ਵਿਚਾਰ ਆ ਬਾਈ ਜੰਟੇ?"

"ਸਾਰਾ ਕੁਝ ਈ ਕਰਾਂਗੇ, ਤੂੰ ਫ਼ਿਕਰ ਨਾ ਕਰ ਜੱਗਾ ਸਿੰਹਾਂ।" ਗੁਰਜੰਟ ਸਿੰਘ ਨੇ ਸਿਰਫ਼ ਇਤਨਾ ਹੀ ਕਿਹਾ ਸੀ ਚਾਚੇ ਦੇ ਪੁੱਤ ਨੂੰ।

ਗੁਰਜੰਟ ਸਿੰਘ ਬਚਪਨ ਤੋਂ ਹੀ ਮਰਜ਼ੀ ਦਾ ਮਾਲਕ ਸੀ, ਜੋ ਮਨ ਆਇਆ, ਜੋ ਠੀਕ ਲੱਗਿਆ, ਉਹੋ ਕੰਮ ਕਰਨ ਤੁਰ ਪਿਆ। ਗੁਰਜੰਟ ਸਿੰਘ ਨੇ ਮਨ 'ਚ ਸਿੱਖ ਕੌਮ ਲਈ ਕੁਝ ਕਰ ਕੇ ਵਿਖਾਉਣ ਦਾ ਫ਼ੈਸਲਾ ਕਰ ਲਿਆ। ਜੱਗਾ ਸਿੰਘ ਬੁੱਧਸਿੰਘਵਾਲਾ ਦਾ ਪਹਿਲਾਂ ਹੀ ਗੁਰਦੁਆਰਾ ਸਿੰਘ ਸਭਾ ਮੋਗਾ ਆਉਣ-ਜਾਣ ਸੀ। ਉਸ ਸੋਚਿਆ ਕਿ ਜਿੰਨਾ ਚਿਰ ਕੋਲ ਹਥਿਆਰ ਨਹੀਂ, ਓਨਾ ਚਿਰ ਕੁਝ ਕਰ ਵੀ ਨਹੀਂ ਸਕਦੇ ਤੇ ਹਥਿਆਰ ਘਰ ਬੈਠਿਆਂ ਮਿਲਣੇ ਵੀ ਨਹੀਂ। ਗੁਰਜੰਟ ਸਿੰਘ ਘਰ ਦੱਸੇ ਬਿਨਾਂ ਗੁਰਦੁਆਰਾ ਸਿੰਘ ਸਭਾ ਮੋਗਾ ਚਲਾ ਗਿਆ। ਉਥੇ ਸਿੰਘਾਂ ਦੀ ਲੋੜ ਸੀ, ਉਹ ਉਥੇ ਹੀ ਰਹਿਣ ਲੱਗਾ। ਕੁਝ ਦਿਨਾਂ ਬਾਅਦ ਹੀ ਹਿੰਦ ਸਰਕਾਰ ਨੇ ਜੂਨ 1984 ਵਿਚ ਸਿੱਖਾਂ ਦੇ ਗੁਰਧਾਮਾਂ ਉੱਤੇ ਫ਼ੌਜੀ ਹਮਲਾ ਕਰ ਦਿੱਤਾ। ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ

ਸਾਹਿਬ ਅੰਮ੍ਰਿਤਸਰ ਤੇ 37 ਹੋਰ ਗੁਰਧਾਮਾਂ ਉੱਤੇ ਜੂਨ 1984 ਦੇ ਪਹਿਲੇ ਹਫ਼ਤੇ ਕੀਤੇ ਗਏ ਸਿੱਖ ਕੌਮ ਵਿਰੁੱਧ ਕਹਿਰੀ ਹਮਲੇ ਸਮੇਂ ਗੁਰਦੁਆਰਾ ਸਿੰਘ ਸਭਾ ਮੋਗਾ ਵੀ ਫ਼ੌਜ ਦੇ ਹਮਲੇ ਦਾ ਸ਼ਿਕਾਰ ਹੋਇਆ। ਫ਼ੌਜ ਨੇ ਗੁਰਦੁਆਰਾ ਸਿੰਘ ਸਭਾ ਦਾ ਗ੍ਰੰਥੀ ਸ਼ਹੀਦ ਕਰ ਦਿੱਤਾ ਤੇ ਗੁਰਦੁਆਰੇ ਅੰਦਰ ਦਾਖ਼ਲ ਹੋ ਕੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਹਨਾਂ ਸਿੰਘਾਂ ਵਿਚ ਗੁਰਜੰਟ ਸਿੰਘ ਵੀ ਸ਼ਾਮਲ ਸੀ। ਪੂਰੇ ਪੰਜਾਬ ਅੰਦਰ ਫ਼ੌਜ ਨੇ ਕਰਫ਼ਿਊ ਲਗਾਇਆ ਹੋਇਆ ਸੀ। ਕੋਈ ਪਤਾ ਨਹੀਂ ਸੀ ਲੱਗਦਾ ਕਿ ਗੁਰਦੁਆਰਾ ਸਿੰਘ ਸਭਾ ਮੋਗਾ ਵਿਚਲੇ ਸਿੰਘ ਸ਼ਹੀਦ ਹੋ ਗਏ ਹਨ ਜਾਂ ਫ਼ੌਜ ਨੇ ਗ੍ਰਿਫ਼ਤਾਰ ਕਰ ਲਏ ਹਨ। ਜਦੋਂ ਕਰਫ਼ਿਊ ਵਿਚ ਢਿੱਲ ਹੋਈ ਤਾਂ ਪਿੰਡ ਬੁੱਧਸਿੰਘਵਾਲਾ ਦਾ ਬੌਰੀਆ ਸਿੱਖ ਮੋਗਾ ਸ਼ਹਿਰ ਸਾਈਕਲ 'ਤੇ ਸਬਜ਼ੀ ਵੇਚਣ ਗਿਆ। 20 ਜੂਨ 1984 ਦਾ ਦਿਨ ਸੀ। ਪੰਜਾਬ ਪੁਲਿਸ ਵਾਲੇ ਗੁਰਦੁਆਰਾ ਸਾਹਿਬ ਤੋਂ ਫੜੇ ਸਿੰਘਾਂ ਨੂੰ ਮੋਗਾ ਜੇਲ੍ਹ ਵਿਚੋਂ ਕਚਹਿਰੀ 'ਚ ਪੇਸ਼ ਕਰਨ ਲਈ ਲਿਜਾ ਰਹੇ ਸਨ। ਗੁਰਜੰਟ ਸਿੰਘ ਨੇ ਪਿੰਡ ਦੇ ਬੌਰੀਏ ਸਿੱਖ ਨੂੰ ਪਛਾਣ ਲਿਆ ਤੇ ਆਪ ਹੱਥ ਦੇ ਇਸ਼ਾਰੇ ਨਾਲ ਸਮਝਾ ਦਿੱਤਾ ਕਿ ਘਰ ਦੇ ਜੀਆਂ ਨੂੰ ਦੱਸ ਦੇਵੀਂ ਕਿ ਗੁਰਜੰਟ ਸਿੰਘ ਜਿਊਂਦਾ ਹੈ। ਬੌਰੀਆ ਸਿੱਖ ਗੁਰਜੰਟ ਸਿੰਘ ਦੀ ਗੱਲ ਸਮਝ ਗਿਆ ਤੇ ਉਸ ਨੇ ਘਰ ਆ ਕੇ ਗੁਰਜੰਟ ਸਿੰਘ ਦੇ ਮਾਤਾ-ਪਿਤਾ ਤੇ ਚਾਚੇ ਨੂੰ ਦੱਸਿਆ ਕਿ ਮੈਂ ਆਪਣੀਆਂ ਅੱਖਾਂ ਨਾਲ ਵੇਖ ਕੇ ਆਇਆ ਹਾਂ, ਗੁਰਜੰਟ ਸਿੰਘ ਜਿਊਂਦਾ ਹੈ। ਚਾਚਾ ਚੰਦ ਸਿੰਘ ਬੁੱਧਸਿੰਘਵਾਲਾ ਬੜਾ ਚੜ੍ਹਦੀ ਕਲਾ ਵਾਲਾ ਗੁਰਮੁਖ ਸਿੱਖ ਸੀ। ਉਹ ਮੋਗਾ ਜੇਲ੍ਹ ਵਿਚ ਮੁਲਾਕਾਤ ਕਰ ਕੇ ਆਇਆ ਤੇ ਕੱਪੜੇ, ਸਾਬਣ, ਤੇਲ ਦੇ ਕੇ ਗਿਆ।

ਜਿੰਨੇ ਦਿਨ ਫ਼ੌਜ ਨੇ ਆਪਣੀ ਹਿਰਾਸਤ ਵਿਚ ਰੱਖਿਆ, ਸਿੰਘਾਂ ਨੂੰ ਬੜੇ ਤਸੀਹੇ ਦਿੱਤੇ ਜਾਂਦੇ ਰਹੇ। ਪਾਣੀ ਮੰਗਣ 'ਤੇ ਸਿੰਘਾਂ ਦੇ ਮੂੰਹ ਵਿਚ ਹਿੰਦੂ ਫ਼ੌਜੀ ਮਿੱਟੀ ਦਿੰਦੇ ਸੀ। ਮਾਰ-ਕੁੱਟ ਵੀ ਬੜੀ ਕਰਦੇ ਸੀ। ਪਿੰਡਾਂ ਵਿਚੋਂ ਸੰਤ ਭਿੰਡਰਾਂਵਾਲੇ ਦੇ ਸਿੰਘਾਂ ਦੇ ਨਾਂ-ਪਤੇ ਪੁੱਛਦੇ ਸੀ ਤੇ ਫੜਾਉਣ ਵਾਸਤੇ ਕਹਿੰਦੇ ਸੀ। ਸਿੰਘਾਂ ਦੇ ਗੁੱਟਾਂ ਨੂੰ ਹੱਥਕੜੀਆਂ ਦੀ ਥਾਂ 'ਤੇ ਤਾਰਾਂ ਨਾਲ ਨੂੜ ਦਿੰਦੇ ਸੀ ਤੇ ਤਾਰਾਂ ਨੇ ਗੁੱਟਾਂ 'ਚ ਖੁਭ ਕੇ ਮਾਸ ਗਾਲ ਦਿੱਤੇ ਸੀ। ਪੁਲਿਸ ਨੇ ਐਨ.ਐਸ.ਏ. ਕਾਨੂੰਨ ਅਧੀਨ ਜੇਲ੍ਹ ਵਿਚ ਭੇਜ ਦਿੱਤਾ। ਸਰਕਾਰ ਵੱਲੋਂ ਗੁਰਜੰਟ ਸਿੰਘ ਅਤੇ ਹੋਰ ਜਿੰਨੇ ਵੀ ਸਿੰਘ ਸੀ, ਸਾਰਿਆਂ ਉੱਤੇ ਦੇਸ਼-ਧਰੋਹੀ ਦੇ ਮੁਕੱਦਮੇ ਦਰਜ ਕਰ ਕੇ 2 ਸਾਲ ਜੇਲ੍ਹ ਵਿਚ ਰੱਖਿਆ। 2 ਸਾਲ ਬਾਅਦ ਕੇਸ ਵਿਚੋਂ ਜ਼ਮਾਨਤ ਹੋਈ ਤਾਂ ਘਰ ਆਇਆ। ਦੋ ਕੁ ਮਹੀਨੇ ਘਰ ਟਿਕਿਆ। ਇਸ ਸਮੇਂ ਗੁਰਜੰਟ ਸਿੰਘ ਨੇ ਜੂਨ 1984 ਦੇ ਘੱਲੂਘਾਰੇ ਦੇ ਦੁਖਾਂਤ ਨੂੰ ਸੁਣਿਆ। ਦਮਦਮੀ

ਟਕਸਾਲ ਦੇ ਸਿੰਘਾਂ ਵੱਲੋਂ ਦੁਬਾਰਾ ਜਥੇਬੰਦ ਹੋ ਕੇ ਸਿੱਖ ਸੰਘਰਸ਼ ਨੂੰ ਅੱਗੇ ਤੋਰਨ ਦੇ ਸੰਕਲਪ ਨੂੰ ਤੱਕਿਆ। ਸਿੱਖ ਕੌਮ ਦੀਆਂ ਭਾਵਨਾਵਾਂ ਤੇ ਪੀੜਾ ਨੂੰ ਸਮਝਿਆ ਤੇ ਇਸ ਦੇ ਇਲਾਜ ਬਾਰੇ ਸੋਚਿਆ। ਸਿੱਖੀ ਵਿਰੋਧੀ, ਸਰਕਾਰੀ ਝੋਲੀਚੁੱਕਾਂ ਨੂੰ ਤੱਕਿਆ ਅਤੇ ਇਹਨਾਂ ਪੁਲਿਸ ਮੁਖ਼ਬਰਾਂ ਤੇ ਗ਼ੱਦਾਰਾਂ ਨੂੰ ਸੋਧਣ ਦਾ ਫ਼ੈਸਲਾ ਕੀਤਾ।

ਧੰਨਾ ਸਿਹੁੰ ਸਰਪੰਚ ਰਾਊਕੇ (ਮੋਗਾ) ਪੁਲਿਸ ਦਾ ਮੁਖ਼ਬਰ ਅਤੇ ਸਰਕਾਰ ਦਾ ਝੋਲੀਚੁੱਕ ਸੀ। ਉਸ ਨੇ ਦਮਦਮੀ ਟਕਸਾਲ ਦੇ ਦੋ ਸਿੰਘ ਪੁਲਿਸ ਤੋਂ ਘੇਰਾ ਪਾ ਕੇ ਸ਼ਹੀਦ ਕਰਵਾਏ ਸਨ ਤੇ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਦੇ ਸਿਰ ਵੱਲ ਖਲੋ ਕੇ ਪੁਲਿਸ ਨਾਲ ਤਸਵੀਰਾਂ ਖਿਚਵਾਈਆਂ ਸਨ। ਅਖ਼ਬਾਰਾਂ ਵਿਚ ਬੜੇ ਮਾਣ ਨਾਲ ਕਿਹਾ ਸੀ ਕਿ ਇਹਨਾਂ ਅੱਤਵਾਦੀਆਂ ਨੂੰ ਮੁਕਾਬਲੇ ਵਿਚ ਮਾਰਨ ਲਈ ਮੈਂ ਪੁਲਿਸ ਦੀ ਮਦਦ ਕੀਤੀ ਹੈ। ਜਿਸ ਸਦਕਾ ਪੁਲਿਸ ਇਹਨਾਂ ਕੱਟੜ ਅੱਤਵਾਦੀਆਂ ਨੂੰ ਪੁਲਿਸ ਮੁਕਾਬਲੇ ਵਿਚ ਮਾਰਨ ਵਿਚ ਸਫ਼ਲ ਹੋਈ ਹੈ। ਧੰਨਾ ਸਿਹੁੰ ਸਰਪੰਚ ਰਾਊਕੇ ਪੁਲਿਸ ਦਾ ਟਾਊਟ ਸੀ ਤੇ ਇਹ ਸਿੱਖੀ ਲਈ ਕਲੰਕ ਸੀ। ਸਿੰਘਾਂ ਵੱਲੋਂ ਪੁਲਿਸ ਦੇ ਅਜਿਹੇ ਟਾਊਟਾਂ ਦੀ ਸੁਧਾਈ ਜ਼ਰੂਰੀ ਸੀ।

ਗੁਰਜੰਟ ਸਿੰਘ ਬੁੱਧਸਿੰਘਵਾਲਾ ਜਿਹੇ ਅਣਖੀਲੇ ਸੂਰਮੇ ਦੇ ਹੁੰਦਿਆਂ ਪੁਲਿਸ ਟਾਊਟ ਛਾਤੀ ਫੁਲਾ ਕੇ, ਮੁੱਛਾਂ ਨੂੰ ਵੱਟ ਦੇ ਕੇ ਸ਼ਰੇਆਮ ਘੁੰਮਦਾ ਫਿਰੇ ? ਇਹ ਕਿਵੇਂ ਹੋ ਸਕਦਾ ਸੀ ? ਗੁਰਜੰਟ ਸਿੰਘ ਨੇ ਇਕ ਦਿਨ ਆਪਣੇ ਵੱਡੇ ਭਰਾ ਕੁਲਵੰਤ ਸਿੰਘ ਅਤੇ ਚਾਚੇ ਦੇ ਪੁੱਤਰ ਜੱਗਾ ਸਿੰਘ ਨਾਲ ਬਾਹਰ ਖੇਤਾਂ ਵਿਚ ਬੈਠਿਆਂ ਗੱਲ ਤੋਰੀ, “ਬਾਈ ਜੀ, ਗੱਲਾਂ ਤਾਂ ਆਪਾਂ ਬਹੁਤ ਕਰਦੇ ਹਾਂ। ਸਰਕਾਰ ਸਿੱਖਾਂ ਨਾਲ ਧੱਕਾ ਕਰ ਰਹੀ ਆ। ਪੁਲਿਸ ਸਿੱਖਾਂ ਨੂੰ ਮਾਰ ਰਹੀ ਆ। ਆਪਾਂ ਕਦੀ ਸੋਚਿਆ ਕਿ ਆਪਾਂ ਹੁਣ ਕੀ ਕਰ ਰਹੇ ਹਾਂ ਤੇ ਸਾਨੂੰ ਕੀ ਕਰਨਾ ਚਾਹੀਦਾ ਏ।”

ਜੱਗਾ ਤੇ ਕੁਲਵੰਤ ਕਹਿੰਦੇ, “ਜੰਟੇ, ਹੁਣ ਆਪਾਂ ਹਾਲੇ ਕਰ ਹੀ ਕੀ ਸਕਦੇ ਹਾਂ ? ਨਾ ਕੋਲ ਕੋਈ ਹਥਿਆਰ ਆ, ਨਾ ਹੀ ਅਜੇ ਕਿਤੋਂ ਹਥਿਆਰ ਮਿਲਣ ਦੀ ਆਸ ਏ। ਜੇ ਆਪਣੇ ਕੋਲ ਕੋਈ ਨਿੱਕਾ-ਵੱਡਾ ਹਥਿਆਰ ਹੋਵੇ ਤਾਂ ਕਿਸੇ ਤੋਂ ਹੋਰ ਖੋਹ ਵੀ ਲਈਏ।”

ਗੁਰਜੰਟ ਸਿੰਘ ਕਹਿੰਦਾ, “ਬਾਈ, ਜੇ ਹਥਿਆਰਾਂ ਦਾ ਪ੍ਰਬੰਧ ਹੋ ਜਾਵੇ ਤਾਂ ਫਿਰ ?”

“ਫਿਰ ਕੀ ਜੰਟੇ, ਜਿੱਦਾਂ ਕਹੇਂਗਾ, ਚੱਕ ਦਿਆਂਗੇ ਚਾਉਂਟੇ।” ਜੱਗਾ ਤੇ ਕੁਲਵੰਤ ਸਿੰਘ ਬੁੱਧਸਿੰਘਵਾਲਾ ਨੇ ਗੁਰਜੰਟ ਸਿੰਘ ਨੂੰ ਆਪਣੇ ਵੱਲੋਂ ਵਿਸ਼ਵਾਸ ਦਿਵਾਉਂਦਿਆਂ ਕਿਹਾ। ਗੱਲਾਂ-ਬਾਤਾਂ ਕਰਦੇ ਹੋਏ ਤਿੰਨੇ ਯੋਧੇ ਖੇਤਾਂ ਵਿਚੋਂ ਪਿੰਡ ਬੁੱਧਸਿੰਘਵਾਲਾ ਨੂੰ ਤੁਰ ਪਏ।

ਗੁਰਜੰਟ ਸਿੰਘ ਕਿਧਰ ਗਿਆ, ਕਿਸੇ ਨੂੰ ਕੋਈ ਪਤਾ ਨਹੀਂ ਸੀ। ਗੁਰਜੰਟ ਸਿੰਘ ਨੇ ਹਥਿਆਰਾਂ ਦਾ ਪ੍ਰਬੰਧ ਕਰ ਲਿਆ। ਜੱਗਾ ਸਿੰਘ ਤੇ ਕੁਲਵੰਤ ਸਿੰਘ ਨੂੰ ਬਾਹਰ ਖੇਤਾਂ ਵਿਚ ਮਿਲਿਆ। ਕੁਝ ਕੁ ਹਨੇਰਾ ਹੋਇਆ ਤਾਂ ਹਥਿਆਰ ਚਲਾ ਕੇ ਚੈੱਕ ਕੀਤੇ। ਜੱਗੇ ਤੇ ਕੁਲਵੰਤ ਨੂੰ ਹਥਿਆਰ ਵੇਖ ਕੇ ਚਾਅ ਚੜ੍ਹ ਗਿਆ। ਦੋਹਾਂ ਸਿੰਘਾਂ ਕਿਹਾ, "ਬਾਈ ਜੰਟੇ, ਹੁਣ ਦੱਸ। ਕੀ ਹੋਣਾ ਚਾਹੀਦਾ ਏ ?"

ਗੁਰਜੰਟ ਸਿੰਘ ਨੇ ਕਿਹਾ, "ਮਿੱਤਰੋ, ਧੰਨਾ ਸਿਹੁੰ ਸਰਪੰਚ ਰਾਊਕੇ ਵਾਲਾ ਟਾਊਟ ਆ ਤੇ ਆਹ ਵੇਖੋ ਅਖ਼ਬਾਰ ਵਿਚ ਦੋ ਸਿੰਘਾਂ ਨੂੰ ਪੁਲਿਸ ਤੋਂ ਸ਼ਹੀਦ ਕਰਵਾ ਕੇ ਪੁਲਿਸ ਦੇ ਨਾਲ ਸਿੰਘਾਂ ਦੀਆਂ ਲਾਸ਼ਾਂ 'ਤੇ ਖੜਾ ਹੈ। ਸਿੰਘਾਂ ਦਾ ਆਪਣੇ ਮਨ ਵਿਚੋਂ ਖ਼ੌਫ਼ ਭੁਲਾਈ ਬੈਠਾ ਏ। ਇਸ ਨੂੰ ਅਜਿਹਾ ਸਬਕ ਸਿਖਾਉਣਾ ਕਿ ਅੱਗੋਂ ਤੋਂ ਕੋਈ ਵੀ ਪੁਲਿਸ ਦਾ ਟਾਊਟ ਅਜਿਹੀ ਹਰਕਤ ਕਰਨ ਤੋਂ ਪਹਿਲਾਂ ਸੌ ਵਾਰੀ ਸੋਚੇ। ਇਸ ਦੁਸ਼ਟ ਨੂੰ ਮਾਰਨਾ ਕੋਈ ਔਖਾ ਨਹੀਂ, ਬੱਸ ਜਿਵੇਂ ਮੈਂ ਤੁਹਾਨੂੰ ਦੱਸਾਂਗਾ, ਉਸੇ ਤਰ੍ਹਾਂ ਕਰੋਗੇ ਤਾਂ ਐਕਸ਼ਨ ਸਫਲ ਰਹੇਗਾ।"

ਗੁਰਜੰਟ ਸਿੰਘ ਨੇ ਜੱਗਾ ਸਿੰਘ ਤੇ ਕੁਲਵੰਤ ਸਿੰਘ ਨੂੰ ਸਾਰੀ ਕਾਰਵਾਈ ਸਮਝਾ ਦਿੱਤੀ ਤੇ ਹਥਿਆਰ ਉਹਨਾਂ ਦੇ ਹਵਾਲੇ ਕਰ ਦਿੱਤੇ।

"ਧੰਨਾ ਸਿੰਘ ਸਰਪੰਚ ਅੱਤਵਾਦੀਆਂ ਮਾਰ ਦਿੱਤਾ। ਧੰਨਾ ਸਿੰਘ ਟਾਊਟ ਸਿੰਘਾਂ ਨੇ ਪਰਿਵਾਰ ਸਮੇਤ ਖ਼ਤਮ ਕਰ ਦਿੱਤਾ।"

ਘਰ-ਘਰ ਇਹੋ ਗੱਲਾਂ ਹੋਣ ਲੱਗੀਆਂ। ਇਹ ਮੋਗਾ ਤਹਿਸੀਲ ਵਿਚ ਸਿੰਘਾਂ ਦੀ ਵੱਡੀ ਖਾੜਕੂ ਕਾਰਵਾਈ ਸੀ। ਪੁਲਿਸ ਨੂੰ ਇਸ ਕਤਲ ਕਾਂਡ ਦੀ ਗੁੱਥੀ ਸੁਲਝਾਉਣ ਵਿਚ ਕਾਮਯਾਬੀ ਨਹੀਂ ਸੀ ਮਿਲ ਰਹੀ। ਜੱਸਾ ਸਿੰਘ ਸੰਤੂਵਾਲਾ ਵੀ ਖਾੜਕੂ ਸਿੰਘਾਂ ਨਾਲ ਨੇੜ ਰੱਖਦਾ ਸੀ, ਜੱਗਾ ਸਿੰਘ ਨੂੰ ਮਿਲਿਆ। ਗੱਲਾਂਬਾਤਾਂ ਕਰਦਿਆਂ ਧੰਨਾ ਸਿਹੁੰ ਸਰਪੰਚ ਦੇ ਕਤਲ ਦੀ ਗੱਲ ਛਿੜ ਪਈ। ਜੱਸਾ ਸਿੰਘ ਨੇ ਪੁੱਛਿਆ, "ਬਾਈ ਜੱਗਾ ਸਿਆਂ, ਧੰਨੇ ਟਾਊਟ ਦਾ ਕੰਡਾ ਕੀਹਨੇ ਕੱਢਿਆ ? ਪਤਾ ਨਹੀਂ ਲੱਗਿਆ ਅਜੇ ਤਕ, ਨਾ ਹੀ ਕਿਸੇ ਨੇ ਜ਼ਿੰਮੇਵਾਰੀ ਲਈ ਆ।"

ਜੱਗਾ ਸਿੰਘ ਤੋਂ ਭੇਤ ਲੁਕਾਇਆ ਨਾ ਰਹਿ ਸਕਿਆ। ਉਸ ਨੇ ਕਿਹਾ, "ਜੱਸਾ ਸਿਆਂ, ਇਹ ਕੰਮ ਮੈਂ ਤੇ ਕੁੱਲੂ (ਕੁਲਵੰਤ ਸਿੰਘ) ਨੇ ਕੀਤਾ।"

ਜੱਸਾ ਕਹਿੰਦਾ, "ਤੇ ਬਾਈ ਜੰਟਾ ਮੈਨੂੰ ਮਿਲਿਆ ਸੀ, ਉਹਨੇ ਤਾਂ ਕੋਈ ਗੱਲ ਨਹੀਂ ਕੀਤੀ।"

ਜੱਗਾ ਸਿੰਘ ਨੇ ਕਿਹਾ, "ਬਾਈ, ਜੰਟਾ ਨਹੀਂ ਗਿਆ ਸੀ, ਉਹ ਤੈਨੂੰ ਦੱਸਦਾ ਵੀ ਕੀ।"

ਜੱਸਾ ਸਿੰਘ ਸੰਤੂਵਾਲਾ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਤੇ ਉਸ ਤੋਂ ਪੁੱਛਗਿੱਛ ਕੀਤੀ ਕਿ ਧੰਨਾ ਸਿੰਘ ਸਰਪੰਚ ਨੂੰ ਕਿਸ ਨੇ ਮਾਰਿਆ ਤਾਂ ਉਸ

ਨੇ ਪੁਲਿਸ ਨੂੰ ਦੱਸ ਦਿੱਤਾ ਕਿ ਇਹ ਕੰਮ ਜੱਗਾ ਸਿੰਘ ਤੇ ਕੁਲਵੰਤ ਸਿੰਘ ਬੁੱਧਸਿੰਘਵਾਲਾ ਦਾ ਹੈ।

ਪੰਜਾਬ ਪੁਲਿਸ ਨੇ ਛਾਪਾ ਮਾਰਿਆ। ਗੁਰਜੰਟ ਸਿੰਘ ਦੇ ਵੱਡੇ ਭਰਾ ਜਗਰੂਪ ਸਿੰਘ ਅਤੇ ਜੱਗਾ ਸਿੰਘ ਨੂੰ ਘਰ ਵਿਚੋਂ ਹੀ ਗ੍ਰਿਫ਼ਤਾਰ ਕਰ ਕੇ ਲੈ ਗਏ। ਰਸਤੇ ਵਿਚ ਲੈ ਕੇ ਜਾ ਰਹੇ ਸਨ ਤਾਂ ਅੱਗੋਂ ਪੁਲਿਸ ਦੀ ਇਕ ਹੋਰ ਗੱਡੀ ਮਿਲੀ। ਦੋਵੇਂ ਗੱਡੀਆਂ ਖਲੋ ਗਈਆਂ ਤੇ ਉਹਨਾਂ ਨੇ ਜੱਸੇ ਨੂੰ ਉਤਾਰ ਕੇ ਵਿਖਾਇਆ ਕਿ ਦੱਸ ਇਹੋ ਜੱਗਾ ਹੈ? ਤਾਂ ਉਸ ਨੇ ਕਿਹਾ 'ਹਾਂ'। ਥਾਣੇ ਲਿਜਾ ਕੇ ਜੱਗੇ ਨੂੰ ਵੱਖ ਕਮਰੇ ਵਿਚ ਬੰਦ ਕਰ ਦਿੱਤਾ ਤੇ ਗੁਰਜੰਟ ਸਿੰਘ ਤੇ ਜਗਰੂਪ ਸਿੰਘ ਨੂੰ ਵੱਖ। ਉਦੋਂ ਤਕ ਪੁਲਿਸ ਨੂੰ ਇਹ ਪਤਾ ਨਹੀਂ ਸੀ ਕਿ ਧੰਨੇ ਸਰਪੰਚ ਦੇ ਕਤਲ ਪਿੱਛੇ ਗੁਰਜੰਟ ਦਾ ਹੱਥ ਹੈ। ਪੁਲਿਸ ਤਾਂ ਕੁਲਵੰਤ ਸਿੰਘ ਨੂੰ ਪੇਸ਼ ਕਰਾਉਣ ਦੇ ਇਰਾਦੇ ਨਾਲ ਹਿਰਾਸਤ ਵਿਚ ਲਿਆ ਸੀ। ਇਸ ਕਰਕੇ ਥਾਣੇ ਵਿਚ ਕੋਈ ਸਖ਼ਤੀ ਨਹੀਂ ਸੀ। ਗੁਰਜੰਟ ਸਿੰਘ ਨੇ ਵੱਡੇ ਭਰਾ ਨੂੰ ਕਿਹਾ, "ਬਾਈ ਜਗਰੂਪ, ਗੱਲ ਵਿਗੜ ਗਈ।"

ਜਗਰੂਪ ਨੇ ਕਿਹਾ, "ਜੰਟੇ, ਜਦੋਂ ਆਪਾਂ ਕੋਈ ਗੁਨਾਹ ਨਹੀਂ ਕੀਤਾ, ਆਪਾਂ ਨੂੰ ਡਰ ਕਾਹਦਾ? ਬਾਪੂ ਨੇ ਜਦੋਂ ਕੁਲਵੰਤ ਨੂੰ ਪੇਸ਼ ਕਰਵਾ ਦਿੱਤਾ, ਆਪਾਂ ਨੂੰ ਪੁਲਿਸ ਨੇ ਛੱਡ ਦੇਣਾ ਏ।"

ਗੁਰਜੰਟ ਨੇ ਕਿਹਾ, "ਥਾਣੇ ਵਿਚ ਦੋ ਕੁ ਪੁਲਿਸ ਵਾਲੇ ਤੁਰੇ ਫਿਰਦੇ ਆ, ਥਾਣੇ ਦਾ ਗੇਟ ਵੀ ਖੁੱਲ੍ਹਾ ਏ। ਮੈਂ ਭੱਜ ਕੇ ਨਿਕਲ ਸਕਦਾਂ, ਪਰ ਤੇਰੇ ਹੱਡ ਜ਼ਰੂਰ ਸੇਕਣਗੇ। ਵੇਖ ਲਾ, ਜੇ ਤੂੰ ਵੀ ਭੱਜ ਸਕਦਾਂ।"

ਜਗਰੂਪ ਨੇ ਕਿਹਾ, "ਬਾਈ ਜੰਟੇ, ਜਦੋਂ ਆਪਾਂ ਕੋਈ ਗੁਨਾਹ ਨਹੀਂ ਕੀਤਾ ਤਾਂ ਫਿਰ ਕਿਉਂ ਐਵੇਂ ਭੱਜ ਕੇ ਸ਼ੱਕੀ ਬਣੀਏ। ਆਪਾਂ ਤਾਂ ਭੱਜਣਾ ਨਹੀਂ, ਜੋ ਹੋਊ ਵੇਖੀ ਜਾਵੇਗੀ।"

ਕੁਲਵੰਤ ਸਿੰਘ ਨੂੰ ਪਰਿਵਾਰ ਨੇ ਪੇਸ਼ ਕਰਵਾ ਦਿੱਤਾ। ਜਗਰੂਪ ਸਿੰਘ ਨੂੰ ਪੁਲਿਸ ਨੇ ਛੱਡ ਦਿੱਤਾ। ਥਾਣੇਦਾਰ ਗੁਰਦੇਵ ਸਿੰਘ ਖ਼ੁਸ਼ਕੀ ਨੇ ਫ਼ਰੀਦਕੋਟ ਸਟਾਫ਼ ਵਿਚ ਗੁਰਜੰਟ ਸਿੰਘ, ਕੁਲਵੰਤ ਸਿੰਘ, ਜੱਗਾ ਸਿੰਘ, ਇੰਦਰਜੀਤ ਸਿੰਘ ਬੁੱਧਸਿੰਘਵਾਲਾ ਉੱਤੇ ਇਕ ਹਫ਼ਤਾ ਤਸ਼ੱਦਦ ਕੀਤਾ। ਸਿੰਘਾਂ ਤੋਂ ਆਪਣੀਆਂ ਲੱਤਾਂ 'ਤੇ ਖੜਾ ਵੀ ਨਹੀਂ ਸੀ ਹੋਇਆ ਜਾਂਦਾ। ਜੱਗਾ ਸਿੰਘ, ਕੁਲਵੰਤ ਸਿੰਘ, ਇੰਦਰਜੀਤ ਸਿੰਘ ਉੱਤੇ ਧੰਨਾ ਸਿੰਘ ਸਰਪੰਚ ਰਾਊਕੇ ਦਾ ਕਤਲ ਕੇਸ ਪਾ ਕੇ ਜੇਲ੍ਹ (ਫ਼ਰੀਦਕੋਟ) ਵਿਚ ਬੰਦ ਕਰ ਦਿੱਤਾ।

ਗੁਰਜੰਟ ਸਿੰਘ ਨੂੰ ਪੰਚਾਇਤ ਦੀ ਜ਼ਿੰਮੇਵਾਰੀ 'ਤੇ ਛੁਡਾ ਕੇ ਲਿਆਂਦਾ। ਵੱਡੇ ਭਰਾ ਜਗਰੂਪ ਸਿੰਘ ਨੂੰ ਕਹਿੰਦਾ, "ਬਾਈ, ਘਰੇ ਨਾ ਪਈਂ ਰਾਤ ਨੂੰ।"

ਜਗਰੂਪ ਕਹਿੰਦਾ, "ਮੈਂ ਘਰੇ ਕਿਉਂ ਨਾ ਪਵਾਂ?"

ਗੁਰਜੰਟ ਨੇ ਕਿਹਾ, "ਬਾਈ ਜਗਰੂਪ, ਪੁਲਿਸ ਨੇ ਫਿਰ ਛਾਪਾ ਮਾਰਨਾ ਏ।"

"ਬਾਈ ਜੰਟੇ, ਤੂੰ ਆਪਣੀ ਵਿਚਾਰ ਕਰ ਲੈ, ਆਪਾਂ ਨੂੰ ਤਾਂ ਕੋਈ ਡਰ ਨਹੀਂ। ਜੇ ਮੈਂ ਘਰੋਂ ਬਾਹਰ ਸੁੱਤਾ ਤਾਂ ਐਵੇਂ ਖਾਹਮਖਾਹ ਪੁਲਿਸ ਦੀਆਂ ਨਜ਼ਰਾਂ ਵਿਚ ਸ਼ੱਕੀ ਹੋਵਾਂਗੇ।"

ਗੁਰਜੰਟ ਸਿੰਘ ਰਾਤ ਨੂੰ ਘਰ ਨਹੀਂ ਸੁੱਤਾ। ਬਾਈ ਬਲਵੰਤ ਕੋਲ ਜਾ ਪਿਆ। ਉਹੋ ਗੱਲ ਹੋਈ, ਅੱਧੀ ਰਾਤ ਵੇਲੇ ਪੁਲਿਸ ਆ ਗਈ। ਗੁਰਜੰਟ ਸਿੰਘ ਘਰ ਨਾ ਮਿਲਿਆ, ਇਸ ਕਰਕੇ ਪੁਲਿਸ ਦੇ ਹੱਥ ਆਉਣੋ ਬਚ ਗਿਆ। ਪੁਲਿਸ ਨੂੰ ਖ਼ਾਲੀ ਹੱਥ ਮੁੜਨਾ ਪਿਆ।

ਗੁਰਜੰਟ ਸਿੰਘ ਘਰ ਆਇਆ ਤੇ ਦਾਦੀ ਬਸੰਤ ਕੌਰ ਨੂੰ ਕਹਿੰਦਾ, "ਮਾਂ ਜੀ, ਪੁਲਿਸ ਨੇ ਮੈਨੂੰ ਮਾਰਨਾ ਈ ਮਾਰਨਾ ਏ, ਮੈਂ ਘਰ ਮਗਰੋਂ ਆਇਆਂ। ਪੁਲਿਸ ਨੇ ਇਕ ਰਾਤ ਵੀ ਨਹੀਂ ਲੰਘਣ ਦਿੱਤੀ। ਫਿਰ ਦੁਬਾਰਾ ਫੜਨ ਆ ਗਈ। ਮੈਨੂੰ ਮੇਰੇ ਕੱਪੜੇ ਦੇ ਦਿਉ। ਤੁਹਾਡੀ ਮੇਰੀ ਸਤਿ ਸ੍ਰੀ ਅਕਾਲ।"

ਤਿੰਨ-ਚਾਰ ਕਮੀਜ਼-ਪਜਾਮੇ ਤੇ ਪੱਗਾਂ ਬੈਗ ਵਿਚ ਪਾ ਕੇ ਦਾਦੀ ਬਸੰਤ ਕੌਰ ਦੇ ਪੈਰੀਂ ਸਿਰ ਰੱਖ ਕੇ ਮੱਥਾ ਟੇਕਿਆ ਤੇ ਕਿਹਾ, "ਮਾਂ, ਫ਼ਿਕਰ ਨਾ ਕਰ। ਥੋਨੂੰ ਉਲਾਂਭਾ ਨਹੀਂ ਆਉਣ ਦਿੰਦਾ।"

ਦਾਦੀ ਨੇ ਪੋਤੇ ਦੇ ਸਿਰ 'ਤੇ ਪਿਆਰ ਦਾ ਹੱਥ ਤਾਂ ਰੱਖਿਆ ਪਰ ਉਸ ਨੂੰ ਰੋਕ ਨਾ ਸਕੀ। ਏਨਾ ਹੀ ਕਹਿ ਸਕੀ, "ਗੁਰਜੰਟ ਪੁੱਤਰ, ਤੇਰਾ ਵਾਹਿਗੁਰੂ ਰਾਖਾ। ਦਸਮੇਸ਼ ਪਿਤਾ ਤੇਰੇ ਅੰਗ-ਸੰਗ ਸਹਾਈ ਰਹੇ।"

ਗੁਰਜੰਟ ਸਿੰਘ ਘਰੋਂ ਬਾਹਰ ਨੂੰ ਤੁਰ ਪਿਆ। ਪੁਲਿਸ ਵਾਲੇ ਮੋਹਤਬਰ ਬੰਦਿਆਂ 'ਤੇ ਦਬਾਅ ਪਾਉਣ ਲੱਗੇ ਕਿ ਗੁਰਜੰਟ ਸਿੰਘ ਘਰੋਂ ਭੱਜ ਗਿਆ। ਅਸੀਂ ਤੁਹਾਡੀ ਜ਼ਿੰਮੇਵਾਰੀ 'ਤੇ ਛੱਡਿਆ ਸੀ।

ਪੰਚਾਇਤ ਕਹਿੰਦੀ ਸੀ ਤੁਸੀਂ ਤਾਂ ਗੁਰਜੰਟ ਨੂੰ ਇਕ ਰਾਤ ਵੀ ਘਰ ਟਿਕਣ ਨਹੀਂ ਦਿੱਤਾ। ਫਿਰ ਫੜਨ ਲਈ ਅੱਧੀ ਰਾਤ ਆ ਛਾਪਾ ਮਾਰਿਆ। ਕੁਦਰਤੀ ਇਤਫ਼ਾਕ ਨਾਲ ਉਹ ਰਾਤ ਆਪਣੇ ਖੇਤ ਨੂੰ ਪਾਣੀ ਦੀ ਵਾਰੀ ਲਾਉਣ ਗਿਆ ਸੀ। ਤੁਸੀਂ ਟਿਕਣ ਨਹੀਂ ਦਿੱਤਾ, ਉਹ ਹੁਣ ਕਿਸੇ ਪਾਸੇ ਗਿਆ, ਇਸ ਬਾਬਤ ਸਾਨੂੰ ਕੋਈ ਪਤਾ ਨਹੀਂ।

ਗੁਰਜੰਟ ਸਿੰਘ, ਵਰਿਆਮ ਸਿੰਘ ਖੱਪਿਆਂਵਾਲੀ ਦੀ ਜਥੇਬੰਦੀ ਮਾਲਵਾ ਕੇਸਰੀ ਕਮਾਂਡੋ ਫ਼ੋਰਸ ਵਿਚ ਸ਼ਾਮਲ ਹੋ ਗਿਆ। ਭਾਈ ਵਰਿਆਮ ਸਿੰਘ ਖੱਪਿਆਂਵਾਲੀ ਦਲੇਰ ਖਾੜਕੂ ਯੋਧਾ ਸੀ ਤੇ ਉਸ ਦੇ ਹੋਰ ਸਾਥੀ ਸਨ—ਭਾਈ

ਜੋਗਾ ਸਿੰਘ ਬਿਸ਼ਨੰਦੀ, ਭਾਈ ਹਰਜਿੰਦਰ ਸਿੰਘ ਜਿੰਦਾ ਅਰਜਨਪੁਰਾ, ਭਾਈ ਰਣਜੀਤ ਸਿੰਘ ਦਿਆਲਗੜ੍ਹ, ਰਮਨ ਤੇ ਪੱਪੂ। ਇਹਨਾਂ ਸਿੰਘਾਂ ਦੀਆਂ ਖਾੜਕੂ ਕਾਰਵਾਈਆਂ ਦੀ ਸਰਕਾਰੀ ਹਲਕਿਆਂ ਵਿਚ ਪੂਰੀ ਦਹਿਸ਼ਤ ਸੀ। ਗੁਰਜੰਟ ਸਿੰਘ ਬੁੱਧਸਿੰਘਵਾਲਾ ਆਪਣੀ ਜਾਂਬਾਜ਼ੀ ਸਦਕਾ ਛੇਤੀ ਹੀ ਖਾੜਕੂ ਸਿੰਘਾਂ ਦੀ ਮੂਹਰਲੀ ਕਤਾਰ ਵਿਚ ਪਹੁੰਚ ਗਿਆ। ਅਗਸਤ 1986 ਵਿਚ ਮੁਕਤਸਰ ਤੋਂ ਫ਼ਿਰੋਜ਼ਪੁਰ ਰੋਡ 'ਤੇ ਪਿੰਡ ਲੁਬਾਣਿਆਂ ਵਾਲੀ ਖਾੜਕੂ ਸਿੰਘਾਂ ਨੇ ਜੋ ਬੱਸ ਕਾਂਡ ਕੀਤਾ ਸੀ, ਗੁਰਜੰਟ ਸਿੰਘ ਦਾ ਨਾਂ ਉਸ ਵਿਚ ਬੋਲਣ ਲੱਗਾ। ਮੋਗੇ ਦੀ ਅਦਾਲਤ ਵਿਚ ਬੈਠੇ ਸੁਣਵਾਈ ਕਰ ਰਹੇ ਜੱਜ ਕੌਸ਼ਿਕ ਨੂੰ ਦਿਨ ਦਿਹਾੜੇ ਗੋਲੀ ਮਾਰ ਕੇ ਮਾਰਨ ਵਿਚ ਸ. ਗੁਰਜੰਟ ਸਿੰਘ ਦੀ ਜਾਂਬਾਜ਼ੀ ਦੱਸੀ ਜਾਂਦੀ ਹੈ। ਪਿੰਡ ਖੱਪਿਆਂਵਾਲੀ ਤੇ ਲੁਬਾਣਿਆਂਵਾਲੀ ਦੇ ਵਿਚਾਲੇ ਪਿੰਡ ਰੋਡੇ ਦੇ ਟਾਊਟ ਜੋਗਿੰਦਰ ਸਰਪੰਚ ਦੇ ਘਰ ਉੱਤੇ ਜੋ ਹਮਲਾ ਕੀਤਾ ਗਿਆ, ਉਸ ਵਿਚ ਵਰਿਆਮ ਸਿੰਘ ਤੇ ਗੁਰਜੰਟ ਸਿੰਘ ਦਾ ਨਾਂ ਲਿਆ ਜਾਂਦਾ ਹੈ।

ਭਾਈ ਵਰਿਆਮ ਸਿੰਘ ਖੱਪਿਆਂਵਾਲੀ ਨੂੰ 31 ਅਕਤੂਬਰ 1986 ਨੂੰ ਫ਼ਰੀਦਕੋਟ ਪੁਲਿਸ ਵੱਲੋਂ ਕੋਟਕਪੂਰਾ ਤੋਂ ਜੈਤੋ ਰੋਡ ਤੇ ਪਿੰਡ ਢਪਈ ਨਹਿਰ ਦੀ ਪਟੜੀ 'ਤੇ ਅੰਬ ਦੇ ਰੁੱਖ ਨਾਲ ਬੰਨ੍ਹ ਕੇ ਗੋਲੀਆਂ ਮਾਰ ਕੇ ਸ਼ਹੀਦ ਕੀਤਾ ਗਿਆ ਸੀ। ਭਾਈ ਵਰਿਆਮ ਸਿੰਘ ਦੀ ਯਾਦ ਵਿਚ 10 ਨਵੰਬਰ 1986 ਨੂੰ ਪਿੰਡ ਖੱਪਿਆਂਵਾਲੀ (ਨਜ਼ਦੀਕ ਮੁਕਤਸਰ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਸਮੇਂ 20 ਹਜ਼ਾਰ ਸਿੱਖਾਂ ਦਾ ਇਕੱਠ ਹੋਇਆ ਸੀ। ਖਾੜਕੂ ਸਿੰਘਾਂ ਵੱਲੋਂ ਸ਼ਹੀਦ ਭਾਈ ਵਰਿਆਮ ਸਿੰਘ ਖੱਪਿਆਂਵਾਲੀ ਦੀ ਜ਼ਿੰਮੇਵਾਰੀ ਦੀ ਪੱਗ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਦਿੱਤੀ ਗਈ ਸੀ ਤੇ ਸਟੇਜ ਤੋਂ ਐਲਾਨ ਕੀਤਾ ਗਿਆ ਸੀ ਕਿ ਵਰਿਆਮ ਸਿੰਘ ਦੇ ਅਧੂਰੇ ਕਾਰਜ ਗੁਰਜੰਟ ਸਿੰਘ ਬੁੱਧਸਿੰਘਵਾਲਾ ਪੂਰੇ ਕਰੇਗਾ। ਭਾਈ ਗੁਰਜੰਟ ਸਿੰਘ ਨੇ ਸਟੇਜ ਤੋਂ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਗੁਰੂ ਰੂਪ ਸਾਧ ਸੰਗਤ ਜੀ, ਭਾਈ ਵਰਿਆਮ ਸਿੰਘ ਦੀ ਸ਼ਹੀਦੀ ਦੇ ਜ਼ਿੰਮੇਵਾਰਾਂ ਨੂੰ ਬਹੁਤ ਜਲਦੀ ਸੋਧ ਦਿੱਤਾ ਜਾਵੇਗਾ। ਇਸ ਸਮੇਂ ਸ਼ਹੀਦੀ ਸਮਾਗਮ ਦੇ ਚੁਫੇਰੇ ਵੱਡੀ ਗਿਣਤੀ ਵਿਚ ਪੰਜਾਬ ਪੁਲਿਸ ਤਾਇਨਾਤ ਸੀ ਪਰ ਪੁਲਿਸ ਨੇ ਕਿਸੇ ਤਰ੍ਹਾਂ ਦੀ ਦਖ਼ਲ-ਅੰਦਾਜ਼ੀ ਨਹੀਂ ਸੀ ਕੀਤੀ। ਭਾਈ ਗੁਰਜੰਟ ਸਿੰਘ ਇਸ ਸਮਾਗਮ ਵਿਚੋਂ ਪੁਲਿਸ ਤੋਂ ਅੱਖ ਬਚਾ ਕੇ ਨਿਕਲ ਗਿਆ ਸੀ।

ਠੀਕ ਇਕ ਮਹੀਨੇ ਬਾਅਦ ਇਲਾਕੇ ਦੇ ਮਸ਼ਹੂਰ ਟਾਊਟ ਜੋਗਿੰਦਰ ਸਰਪੰਚ ਰੋਡੇ ਨੂੰ ਉਸ ਦੇ ਦੋ ਸਾਥੀਆਂ, ਸੋਭਾ ਤੇ ਗੁਰਦੀਪ ਸਮੇਤ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਸੋਧ ਦਿੱਤਾ। ਜੋਗਿੰਦਰ ਰੋਡੇ ਸਰਪੰਚ ਆਪਣੇ ਤਿੰਨ

ਸਾਥੀਆਂ ਨਾਲ ਪਿੰਡ ਰੋਡੇ ਤੋਂ ਲੁਬਾਣਿਆਂਵਾਲੀ ਬੱਸ ਅੱਡੇ ਨੂੰ ਆ ਰਿਹਾ ਸੀ। ਸੂਏ ਦੀ ਪਟੜੀ 'ਤੇ ਚੜ੍ਹਿਆ ਹੀ ਸੀ ਕਿ ਕੁਝ ਗੱਭਰੂ ਜਿਨ੍ਹਾਂ ਤੇੜ ਚਾਦਰਾਂ ਬੰਨ੍ਹੀਆਂ ਹੋਈਆਂ ਸਨ, ਹੱਥ ਵਿਚ ਚਾਹ ਵਾਲੀ ਡੋਲਣੀ ਫੜੀ ਹੋਈ ਸੀ, ਮੋਢੇ 'ਤੇ ਕਹੀ ਤੇ ਹੱਥ ਵਿਚ ਗੰਡਾਸਾ ਫੜਿਆ ਹੋਇਆ ਸੀ ਅਤੇ ਖੇਸਾਂ ਦੀਆਂ ਬੁੱਕਲਾਂ ਮਾਰੀਆਂ ਹੋਈਆਂ ਸਨ, ਜੋ ਵੇਖਣ ਨੂੰ ਖੇਤਾਂ ਨੂੰ ਪਾਣੀ ਲਾਉਣ ਵਾਲੇ ਕਿਸਾਨ ਜਾਪਦੇ ਸਨ। ਲਾਗੇ ਆਉਣ 'ਤੇ ਲਲਕਾਰਿਆ, "ਓਏ, ਭੱਜ ਲਓ ਜੇ ਭੱਜਿਆ ਜਾਂਦਾ ਹੈ ਤਾਂ। ਅਸੀਂ ਵਰਿਆਮ ਸਿੰਘ ਦੇ ਸਾਥੀ ਬਦਲਾ ਲੈਣ ਲਈ ਆ ਗਏ ਹਾਂ।"

ਸਿੰਘਾਂ ਦੇ ਲਲਕਾਰੇ ਸੁਣ ਕੇ ਜੋਗਿੰਦਰ ਟਾਊਟ ਤੇ ਸਾਥੀਆਂ ਦੇ ਹੋਸ਼-ਹਵਾਸ ਗੁੰਮ ਹੋ ਗਏ। ਉਹ ਭੱਜ ਉੱਠੇ, ਭੱਜ ਕੇ ਪਾਣੀ ਵਾਲੇ ਸੁੱਕੇ ਸੂਏ ਵਿਚ ਵੜ ਗਏ। ਸਿੰਘਾਂ ਨੇ ਸਟੇਨ ਗੰਨਾਂ ਨਾਲ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਜੋਗਿੰਦਰ ਰੋਡੇ ਸਰਪੰਚ ਤੇ ਦੋ ਸਾਥੀ ਸੋਭਾ ਤੇ ਗੁਰਦੀਪ ਗੋਲੀਆਂ ਲੱਗਣ ਨਾਲ ਮਾਰੇ ਗਏ। ਇਕ ਮਿੱਠੂ ਸਿਹੁੰ ਭੱਜ ਜਾਣ ਵਿਚ ਸਫਲ ਹੋ ਗਿਆ। ਭੱਜ ਕੇ 14 ਕਿਲੋਮੀਟਰ ਮੁਕਤਸਰ ਥਾਣੇ ਗਿਆ ਤੇ ਮੁਨਸ਼ੀ ਨੂੰ ਜਾ ਸਾਰੀ ਵਾਰਤਾ ਦੱਸੀ। ਪੁਲਿਸ ਨੇ ਆ ਕੇ ਸੂਏ ਵਿਚੋਂ ਲਾਸ਼ਾਂ ਕੱਢੀਆਂ ਤੇ ਪੋਸਟ ਮਾਰਟਮ ਕਰਨ ਹੀ ਮੁਕਤਸਰ ਦੇ ਹਸਪਤਾਲ ਭੇਜ ਦਿੱਤੀਆਂ। ਇਸ ਕਾਂਡ ਦੀ ਜ਼ਿੰਮੇਵਾਰੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਅਖ਼ਬਾਰਾਂ ਰਾਹੀਂ ਆਪਣੇ ਸਿਰ ਲਈ ਸੀ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਬਹਾਦਰੀ ਦੀਆਂ ਗੱਲਾਂ ਪਿੰਡਾਂ ਦੀਆਂ ਸੱਥਾਂ ਵਿਚ ਹੁੰਦੀਆਂ ਸਨ। ਹਕੂਮਤਾਂ ਦਾ ਵਿਸ਼ਵਾਸ ਹੁੰਦਾ ਹੈ ਕਿ ਜੇ ਬਾਗ਼ੀ ਸਿੰਘਾਂ ਦੀਆਂ ਸਿਫ਼ਤਾਂ ਸੱਥਾਂ ਵਿਚ ਹੋਣ ਲੱਗ ਪੈਣ, ਜੇ ਬਾਗ਼ੀ ਸਿੰਘਾਂ ਖ਼ਿਲਾਫ਼ ਸਖ਼ਤੀ ਨਾ ਵਰਤੀ ਜਾਵੇ ਤਾਂ ਆਮ ਲੋਕ ਉਹਨਾਂ ਤੋਂ ਪ੍ਰਭਾਵਿਤ ਹੋ ਕੇ ਬਾਗ਼ੀਆਂ ਦੇ ਸਾਥੀ ਬਣਨ ਲੱਗ ਪੈਂਦੇ ਹਨ। ਇਸ ਲਈ ਬਾਗ਼ੀ ਸਿੱਖਾਂ ਦੇ ਪਰਿਵਾਰਾਂ ਉੱਤੇ ਜ਼ੁਲਮ ਤਸ਼ੱਦਦ ਕਰ ਕੇ ਲੋਕਾਂ ਦੇ ਮਨਾਂ ਵਿਚ ਦਹਿਸ਼ਤ ਬਿਠਾਈ ਜਾਂਦੀ ਹੈ ਕਿ ਅੱਗੇ ਤੋਂ ਕੋਈ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਕਰਨ ਦੀ ਜੁਰਅਤ ਨਾ ਕਰ ਸਕੇ। ਇਸ ਕੰਮ ਲਈ ਮੋਟੇ ਦਿਮਾਗ਼ ਵਾਲੇ ਪੁਲਿਸ ਵਾਲਿਆਂ ਨੂੰ ਵੱਡੇ ਅਹੁਦਿਆਂ ਦਾ ਲਾਲਚ ਦੇ ਕੇ ਬੇਦੋਸ਼ੇ ਲੋਕਾਂ ਨੂੰ ਕੁੱਟ-ਮਾਰ ਕਰਨ, ਤਸ਼ੱਦਦ ਕਰਨ, ਘਰ-ਬਾਰ ਸਾੜਨ ਦੀ ਖੁੱਲ੍ਹ ਦਿੱਤੀ ਜਾਂਦੀ ਹੈ। ਬਦ-ਦਿਮਾਗ਼ ਹਕੂਮਤ ਦੀ ਜੀ-ਹਜ਼ੂਰੀ ਕਰਨ ਵਾਲੇ ਹੱਕ-ਸੱਚ ਤੇ ਇਨਸਾਫ਼ ਦੀ ਜ਼ਿੰਮੇਵਾਰੀ ਨੂੰ ਭੁੱਲ ਜਾਂਦੇ ਹਨ ਤੇ ਇਹਨਾਂ ਵਿਅਕਤੀਆਂ ਦਾ ਅੰਤ ਵੀ ਚੰਗਾ ਨਹੀਂ ਹੁੰਦਾ। ਇਹ ਲੋਕਾਈ ਤੋਂ ਬਦਨਾਮੀ ਖੱਟ ਕੇ ਹੀ ਕੁਮੌਤੇ ਮਰਦੇ ਹਨ।

ਅਜਿਹਾ ਸਿੱਖ ਇਤਿਹਾਸ ਦਾ ਖਲਨਾਇਕ ਹੋਇਆ ਹੈ ਥਾਣੇਦਾਰ ਮਿੱਤ ਸਿਹੁੰ। ਮਿੱਤ ਸਿਹੁੰ ਦਲਿਤ ਪਰਿਵਾਰ ਵਿਚੋਂ ਸੀ ਤੇ ਪੰਜਾਬ ਵਿਚ ਚੱਲ ਰਹੀ ਖਾੜਕੂ ਲਹਿਰ ਨੂੰ ਦਬਾਉਣ ਲਈ, ਸਿੱਖਾਂ ਉੱਤੇ ਜ਼ੁਲਮ ਤਸ਼ੱਦਦ ਕਰਨ ਵਿਚ ਇਹ ਮੋਹਰੀ ਸੀ। ਥਾਣੇਦਾਰ ਮਿੱਤ ਸਿਹੁੰ ਬਾਘਾ ਪੁਰਾਣਾ ਥਾਣੇ ਵਿਚ ਲੱਗਿਆ ਸੀ। ਇਸ ਨੇ ਪੁਲਿਸ ਦੀ ਵੱਡੀ ਗਿਣਤੀ ਨਾਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਘਰ ਨੂੰ ਘੇਰ ਲਿਆ। ਗੁਰਜੰਟ ਸਿੰਘ ਦੇ ਬਾਪੂ ਨਛੱਤਰ ਸਿੰਘ ਨੂੰ ਫੜ ਕੇ ਥਾਣੇ ਲੈ ਗਿਆ। ਪਰਿਵਾਰ ਦੇ ਜੀਅ ਜਿਹੜੇ ਪਾਸੇ ਹੋ ਸਕਦੇ ਸੀ, ਅੱਗੇ-ਪਿੱਛੇ ਹੋ ਕੇ ਦਿਨ ਕੱਟੀ ਕਰਨ ਲੱਗੇ। ਥਾਣੇਦਾਰ ਮਿੱਤ ਸਿਹੁੰ ਹਿੰਦ ਹਕੂਮਤ ਦਾ ਵਫ਼ਾਦਾਰ ਸੀ ਤੇ ਲੋਕਾਂ ਵਿਚ ਦਹਿਸ਼ਤ ਪਾਉਣ ਦੇ ਮਕਸਦ ਨਾਲ ਉਸ ਨੇ ਗੁਰਜੰਟ ਸਿੰਘ ਦੀ ਦਾਦੀ ਬਸੰਤ ਕੌਰ ਦਾ ਸੰਦੂਕ, ਮਾਤਾ ਦਾ ਸੰਦੂਕ, ਪੇਟੀਆਂ, ਟਰੰਕ, ਦਾਣਿਆਂ ਵਾਲੇ ਡਰੰਮ, ਮੰਜੇ ਤੇ ਇਥੋਂ ਤਕ ਕਿ ਘਰ ਵਿਚੋਂ ਪਾਣੀ ਵਾਲਾ ਨਲਕਾ ਵੀ ਪੁੱਟ ਕੇ ਲੈ ਗਿਆ।

ਦੋ ਕਮਰਿਆਂ ਵਿਚ ਬਾਲਣ ਸੁੱਟ ਕੇ ਅੱਗ ਲਵਾਉਣ ਲੱਗਾ ਤਾਂ ਇਕ ਬੀਬੀ (ਲੇਡੀ ਪੰਜਾਬ ਪੁਲਿਸ ਵਾਲੀ) ਨੇ ਕਿਹਾ, "ਇਹ ਤੁਸੀਂ ਗ਼ਲਤ ਕਰ ਰਹੇ ਹੋ। ਜਿਸ ਦਿਨ ਗੁਰਜੰਟ ਮਾਰਿਆ ਗਿਆ, ਉਸ ਦਿਨ ਪਰਿਵਾਰ ਦੇ ਜੀਆਂ ਨੂੰ ਸਿਰ ਲੁਕਾਉਣ ਲਈ ਥਾਂ ਤਾਂ ਰਹਿਣ ਦਿਉ। ਸਾਹਬ, ਕਮਰਿਆਂ ਦੀਆਂ ਛੱਤਾਂ ਦੇ ਬਾਲੇ ਸਾੜ ਕੇ ਗੁਰਜੰਟ ਤੁਹਾਡੇ ਅੱਗੇ ਪੇਸ਼ ਤਾਂ ਨਹੀਂ ਹੋਣ ਲੱਗਾ।" ਜਿਸ 'ਤੇ ਕਮਰਿਆਂ ਨੂੰ ਅੱਗ ਨਾ ਲਾਈ ਗਈ। ਐਸ.ਐਚ.ਓ. ਮਿੱਤ ਸਿਹੁੰ ਸਮਝਦਾ ਸੀ ਕਿ ਮੈਂ ਜਿੰਨਾ ਜ਼ੁਲਮ ਸਿੰਘਾਂ ਉੱਤੇ, ਸਿੰਘਾਂ ਦੇ ਬੇਦੋਸ਼ੇ ਪਰਿਵਾਰਾਂ ਉੱਤੇ ਕਰਾਂਗਾ, ਹਕੂਮਤ ਉਤਨੇ ਹੀ ਮੋਢਿਆਂ 'ਤੇ ਸਟਾਰ ਵਧਾਏਗੀ। ਉਸ ਨੇ ਜ਼ੁਲਮ ਦੀ ਹੱਦ ਹੀ ਕਰ ਦਿੱਤੀ। ਬਜ਼ੁਰਗ ਬਾਪੂ ਨਛੱਤਰ ਸਿੰਘ ਦੇ ਸਿਰਫ਼ ਕੱਛਾ ਹੀ ਤੇੜ ਸੀ, ਸਾਰੇ ਕੱਪੜੇ ਲਾਹ ਕੇ ਬਾਘਾ ਪੁਰਾਣਾ ਦੇ ਚੌਂਕ ਵਿਚ ਦੁਪਹਿਰੇ ਗਰਮੀਆਂ ਦੇ ਦਿਨਾਂ ਵਿਚ ਲੰਮਾ ਪਾ ਕੇ ਡਾਂਗਾਂ ਨਾਲ ਕੁੱਟਿਆ। ਫਿਰ ਗਰਮ ਲੁੱਕ ਲੱਤਾਂ ਤੇ ਬਾਹਾਂ 'ਤੇ ਪਾ ਕੇ ਮਾਸ ਸਾੜਿਆ ਤੇ ਕਿਹਾ ਕਿ ਕਿਥੇ ਆ ਤੇਰਾ ਵੱਡਾ ਬਹਾਦਰ ਸੂਰਮਾ ਗੁਰਜੰਟ, ਤੈਨੂੰ ਆ ਕੇ ਮੇਰੇ ਤੋਂ ਛੁਡਾ ਲਿਜਾਵੇ।

ਮਿੱਤ ਸਿਹੁੰ ਥਾਣੇਦਾਰ ਨੇ ਇਹ ਜ਼ੁਲਮ ਬਾਘਾ ਪੁਰਾਣਾ ਦੇ ਚੌਂਕ ਵਿਚ ਕੀਤਾ ਸੀ ਤੇ ਲੋਕਾਂ ਨੇ ਹੁਸਨ ਸਿੰਘ ਹੁਸਨਾ ਡਾਲਾ ਨੂੰ ਕਿਹਾ, "ਬਾਬਾ ਹੁਸਨ ਸਿਆਂ ਪਤਾ ਨਹੀਂ ਕੀ ਹੋ ਗਿਆ ਥੋਨੂੰ, ਨਾ ਹੀ ਕੁਝ ਜੰਟਾ ਕਰਦਾ ਏ, ਨਾ ਹੀ ਤੂੰ। ਮਿੱਤੇ ਨੇ ਤਾਂ ਜਮਾਂ ਅੱਤ ਚੁੱਕ ਲਈ ਆ। ਬਾਪੂ ਨਛੱਤਰ ਸਿੰਘ ਨੂੰ ਚੌਂਕ 'ਚ ਤਸੀਹੇ ਦੇਵੇ, ਤੁਹਾਡੀ ਅਣਖ ਨੂੰ ਵੰਗਾਰੇ। ਤੁਸੀਂ ਕਾਹਦੇ ਖਾੜਕੂ ਓ ?"

ਹੁਸਨ ਸਿੰਘ ਨੇ ਕਿਹਾ, "ਮੈਂ ਇਕ ਵਾਰੀ ਗੁਰਜੰਟ ਸਿੰਘ ਨੂੰ ਮਿਲ ਕੇ ਗੱਲ ਕਰਦਾਂ। ਹੁਣ ਸਮਝੋ ਮਿੱਤੇ ਨੂੰ ਮਿੱਟੀ 'ਚ ਮਿਲਾ ਕੇ ਹੀ ਸਾਹ ਲਵਾਂਗੇ।"

ਹੁਸਨ ਸਿੰਘ ਨੇ ਥਾਣੇਦਾਰ ਮਿੱਤ ਸਿਹੁੰ ਨੂੰ ਸੁਨੇਹਾ ਭੇਜਿਆ ਕਿ ਮਿੱਤੇ ਤੂੰ ਵੀ ਮਜ਼ਬੀ ਸਿੱਖ ਤੇ ਵੀ ਮਜ਼ਬੀ ਸਿੰਘ। ਹੁਣ ਪਤਾ ਲੱਗਜੂ ਤੂੰ ਗੁਰਜੰਟ ਨੂੰ ਆਤਮ ਸਮਰਪਣ ਲਈ ਮਜਬੂਰ ਕਰਦਾ ਏਂ ਜਾਂ ਮੈਂ ਤੇਰੇ ਮੋਢਿਆਂ ਦੇ ਸਟਾਰ ਤੇ ਫੀਤੀਆਂ ਲਾਹੁੰਦਾਂ। ਕਾਇਮ ਹੋ ਜਾ, ਫਿਰ ਨਾ ਆਖੀਂ ਦੱਸਿਆ ਨਹੀਂ। ਮੈਂ ਗੁਰੂ ਗੋਬਿੰਦ ਸਿੰਘ ਦਾ ਸਿੰਘ ਹਾਂ, ਤੈਨੂੰ ਲਲਕਾਰ ਕੇ ਮਿਲਾਂਗਾ।"

ਗੁਰਜੰਟ ਸਿੰਘ ਤੇ ਹੁਸਨ ਸਿੰਘ ਮਿਲੇ ਤੇ ਥਾਣੇਦਾਰ ਮਿੱਤ ਸਿਹੁੰ ਨੂੰ ਸੋਧਣ ਦੀ ਵਿਚਾਰ ਕੀਤੀ। ਭਾਈ ਗੁਰਜੰਟ ਸਿੰਘ ਨੇ ਕਿਹਾ, "ਭਾਈ ਹੁਸਨ ਸਿੰਘ, ਤੂੰ ਅੱਗੇ ਦਾ ਪਤਾ ਕਰ ਤੇ ਇਸ਼ਾਰਾ ਕਰਨ ਦੀ ਜ਼ਿੰਮੇਵਾਰੀ ਸੰਭਾਲ। ਐਕਸ਼ਨ ਦੀ ਜ਼ਿੰਮੇਵਾਰੀ ਮੈਂ ਆਪ ਸੰਭਾਲ ਲਵਾਂਗਾ।"

ਹੁਸਨ ਸਿੰਘ ਨੇ ਟੁੱਟੇ ਜਿਹੇ ਸਾਈਕਲ ਦੇ ਪਿੱਛੇ ਸਬਜ਼ੀ ਵਾਲੀ ਟੋਕਰੀ ਬੰਨ੍ਹ ਲਈ ਤੇ ਥਾਣੇਦਾਰ ਮਿੱਤ ਸਿਹੁੰ ਦੇ ਘਰ ਦੇ ਮੂਹਰੇ ਗੇੜੇ ਲਾ ਕੇ ਹੋਕਾ ਦੇਣ ਲੱਗਾ, "ਅੰਬ ਲਉ ਜੀ ਕਲਮੀ ਮਿੱਠੇ ਅੰਬ। ਖ਼ਰਬੂਜ਼ੇ ਲਉ ਜੀ ਮਿੱਠੇ ਖ਼ਰਬੂਜ਼ੇ। ਭਿੰਡੀ, ਕਰੇਲੇ ਬਤਾਊਂ।" ਗੇੜਾ ਲਾਇਆ ਕਰੇ ਤੇ ਸਟੇਨਗੰਨ ਸਬਜ਼ੀ ਵਾਲੀ ਟੋਕਰੀ ਵਿਚ ਹੇਠਾਂ ਪਰ ਕੇ ਲੁਕਾਈ ਹੁੰਦੀ ਸੀ। ਕਈ ਦਿਨ ਲੰਘ ਗਏ, ਥਾਣੇਦਾਰ ਨੇ ਕਦੀ ਵੀ ਘਰ ਵਿਚੋਂ ਨਿਕਲ ਕੇ ਫੇਰੀ ਵਾਲੇ ਤੋਂ ਕੋਈ ਸਬਜ਼ੀ ਵਗੈਰਾ ਖ਼ਰੀਦਣ ਦੀ ਕੋਸ਼ਿਸ਼ ਨਾ ਕੀਤੀ।

ਦੂਜੇ ਪਾਸੇ ਗੁਰਜੰਟ ਸਿੰਘ, ਲੱਖਾ ਸਿੰਘ ਧੱਲੇ ਕੇ, ਦਰਸ਼ਨ ਸਿੰਘ ਬਿੱਲਾ ਤਖਾਣਵੱਧ ਅਤੇ ਇਕਬਾਲ ਸਿੰਘ ਬੱਬਰ ਵੀ ਥਾਣੇਦਾਰ ਮਿੱਤ ਸਿਹੁੰ ਨੂੰ ਸੋਧਣ ਲਈ ਪਹੁੰਚ ਗਏ। ਹੁਸਨ ਸਿੰਘ ਨੇ ਦੱਸਿਆ ਕਿ ਥਾਣੇਦਾਰ ਮਿੱਤ ਸਿਹੁੰ ਇਕ ਗੰਨਮੈਨ ਦੇ ਨਾਲ 9 ਤੋਂ 9.30 ਵਜੇ ਸਵੇਰੇ ਡਿਊਟੀ ਲਈ ਘਰ ਤੋਂ ਬਾਘਾ ਪੁਰਾਣਾ ਥਾਣੇ ਪੈਦਲ ਹੀ ਪਹੁੰਚਦਾ ਹੈ। ਇਹ ਸਮਾਂ ਉਸ ਨੂੰ ਸੋਧਣ ਲਈ ਵਧੀਆ ਹੈ। ਵਿਚਾਰ 'ਤੇ ਫ਼ੈਸਲਾ ਪੱਕਾ ਹੋ ਗਿਆ।

ਹੁਸਨ ਸਿੰਘ ਆਪਣੀ ਡਿਊਟੀ 'ਤੇ ਤਾਇਨਾਤ ਸੀ। ਉਸ ਨੇ ਮਿੱਤ ਸਿਹੁੰ ਦੇ ਘਰੋਂ ਤੁਰਨ 'ਤੇ ਅੱਗੇ ਦੱਸਣਾ ਸੀ। ਅਗਲਾ ਐਕਸ਼ਨ ਕਰਨ ਦੀ ਜ਼ਿੰਮੇਵਾਰੀ ਗੁਰਜੰਟ ਸਿੰਘ ਦੀ ਸੀ।

ਜਿਥੇ ਹੁਣ ਬਾਘਾ ਪੁਰਾਣਾ ਡੀ.ਐਸ.ਪੀ. ਦੀ ਰਿਹਾਇਸ਼ ਹੈ, ਇਥੇ ਪਹਿਲਾਂ ਐਸ.ਐਚ.ਓ. ਦੀ ਰਿਹਾਇਸ਼ ਹੋਇਆ ਕਰਦੀ ਸੀ। ਇਥੋਂ ਹੀ ਥਾਣੇਦਾਰ ਮਿੱਤ ਸਿਹੁੰ ਇਕ ਗੰਨਮੈਨ ਦੇ ਨਾਲ ਸਦਰ ਥਾਣਾ ਬਾਘਾ ਪੁਰਾਣਾ ਪਹੁੰਚਣ ਲਈ ਤੁਰ ਪਿਆ। ਹੁਸਨ ਸਿੰਘ ਕੋਲੋਂ ਦੀ ਸਬਜ਼ੀ ਦੀ ਟੋਕਰੀ ਵਾਲਾ ਸਾਈਕਲ ਲੈ

ਕੇ ਲੰਘਿਆ ਤੇ ਹੋਕਾ ਦੇਂਦਾ ਜਾ ਰਿਹਾ ਸੀ, "ਅੰਬ ਲਉ ਬਈ ਕਲਮੀ ਮਿੱਠੇ ਅੰਬ।" ਜਿਥੇ ਸਿੰਘਾਂ ਨੂੰ ਹੁਸ਼ਿਆਰ ਕਰਨਾ ਸੀ, ਬਈ ਸ਼ਿਕਾਰ ਆ ਰਿਹਾ ਜੇ, ਉਥੇ ਜਾ ਕੇ ਹੋਕਾ ਦਿੱਤਾ, "ਅੰਬ ਚੂਪ ਲਓ, ਬਾਈ ਜੀ ਅੰਬ।"

ਭਾਈ ਗੁਰਜੰਟ ਸਿੰਘ, ਭਾਈ ਲੱਖਾ ਸਿੰਘ ਧੱਲੇ ਕੇ, ਭਾਈ ਇਕਬਾਲ ਸਿੰਘ ਬੱਬਰ, ਭਾਈ ਦਰਸ਼ਨ ਸਿੰਘ ਬਿੱਲਾ ਤਖਾਣਵੱਧ ਨੇ ਕੋਠੀ ਤੋਂ ਥਾਣੇ ਜਾਂਦਿਆਂ ਰਸਤੇ ਵਿਚ ਚਾਰੇ ਪਾਸਿਆਂ ਤੋਂ ਘੇਰ ਲਿਆ ਤੇ ਹੁਸਨ ਸਿੰਘ ਨੇ ਹੋਕਾ ਦਿੱਤਾ, "ਖਵਾ ਦਿਉ ਅੰਬ ਬਈ ਮਿੱਠੇ ਅੰਬ।"

ਹੁਸਨ ਸਿੰਘ ਅੱਗੇ ਲੰਘ ਗਿਆ ਤੇ ਥਾਣੇਦਾਰ ਮਿੱਤ ਸਿਹੁੰ ਤੇ ਗੰਨਮੈਨ, 15 ਸਤੰਬਰ 1987, ਅੱਸੂ ਦੀ ਪਹਿਲੀ ਦਾ ਦਿਨ ਸੀ, ਸਵੇਰ ਦੇ ਅੱਠ ਵੱਜੇ ਸਨ ਜਦੋਂ ਸਿੰਘਾਂ ਦੇ ਕਾਬੂ ਆ ਗਏ। ਸਿੰਘਾਂ ਨੇ ਗੋਲੀਆਂ ਮਾਰ ਦੇ ਦੋਵਾਂ ਨੂੰ ਮਾਰ ਦਿੱਤਾ ਤੇ ਐਸ.ਐਚ.ਓ. ਮਿੱਤ ਸਿਹੁੰ ਦਾ ਪਸਤੌਲ ਤੇ ਗੰਨਮੈਨ ਦੀ ਬੰਦੂਕ ਵੀ ਲੈ ਗਏ। ਸਾਰੇ ਸਿੰਘ ਥਾਣੇਦਾਰ ਮਿੱਤ ਸਿਹੁੰ ਨੂੰ ਨਰਕਧਾਮ ਦੀ ਗੱਡੀ ਚੜ੍ਹਾ ਕੇ ਬਚ ਨਿਕਲਣ ਵਿਚ ਕਾਮਯਾਬ ਹੋ ਗਏ। ਹੁਸਨ ਸਿੰਘ ਅੰਬਾਂ ਦੀ ਟੋਕਰੀ ਤੇ ਸਾਈਕਲ ਥਾਣੇ ਦੇ ਬੂਹੇ ਅੱਗੇ ਖੜਾ ਕਰ ਕੇ ਗੁਰਜੰਟ ਸਿੰਘ ਹੋਰਾਂ ਦੇ ਨਾਲ ਹੀ ਚਲਾ ਗਿਆ। ਖ਼ਾਲੀ ਖੜੇ ਸਾਈਕਲ ਤੇ ਅੰਬਾਂ ਵਾਲੀ ਟੋਕਰੀ ਨੂੰ ਥਾਣੇ ਵਾਲੇ ਅੰਦਰ ਲੈ ਗਏ। ਰਾਤ ਹਨੇਰਾ ਹੋਏ ਥਾਣੇਦਾਰ ਮਿੱਤ ਸਿਹੁੰ ਦਾ ਸਸਕਾਰ ਕਰ ਕੇ ਡਿਊਟੀ ਤੋਂ ਵਾਪਸ ਆਏ ਪੁਲਿਸ ਮੁਲਾਜ਼ਮ, ਟੋਕਰੀ ਵਿਚੋਂ ਅੰਬ ਕੱਢ ਕੇ ਖਾਣ ਲੱਗ ਪਏ ਤਾਂ ਇਕ ਸੰਤਰੀ ਨੇ ਕਿਹਾ, "ਇਹ ਅੰਬ ਕਿਉਂ ਖਾਂਦੇ ਹੋ।"

ਪੁਲਿਸ ਮੁਲਾਜ਼ਮ ਕਹਿੰਦੇ, "ਕਿਉਂ"

ਸੰਤਰੀ ਕਹਿੰਦਾ, "ਇਹ ਉਹ ਪਤੰਦਰ ਸਾਈਕਲ ਤੇ ਅੰਬ ਛੱਡ ਗਏ ਥਾਣੇ ਮੂਹਰੇ, ਜਿਨ੍ਹਾਂ ਐਸ.ਐਚ.ਓ. ਨੂੰ ਮਾਰਿਆ।"

ਪੁਲਿਸ ਵਾਲੇ ਕਹਿੰਦੇ, "ਚਲੋ ਕੋਈ ਗੱਲ ਨਹੀਂ, ਇਹਦੇ ਨਾਲ ਤਾਂ ਜਦੋਂ ਕਿਤੇ ਬਾਹਰ ਜਾਈਦਾ ਸੀ, ਉਦੋਂ ਈ ਭੁੱਖਾ ਮਾਰਦਾ ਸੀ। ਅੱਜ ਵੀ ਮਰਨ ਵਾਲੇ ਦਿਨ ਵੀ ਸਾਰਾ ਦਿਨ ਭੁੱਖਾ ਮਾਰਿਆ ਏ। ਕਿਸੇ ਨੇ ਰੋਟੀ ਦੀ ਬੁਰਕੀ ਦੀ ਸੁਲਾਹ ਤਕ ਨਹੀਂ ਮਾਰੀ। ਇਹਦੇ ਨਾਲੋਂ ਤਾਂ ਉਹ ਹੀ ਚੰਗੇ ਨੇ, ਜਿਹੜੇ ਸਾਡੇ ਚੂਪਣ ਲਈ ਅੰਬ ਛੱਡ ਗਏ।"

ਉਹਨਾਂ ਵੱਲ ਵੇਖ ਕੇ ਸੰਤਰੀ ਨੇ ਵੀ ਦੋ ਅੰਬ ਫੜ ਲਏ ਤੇ ਚੂਪਣ ਲੱਗ ਪਿਆ। ਰਾਤ ਵਾਹਵਾ ਹਨੇਰਾ ਹੋ ਗਿਆ ਸੀ। ਥਾਣੇ ਦਾ ਮਾਲਕ ਮਾਰਿਆ ਜਾਣਾ ਕੋਈ ਛੋਟੀ ਗੱਲ ਨਹੀਂ ਸੀ। ਪੁਲਿਸ ਵਾਲੇ ਸਿੰਘਾਂ ਦੀ ਟੋਕਰੀ ਵਾਲੇ ਅੰਬ ਚੂਪਦੇ ਰਹੇ ਤੇ ਸੌਂ ਗਏ। ਸਵੇਰੇ ਫਿਰ ਡਿਊਟੀ ਦੇਣੀ ਸੀ।

ਥਾਣੇਦਾਰ ਮਿੱਤ ਸਿਹੁੰ ਨੂੰ ਗੁਰਜੰਟ ਸਿੰਘ ਤੇ ਉਸ ਦੇ ਸਾਥੀਆਂ ਵੱਲੋਂ ਬਾਘਾ ਪੁਰਾਣਾ ਥਾਣੇ ਦੇ ਅੱਗੇ ਮੂਧੇ ਮੂੰਹ ਸੁੱਟਣ ਤੇ ਉਸ ਦੇ ਹਥਿਆਰ ਵੀ ਲੈ ਜਾਣ ਦੀ ਖ਼ਬਰ ਚੰਡੀਗੜ੍ਹ ਵਿਚ ਉਸ ਵੇਲੇ ਦੇ ਪੰਜਾਬ ਪੁਲਿਸ ਦੇ ਮੁਖੀ ਰਿਬੈਰੋ ਨੇ ਸੁਣੀ ਤਾਂ ਉਸ ਵੇਲੇ ਉਹ ਪ੍ਰੈਸ ਕਾਨਫ਼ਰੰਸ ਵਿਚ ਪੱਤਰਕਾਰਾਂ ਨਾਲ ਗੱਲਬਾਤ ਕਰ ਰਿਹਾ ਸੀ। ਉਹ ਕੰਬਣ ਲੱਗ ਪਿਆ ਤੇ ਉਸ ਨੇ ਪਾਣੀ ਮੰਗਾ ਕੇ ਪੀਤਾ। ਉਹ ਇਹ ਕਹਿ ਕੇ ਕੁਰਸੀ ਤੋਂ ਉੱਠ ਖਲੋਤਾ ਕਿ ਗੋਲੀ ਬਦਲੇ ਗੋਲੀ ਦੀ ਨੀਤੀ ਗ਼ਲਤ ਹੈ। ਜਦੋਂ ਇਕ ਪੱਤਰਕਾਰ ਨੇ ਕਾਹਲੀ ਨਾਲ ਇਹ ਸਵਾਲ ਕਰ ਦਿੱਤਾ ਕਿ ਡੀ.ਜੀ.ਪੀ. ਸਾਹਿਬ, ਇਹ ਦੱਸਦੇ ਜਾਉ ਕਿ ਪੁਲਿਸ ਦੀ ਗੋਲੀ ਖ਼ਿਲਾਫ਼ ਖਾੜਕੂਆਂ ਦੀ ਗੋਲੀ ਦੀ ਨੀਤੀ ਗ਼ਲਤ ਹੈ ਜਾਂ ਖਾੜਕੂਆਂ ਦੀ ਗੋਲੀ ਖ਼ਿਲਾਫ਼ ਪੁਲਿਸ ਦੀ ਗੋਲੀ ਦੀ ਨੀਤੀ ਗ਼ਲਤ ਹੈ? ਰਿਬੈਰੋ ਨੇ ਪੱਤਰਕਾਰ ਦੇ ਇਸ ਸਵਾਲ ਦਾ ਜਵਾਣ ਦੇਣ ਤੋਂ ਟਾਲਾ ਵੱਟ ਲਿਆ ਤੇ ਐਨਕਾਂ ਦੇ ਸ਼ੀਸ਼ੇ ਰੁਮਾਲ ਨਾਲ ਪੂੰਝਦਾ ਹੋਇਆ ਉਠ ਕੇ ਆਪਣੀ ਕੋਠੀ ਦੇ ਪਿਛਲੇ ਕਮਰੇ ਨੂੰ ਤੁਰ ਪਿਆ। ਥਾਣੇਦਾਰ ਮਿੱਤ ਸਿਹੁੰ ਦੀ ਖਾੜਕੂਆਂ ਹੱਥੋਂ ਮੌਤ ਸੁਣ ਕੇ ਰਿਬੈਰੋ ਦੀਆ ਅੱਖਾਂ ਅੱਗੇ ਹਨੇਰਾ ਹੋ ਗਿਆ ਸੀ ਕਿਉਂਕਿ ਥਾਣੇਦਾਰ ਮਿੱਤ ਸਿਹੁੰ ਉਸ ਦੇ ਵਫ਼ਾਦਾਰ ਅਫ਼ਸਰਾਂ ਵਿਚੋਂ ਇਕ ਸੀ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਸਿੱਖ ਨੌਜਵਾਨਾਂ ਨੂੰ ਅਪੀਲ ਕਰਦਿਆਂ ਹਮੇਸ਼ਾ ਕਹਿੰਦੇ ਸਨ, "ਸਿੰਘੋ, ਸ਼ਸਤਰਧਾਰੀ ਹੋਵੋ, ਸ਼ਸਤਰ ਵਧੀਆ ਹੋਣੇ ਚਾਹੀਦੇ। ਸ਼ਸਤਰ ਕਿਥੋਂ ਲੈਣੇ, ਇਹ ਤੁਸੀਂ ਆਪ ਸੋਚਣਾ। ਆਪਣੇ ਹੱਥੀ ਆਪਣਾ ਆਪੇ ਹੀ ਕਾਜ ਸਵਾਰੀਐ, ਗੁਰੂ ਸਾਹਿਬ ਦੇ ਹੁਕਮ ਅਨੁਸਾਰ। ਲਾਇਸੰਸਾਂ ਦੀ ਲੋੜ ਨਹੀਂ। ਜੇ ਚਰਖੇ ਤੇ ਬੱਕਰੀ ਵਾਲੇ ਬਾਪੂ ਦਾ ਪੁੱਤ ਪਵਨ ਕੁਮਾਰ 230 ਗਰਨੇਡ ਰੱਖ ਸਕਦਾ, ਬਿਨਾਂ ਲਾਇਸੰਸ ਤੋਂ, ਤੁਸੀਂ ਤਾਂ ਸ਼ਸਤਰਾਂ ਦੇ ਧਾਰਨੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹੋ, ਤੁਸੀਂ ਕਿਉਂ ਨਹੀਂ ਰੱਖ ਸਕਦੇ? ਸ਼ਸਤਰ ਰੱਖ ਕੇ ਕਿਸੇ ਦੀ ਧੀ-ਭੈਣ ਦੀ ਇੱਜ਼ਤ ਲੁੱਟਣੀ, ਗ਼ਰੀਬ ਦੇ ਘਰ ਡਾਕਾ ਮਾਰਨਾ ਪਾਪ ਹੈ। ਸ਼ਸਤਰਧਾਰੀ ਹੁੰਦਿਆਂ ਹੱਕ ਨਾ ਲੈਣਾ ਉਸ ਤੋਂ ਵੱਡਾ ਪਾਪ ਹੈ। ਪੁਲਿਸ ਨਿੱਤ ਸਿੱਖਾਂ ਨੂੰ ਫੜਦੀ ਹੈ ਕਿਉਂਕਿ ਆਪਾਂ ਸਿੱਖ ਹਾਂ। ਸਿੱਖ ਹੱਕ ਮੰਗਦਾ ਤਾਂ ਅੱਤਵਾਦੀ ਕਹਿੰਦੇ ਆਂ। ਗੁਨਾਹ ਤੁਹਾਡਾ ਕੋਈ ਨਹੀਂ। ਇਸ ਪਾਸੇ ਖ਼ਿਆਲ ਕਰਨਾ, ਝੂਠੇ ਪੁਲਿਸ ਮੁਕਾਬਲਿਆਂ ਦਾ ਜਵਾਬ ਕਿਵੇਂ ਦੇਣਾ। ਇਹਨਾਂ ਨੂੰ ਰੋਕਣਾ ਕਿਵੇਂ ਆ ਤੇ ਆਪਣੇ ਸਿੱਖ ਭਰਾਵਾਂ ਨੂੰ ਪੁਲਿਸ ਕੋਲੋਂ ਛੁਡਾਉਣਾ ਕਿਵੇਂ ਆ। ਇਹ ਪੁਲਿਸ ਵਾਲੇ ਸਾਡੇ ਭਰਾਵਾਂ ਨੂੰ, ਸਾਡੇ ਬੱਚਿਆਂ ਨੂੰ ਫੜ ਕੇ ਤਸ਼ੱਦਦ ਕਰਦੇ ਆ। ਜੇ ਕੋਈ ਪੈਰਵਾਈ ਕਰਦਾ, ਅੱਗੋਂ ਢੁੱਚਰਾਂ ਡਾਹੁੰਦੇ ਆ ਸੌ-ਸੌ, ਪਹੁੰਚ

ਕਰੀਦੀਆ ਸਾਡੇ ਬੱਚੇ ਛੱਡੋ। ਕਹਿੰਦੇ ਛੱਡ ਦੇਂਦੇ ਆ। ਲੈਣ ਜਾਈਦਾ, ਕਹਿੰਦੇ ਦੂਜੇ ਜ਼ਿਲ੍ਹੇ ਵਾਲੇ ਲੈ ਗਏ ਆ। ਇਸ ਪਾਸੇ ਧਿਆਨ ਦੇਣਾ। ਕਿਵੇਂ ਛੁਡਾਉਣਾ। ਇਹਨਾਂ ਦੇ ਬੱਚੇ, ਭਰਾ ਫੜ ਲਵਾਂਗੇ। ਜਿਵੇਂ ਇਹ ਸਾਡੇ ਛੱਡਣਗੇ, ਉਵੇਂ ਤੁਸੀਂ ਛੱਡ ਦਿਉ ਜੇ। ਪੱਕਿਆਂ 'ਚ ਰਹਿੰਦੇ ਹੋ ਤਾਂ ਕੱਚਿਆਂ 'ਚ ਰਹਿਣਾ ਸਿੱਖੋ। ਕੱਚਿਆਂ 'ਚ ਰਹਿੰਦੇ ਹੋ, ਕਾਨਿਆਂ ਦੀ ਕੁੱਲੀ 'ਚ ਰਹਿਣਾ ਸਿੱਖੋ। ਸ਼ਸਤਰਧਾਰੀ ਹੋਵਾਂਗੇ, ਮਰਨਾ ਸਿੱਖਾਂਗੇ ਤਾਂ ਗ਼ੁਲਾਮੀ ਗਲੋਂ ਲੱਥਣੀ ਏਂ।

ਉਂਜ ਤਾਂ ਹਜ਼ਾਰਾਂ ਸਿੰਘਾਂ ਸਿੰਘਣੀਆਂ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਦੱਸੇ ਰਾਹ ਉੱਤੇ ਚੱਲਦਿਆਂ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਵਿਚ ਜੂਝਦਿਆਂ ਸ਼ਹਾਦਤਾਂ ਦੇ ਜਾਮ ਪੀਤੇ ਹਨ। ਜ਼ਾਲਮ ਹਕੂਮਤ ਦੇ ਤਸੀਹੇ ਝੱਲਦਿਆਂ ਅੱਜ ਤਕ ਜੇਲ੍ਹਾਂ ਕੱਟ ਰਹੇ ਹਨ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਗੁਰੂ ਰਾਮਦਾਸ ਲੰਗਰ ਦੀ ਦੂਜੀ ਮੰਜ਼ਿਲ ਤੋਂ ਸਿੱਖ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਿੱਖ ਨੌਜਵਾਨਾਂ ਨੂੰ ਅਪੀਲ ਕਰਦੇ ਸਨ। ਜਿਵੇਂ ਸਿੱਖ ਸੰਘਰਸ਼ ਲੜਨ ਲਈ, ਜਿਹੜੀਆਂ ਗੱਲਾਂ ਸਿੱਖ ਸੰਘਰਸ਼ ਦੀ ਰਣਨੀਤੀ ਦੀਆਂ ਸਮਝਾਇਆ ਕਰਦੇ ਸਨ, ਜਿਹੇ ਜਿਹੇ ਸੰਘਰਸ਼ ਦੀ ਸਿੱਖ ਨੌਜਵਾਨਾਂ ਤੋਂ ਆਸ ਕਰਦੇ ਸਨ, ਜੇ ਸੰਤ ਜੀ ਦੇ ਵਿਚਾਰਾਂ ਦੀ ਸੇਧ ਉੱਤੇ ਚੱਲਦਿਆਂ ਉਹਨਾਂ ਦੇ ਵਿਚਾਰਾਂ 'ਤੇ ਫੁੱਲ ਚੜ੍ਹਾਉਂਦਿਆਂ, ਹੁਕਮ ਨੂੰ ਮੰਨਣ ਵਾਲਿਆਂ ਦੀ ਗੱਲ ਕਰੀਏ ਤਾਂ ਸ਼ਹੀਦ ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਨਾਂ ਆਉਂਦਾ ਹੈ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਕਹਿੰਦੇ ਸਨ ਕਿ ਗੁੱਲੀ ਰਾਮ, ਛੱਲੀ ਰਾਮ ਤੋਂ ਕੁੱਟ ਖਾ ਕੇ ਮੇਰੇ ਕੋਲ ਨਾ ਆਇਆ ਕਰੋ। ਏਥੇ ਕੀ ਲੈਣ ਆਉਂਦੇ ਜੇ। ਏਥੇ ਹਥਿਆਰਾਂ ਦੀ ਫ਼ੈਕਟਰੀ ਲੱਗੀ ਆ, ਜਿਥੋਂ ਮੈਂ ਤੁਹਾਨੂੰ ਦੇ ਦੇਵਾਂ ? ਕਹਿੰਦੇ ਸੰਤ ਜੀ ਹੁਕਮ ਕਰੋ, ਫੱਟੇ ਚੁੱਕ ਦਿਆਂਗੇ। ਉਹ ਫੱਟੇ ਹੈ ਕਿਥੇ ਜਿਹੜੇ ਚੁੱਕੇ ਨਹੀਂ ਜਾਂਦੇ। ਮੈਂ ਤੁਹਾਨੂੰ ਪ੍ਰੇਰਨਾ ਦੇਣੀ। ਬਾਕੀ ਕੰਮ ਤੁਸੀਂ ਆਪ ਕਰਨਾ। ਮੈਂ ਤਾਂ ਏਥੇ ਬੈਠਾਂ, ਬਾਹਰ ਕਿਤੇ ਜਾਂਦਾ ਨਹੀਂ। ਮੇਰੀ ਬੀ ਰਾਏ ਪੁੱਛਦੇ ਹੋ। ਭਗਤ ਸਿੰਘ ਨੇ ਕਦੀ ਗਾਂਧੀ ਦੀ ਰਾਏ ਪੁੱਛੀ ਸੀ ? ਊਧਮ ਸਿੰਘ ਕਿਸ ਦੀ ਰਾਏ ਲੈ ਕੇ ਲੰਡਨ 'ਚ ਓਡਵਾਇਰ ਨੂੰ ਮਾਰਨ ਗਿਆ ਸੀ। ਮਰਨਾ ਸਿੱਖੋ, ਸ਼ਸਤਰਧਾਰੀ ਹੋਵੋ। ਘਰ-ਪਰਿਵਾਰ ਦਾ ਮੋਹ ਤਿਆਗੋ ਤਾਂ ਗ਼ੁਲਾਮੀ ਗਲੋਂ ਲੱਥਣੀ ਏਂ।

ਬਾਬਾ ਗੁਰਬਚਨ ਸਿੰਘ ਮਾਨੋਚਾਹਲ ਅਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਇਹੋ ਜਿਹੇ ਜਰਨੈਲ ਹੋਏ ਹਨ, ਜਿਨ੍ਹਾਂ ਨੇ ਸੰਤ ਜਰਨੈਲ ਸਿੰਘ ਖ਼ਾਲਸਾ ਦੇ ਦੱਸੇ ਰਾਹ ਉੱਤੇ ਚੱਲਦਿਆਂ ਸਿੱਖ ਸੰਘਰਸ਼ ਦੀ ਕਮਾਂਡ ਸੰਭਾਲੀ।

ਇਕ ਇੰਚ ਵੀ ਲਾਂਭੇ ਨਹੀਂ ਗਏ। ਸੰਤ ਜੀ ਦੇ ਹੁਕਮ ਅਨੁਸਾਰ ਸ਼ਸਤਰਧਾਰੀ ਹੋਏ। ਸ਼ਸਤਰ ਹਾਸਲ ਕੀਤੇ ਆਪਣੀ ਹਿੰਮਤ ਨਾਲ, ਉਹ ਵੀ ਗ਼ਜ਼ਬ ਦੇ, ਜਿਨ੍ਹਾਂ ਨੂੰ ਵੇਖ ਕੇ ਪੁਲਿਸ ਦੇ ਆਹਲਾ ਅਫ਼ਸਰਾਂ ਨੂੰ, ਉਹਨਾਂ ਦੇ ਨਾਂ ਨਹੀਂ ਆਉਂਦੇ, ਤਰੇਲੀਆਂ ਆ ਜਾਂਦੀਆਂ ਸਨ। ਘਰ ਤੇ ਪਰਿਵਾਰ ਦਾ ਵੀ ਤਿਆਗ ਕੀਤਾ। ਸਿੱਖਾਂ ਦੇ ਕਾਤਲਾਂ ਨੂੰ ਸੋਧਣ ਲਈ ਖ਼ੁਦ ਫ਼ੈਸਲਾ ਕੀਤਾ। ਗ਼ੱਦਾਰਾਂ ਵੱਲ ਵੀ ਧਿਆਨ ਦਿੱਤਾ ਤੇ ਫੜੇ ਸਾਥੀ ਸਿੰਘਾਂ ਨੂੰ ਕਿਵੇਂ ਛੁਡਾਉਣਾ, ਇਸ ਪਾਸੇ ਵੀ ਸੰਤ ਭਿੰਡਰਾਂਵਾਲੇ ਦੇ ਕਹੇ ਬਚਨਾਂ ਉੱਤੇ ਪਹਿਰਾ ਦਿੰਦਿਆਂ ਧਿਆਨ ਦਿੱਤਾ। ਅਮਲੀ ਤੌਰ 'ਤੇ ਗੱਲੀਂਬਾਤੀਂ ਨਹੀਂ, ਜਦੋਂ ਧਿਆਨ ਦਿੱਤਾ, ਦੁਸ਼ਮਣ ਦਾ ਮੀਡੀਆ ਰੇਡੀਓ, ਟੈਲੀਵਿਯਨ ਵੀ ਸਿੰਘਾਂ ਦੇ ਕਾਰਨਾਮਿਆਂ ਦੇ ਸੋਹਿਲੇ ਗਾਉਂਦੇ ਸਨ।



# ਅੱਤਵਾਦੀ ਸਿੱਖ ਕਿ ਸਰਕਾਰ ?
# ਇਤਿਹਾਸ ਕਰੇਗਾ ਫ਼ੈਸਲਾ

ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਜ਼ਦੀਕੀ ਸਾਥੀ ਭਾਈ ਰਣਧੀਰ ਸਿੰਘ ਧੀਰਾ, ਵਾੜਾ ਭਾਈ ਕਾ ਨੂੰ ਪੰਜਾਬ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਨੂੰ ਸਮੇਂ ਸਿਰ ਪਤਾ ਲੱਗ ਗਿਆ। ਲਿਬਰੇਸ਼ਨ ਫ਼ੋਰਸ ਦੇ ਸਿੰਘਾਂ ਨੇ ਹਿੰਮਤ ਕੀਤੀ, ਫ਼ਰੀਦਕੋਟ ਦੇ ਐਸ.ਐਸ.ਪੀ. ਦੇਸ ਰਾਜ ਦੇ ਬੇਟਾ ਜੋ 7-8 ਸਾਲ ਦਾ ਸੀ, ਸਕੂਲ ਦੇ ਬਾਹਰੋਂ ਅਗਵਾ ਕਰ ਕੇ ਲੈ ਗਏ ਤੇ ਗ੍ਰਿਫ਼ਤਾਰ ਕੀਤੇ ਸਿੰਘਾਂ ਦੀ ਰਿਹਾਈ ਦੀ ਸ਼ਰਤ ਰੱਖੀ। ਪੰਜਾਬ ਪੁਲਿਸ ਦੇ ਅਫ਼ਸਰਾਂ ਦੀਆਂ ਅੱਖਾਂ ਖੁੱਲ੍ਹੀਆਂ ਕਿ ਜੇ ਅਸੀਂ ਖਾੜਕੂਆਂ ਦੇ ਪਰਿਵਾਰ ਚੁੱਕ ਲੈਂਦੇ ਹਾਂ ਤਾਂ ਖਾੜਕੂ ਸਾਡੇ ਪਰਿਵਾਰ ਤੇ ਬਾਲ-ਬੱਚੇ ਵੀ ਚੁੱਕ ਸਕਦੇ ਹਨ ਤੇ ਜਦੋਂ ਆਪਣਾ ਪਰਾਇਆ ਵੀ ਹਿਰਾਸਤ ਵਿਚ ਹੋਵੇ ਤਾਂ ਮਾਪਿਆਂ ਦੇ ਦਿਲ ਕਿਵੇਂ ਤੜਪਦੇ ਹਨ ਤੇ ਕਿੰਨਾ ਹੁੰਦਾ ਹੈ ਬੱਚਿਆਂ ਦਾ ਦੁੱਖ। ਪੰਜਾਬ ਪੁਲਿਸ ਰਿਹਾਸਤ ਵਿਚ ਲਏ ਖਾੜਕੂਆਂ ਦੇ ਪਰਿਵਾਰਾਂ ਦਾ ਕੀ ਹਾਲ ਕਰਦੀ ਹੈ, ਇਹ ਕਿਸੇ ਨੂੰ ਭੁੱਲਿਆ ਨਹੀਂ। ਪਰ ਧੰਨ ਹਨ ਉਹ ਮਾਵਾਂ ਜਿਨ੍ਹਾਂ ਦੇ ਖਾੜਕੂ ਪੁੱਤਰ ਦੁਸ਼ਮਣਾਂ ਦੇ ਬੱਚਿਆਂ ਨੂੰ ਅਗਵਾ ਕਰ ਲੈਂਦੇ ਹਨ ਪਰ ਇਤਨੇ ਪਿਆਰ ਨਾਲ ਕੋਲ ਰੱਖਦੇ ਹਨ। ਮਾਸੂਮ ਬੱਚੇ ਨੂੰ ਮਾਂ-ਪਿਉ ਦੀ ਯਾਦ ਈ ਨਹੀਂ ਆਉਣ ਦਿੰਦੇ।

3-4 ਦਿਨਾਂ ਬਾਅਦ ਛੱਡਿਆ। ਬੱਚੇ ਨੂੰ ਨਵੀਆਂ ਵਰਦੀਆਂ, ਖੇਡਣ ਲਈ ਖਿਡੌਣੇ ਤੇ ਖਾਣ ਲਈ ਮਨ-ਪਸੰਦ ਚੀਜ਼ਾਂ ਦੇ ਕੇ ਕੋਟਕਪੂਰੇ ਸ਼ਹਿਰ 'ਚ ਛੱਡ ਕੇ ਗਏ। ਐਸ.ਐਸ.ਪੀ. ਦੇਸ ਰਾਜ ਤੇ ਉਸ ਦੀ ਪਤਨੀ ਬੱਚੇ ਨੂੰ ਮਿਲਣ 'ਤੇ ਹਿੱਕ ਨਾਲ ਲਾਉਣਾ ਚਾਹੁੰਦੇ ਸਨ। ਅੱਖੀਂ ਵੇਖਣ ਵਾਲਿਆਂ ਦਾ ਕਹਿਣਾ ਹੈ ਕਿ ਬੱਚਾ ਕਹਿੰਦਾ ਸੀ ਮੈਂ ਤਾਂ ਉਹਨਾਂ ਅੰਕਲ ਹੁਰਾਂ ਕੋਲ ਜਾਣਾ ਹੈ, ਜਿਹੜੇ ਮੈਨੂੰ ਲੈ ਕੇ ਗਏ ਸੀ। ਬੱਚਾ ਛੁੱਟ ਕੇ ਬਾਹਰ ਨੂੰ ਭੱਜਦਾ ਸੀ ਕਿ ਮੈਂ ਅੰਕਲ ਜੀ ਹੁਰਾਂ ਕੋਲ ਹੀ ਜਾਣਾ ਹੈ, ਮੈਂ ਨਹੀਂ ਰਹਿਣਾ। ਸੋਚੀਏ ਕਿੰਨਾ ਪਿਆਰ ਦਿੱਤਾ

ਹੋਵੇਗਾ ਬੱਚੇ ਨੂੰ ਸਿੰਘਾਂ ਨੇ। ਜਿਨ੍ਹਾਂ ਨੂੰ ਰੇਡੀਓ, ਟੈਲੀਵਿਯਨ, ਅਖ਼ਬਾਰਾਂ ਅੱਤਵਾਦੀ, ਦਹਿਸ਼ਤਪਸੰਦ ਕਹਿ ਕੇ ਪ੍ਰਚਾਰਦੀਆਂ ਨਹੀਂ ਥੱਕਦੀਆਂ।

ਭਾਈ ਰਣਧੀਰ ਸਿੰਘ ਧੀਰਾ ਨੂੰ ਪੁਲਿਸ ਵੱਲੋਂ ਛੱਡਣ 'ਤੇ ਹੀ ਐਸ.ਐਸ.ਪੀ. ਫ਼ਰੀਦਕੋਟ ਦਾ ਬੇਟਾ ਸਿੰਘਾਂ ਵੱਲੋਂ ਛੱਡਿਆ ਗਿਆ ਸੀ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਦਾ ਇਹ ਇਤਿਹਾਸਕ ਸ਼ਾਨਦਾਰ ਐਕਸ਼ਨ ਸੀ, ਜਿਸ ਦੀ ਬਾਅਦ ਵਿਚ ਹੋਰ ਖਾੜਕੂ ਜਥੇਬੰਦੀਆਂ ਨੇ ਵੀ ਸਮੇਂ-ਸਮੇਂ ਵਰਤੋਂ ਕੀਤੀ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਇਹ ਸ਼ਾਨਦਾਰ ਜਿੱਤ ਸੀ ਤੇ ਸਿੱਖੀ ਵਿਰੋਧੀਆਂ ਦੀ ਹਾਰ।

### ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਵਿਚੋਂ ਰੋਮਾਨੀਆਂ ਦੇ ਰਾਜਦੂਤ ਲਿਵਿਊ ਰਾਦੂ ਨੂੰ ਅਗਵਾ ਕਰ ਕੇ 50 ਦਿਨ ਰੱਖ ਕੇ ਸਹੀ ਸਲਾਮਤ ਉਸ ਦੇ ਘਰ ਪਹੁੰਚਾ ਦੇਣਾ

# ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਾਨਦਾਰ ਜਿੱਤ

ਜੂਨ 1984 ਦੇ ਘੱਲੂਘਾਰੇ ਦੇ ਮੁੱਖ ਦੋਸ਼ੀ ਮੰਨੇ ਜਾਂਦੇ ਭਾਰਤੀ ਫ਼ੌਜ ਦੇ ਸਾਬਕਾ ਮੁਖੀ ਜਨਰਲ ਅਰੁਣ ਕੁਮਾਰ ਵੈਦਿਆ ਦੇ ਕਤਲ ਦੇ ਦੋਸ਼ ਵਿਚ ਪੂਨੇ ਦੀ ਯਰਵੇੜਾ ਜੇਲ੍ਹ ਵਿਚ ਬੰਦ ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਨਿਰਮਲ ਸਿੰਘ ਨਿੰਮਾ ਦੀ ਰਿਹਾਈ ਲਈ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਵੱਲੋਂ ਇਸ ਯੋਜਨਾ ਤਹਿਤ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਤੋਂ ਰੋਮਾਨੀਆਂ ਦੇਸ਼ ਦੇ ਰਾਜਦੂਤ ਰਾਦੂ ਨੂੰ ਉਸ ਵੇਲੇ ਅਗਵਾ ਕਰ ਲਿਆ ਗਿਆ ਜਦੋਂ ਉਹ ਘਰ ਤੋਂ ਸਫ਼ਾਰਤਖ਼ਾਨੇ ਜਾ ਰਿਹਾ ਸੀ। ਦਿੱਲੀ ਪੁਲਿਸ ਅਤੇ ਅਖ਼ਬਾਰੀ ਰਿਪੋਰਟਾਂ ਅਨੁਸਾਰ ਖਾੜਕੂਆਂ ਨੇ ਰਾਦੂ ਨੂੰ 6 ਦਿਨ ਦਿੱਲੀ ਵਿਚ ਹੀ ਥਾਂ ਬਦਲ-ਬਦਲ ਕੇ ਰੱਖਿਆ। ਰਾਦੂ ਦਿਲ ਦਾ ਮਰੀਜ਼ ਸੀ। ਖਾੜਕੂ ਉਸਨੂੰ ਆਪਣੀ ਹਿਰਾਸਤ ਵਿਚ ਹਰ ਤਰ੍ਹਾਂ ਨਾਲ ਤੰਦਰੁਸਤ ਰੱਖਣਾ ਚਾਹੁੰਦੇ ਸਨ। ਖਾੜਕੂ ਦੇਵਪਾਲ ਸਿੰਘ ਇਕ ਲੋਕਲ ਟੈਲੀਫ਼ੋਨ ਬੂਥ ਤੋਂ ਰਾਦੂ ਦੇ ਘਰ ਟੈਲੀਫ਼ੋਨ ਕਰ ਕੇ ਉਸ ਦੀ ਪਤਨੀ ਤੋਂ ਦਵਾਈਆਂ ਦੀ ਜਾਣਕਾਰੀ ਹਾਸਲ ਕਰ ਰਿਹਾ ਸੀ, ਜਿਸ ਦਾ ਦਿੱਲੀ ਪੁਲਿਸ ਨੂੰ ਪਤਾ ਲੱਗ ਗਿਆ ਕਿ ਕਾਲ ਕਿਸ ਬੂਥ ਤੋਂ ਹੋ ਰਹੀ ਹੈ। ਦਿੱਲੀ ਪੁਲਿਸ ਨੇ ਦੇਵਪਾਲ ਸਿੰਘ ਨੂੰ ਟੈਲੀਫ਼ੋਨ ਕਰ ਰਹੇ ਨੂੰ ਹੀ ਗੋਲੀਆਂ ਮਾਰ ਕੇ ਢੇਰ ਕਰ ਦਿੱਤਾ। ਭਾਰਤ ਸਰਕਾਰ ਦੀ ਨੀਤੀ ਰਾਦੂ ਨੂੰ ਛੁਡਾਉਣ ਦੀ ਨਹੀਂ ਸੀ। ਜੇ ਕਿਤੇ ਅਮਰੀਕਾ, ਬਰਤਾਨੀਆਂ ਜਾਂ ਰੂਸ ਦਾ ਰਾਜਦੂਤ ਅਗਵਾ ਹੋਇਆ ਹੁੰਦਾ ਤਾਂ ਭਾਰਤੀ ਹਾਕਮਾਂ ਦੇ ਸਾਹ ਸੂਤੇ ਜਾਣੇ ਸਨ। ਸਰਕਾਰ ਚਾਹੁੰਦੀ ਸੀ ਕਿ ਖ਼ਾਲਿਸਤਾਨ ਦੇ ਸੰਘਰਸ਼ ਦੀ ਦੁਨੀਆਂ ਭਰ ਵਿਚ, ਅਮਰੀਕਾ ਦੀ ਪਾਰਲੀਮੈਂਟ ਵਿਚ, ਕਨੇਡਾ, ਇੰਗਲੈਂਡ ਵਿਚ ਆਵਾਜ਼ ਉੱਠ ਰਹੀ ਹੈ। ਖ਼ਾਲਿਸਤਾਨ

ਲਿਬਰੇਸ਼ਨ ਫ਼ੋਰਸ ਦੇ ਐਕਸ਼ਨਾਂ ਨੇ ਸਿੱਖ ਸੰਘਰਸ਼ ਭਾਵ ਖ਼ਾਲਿਸਤਾਨ ਨੂੰ ਇੰਟਰਨੈਸ਼ਨਲ ਮੰਚ ਉੱਤੇ ਪਹੁੰਚਾ ਦਿੱਤਾ ਹੈ। ਜੇ ਵੈਦਿਆ ਕਾਂਡ ਦੇ ਦੋਸ਼ੀ ਛੱਡ ਦਿੱਤੇ ਤਾਂ ਇਸ ਨਾਲ ਖ਼ਾਲਿਸਤਾਨੀ ਸਿੱਖਾਂ ਦੀ ਚੜ੍ਹਤ ਵਧੇਗੀ। ਜੇ ਅਸੀਂ ਸਿੰਘ ਨਾ ਛੱਡੇ ਤਾਂ ਖਾੜਕੂ ਰੋਹ ਵਿਚ ਆ ਕੇ ਰਾਦੂ ਨੂੰ ਮਾਰ ਦੇਣਗੇ, ਜਿਸ ਨਾਲ ਖ਼ਾਲਿਸਤਾਨੀ ਸਿੱਖਾਂ ਦੀ ਲਹਿਰ ਦੀ ਬਦਨਾਮੀ ਹੋਵੇਗੀ ਤੇ ਵਿਦੇਸ਼ੀ ਲੋਕਾਂ ਤੇ ਸਰਕਾਰਾਂ ਦੀ ਹਿੰਦੁਸਤਾਨ ਦੀ ਸਰਕਾਰ ਨਾਲ ਹਮਦਰਦੀ ਹੋਵੇਗੀ। ਦੇਵਪਾਲ ਸਿੰਘ ਦੇ ਸ਼ਹੀਦ ਹੋ ਜਾਣ 'ਤੇ ਵੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸਿੰਘ ਸ਼ਾਂਤ-ਚਿੱਤ ਰਹੇ। ਰਾਦੂ ਅਨੁਸਾਰ ਸਿੰਘਾਂ ਨੇ ਦੁੱਧ ਵਾਲੇ ਕੈਂਟਰ ਵਿਚ (ਜੋ ਖ਼ਾਲੀ ਸੀ) ਗੱਦੇ ਵਿਛਾ ਕੇ ਆਪਣੇ ਨਾਲ ਬਿਠਾ ਲਿਆ ਤੇ ਪੂਰੇ ਆਰਾਮ ਨਾਲ ਰਾਜਧਾਨੀ ਦਿੱਲੀ ਦੇ ਸੈਂਕੜੇ ਪੁਲਿਸ ਨਾਕਿਆਂ ਵਿਚੋਂ ਲੰਘ ਕੇ ਪੰਜਾਬ ਲੈ ਆਏ। ਭਾਰਤ ਸਰਕਾਰ ਦੀਆਂ ਖ਼ੁਫ਼ੀਆ ਏਜੰਸੀਆਂ ਰਾਜਦੂਤ ਰਾਦੂ ਬਾਰੇ ਕੋਈ ਵੀ ਸੂਹ ਨਾ ਕੱਢ ਸਕੀਆਂ। ਸਰਕਾਰ ਦੀ ਨੀਤੀ ਸੀ ਕਿ ਖਾੜਕੂ ਰਾਦੂ ਨੂੰ ਮਾਰ ਦੇਣਗੇ ਤਾਂ ਦੁਨੀਆਂ ਭਰ ਵਿਚ ਸਿੱਖਾਂ ਦੀ ਬਦਨਾਮੀ ਹੋਵੇਗੀ। ਪਰ ਖਾੜਕੂ ਸਿੰਘਾਂ ਨੇ ਰਾਦੂ ਨੂੰ ਫੁੱਲਾਂ ਵਾਂਗ ਰੱਖਿਆ ਤੇ ਜਿਹੜਾ ਸਰੀਰ ਦਾ ਵੀ ਮਾਰਚੂ ਜਿਹਾ ਸੀ, ਉਸ ਦੀ ਇਤਨੀ ਸੇਵਾ ਕੀਤੀ ਕਿ ਉਸ ਦੀ ਗੋਗੜ ਪੈਣ ਲੱਗ ਪਈ। ਖਾੜਕੂ ਸਿੰਘ ਰਾਦੂ ਨਾਲ ਤਾਸ਼ ਖੇਡਦੇ, ਉਸ ਨੂੰ ਅਖ਼ਬਾਰਾਂ, ਰਸਾਲੇ ਲਿਆ ਕੇ ਪੜ੍ਹਨ ਲਈ ਦਿੰਦੇ ਸਨ। ਟੈਲੀਵਿਯਨ ਵੀ ਲਾ ਕੇ ਦਿੱਤਾ ਸੀ। ਹਮੇਸ਼ਾ ਪਿਆਰ ਭਰਿਆ ਵਰਤਾਉ ਕਰਦੇ ਸਨ। ਹਰ ਵੇਲੇ ਹਥਿਆਰਬੰਦ ਸਿੰਘ ਪਹਿਰੇ ਉੱਤੇ ਰਹਿੰਦੇ ਸਨ। ਰਾਦੂ ਅਨੁਸਾਰ ਉਸ ਨੂੰ ਪੰਜਾਬ ਦੇ ਕਿਸੇ ਪਿੰਡ ਵਿਚ ਰੱਖਿਆ ਗਿਆ ਤੇ ਉਸ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਤਕਲੀਫ਼ ਨਹੀਂ ਆਉਣ ਦਿੱਤੀ। ਮੈਂ ਨਹੀਂ ਕਹਿ ਸਕਦਾ ਕਿ ਮੈਨੂੰ ਅਗਵਾ ਕਰਨ ਵਾਲੇ ਅੱਤਵਾਦੀ ਹਨ। ਉਹ ਤਾਂ ਆਜ਼ਾਦੀ ਦੀ ਲੜਾਈ ਲੜ ਰਹੇ ਹਨ। ਉਹ ਸਿੱਖਾਂ ਲਈ ਆਜ਼ਾਦੀ ਚਾਹੁੰਦੇ ਹਨ। ਕਿਸੇ ਦੀ ਆਜ਼ਾਦੀ ਨਹੀਂ ਖੋਹਣਾ ਚਾਹੁੰਦੇ। ਖਾੜਕੂ ਸਿੰਘ ਹਰ ਵੇਲੇ ਗੁਰੂ-ਗੁਰੂ ਨੂੰ ਯਾਦ ਕਰਦੇ ਹਨ। ਸਮੂਹ ਦਾ ਭਲਾ ਮੰਗਦੇ ਹਨ।

**ਸਿੰਘਾਂ ਵੱਲੋਂ ਰੋਮਾਨੀਆਂ ਦੇ ਰਾਜਦੂਤ ਰਾਦੂ ਦੀ ਰਿਹਾਈ ਦੀ ਕਹਾਣੀ (ਅਖ਼ਬਾਰਾਂ ਦੀ ਜ਼ੁਬਾਨੀ)**

ਰੋਮਾਨੀਆਂ ਦਾ ਸੀਨੀਅਰ ਡਿਪਲੋਮੈਟ ਲਿਵਿਊ ਰਾਦੂ ਖਾੜਕੂਆਂ ਵੱਲੋਂ ਰਿਹਾਅ

ਨਵੀਂ ਦਿੱਲੀ (ਪੀ.ਟੀ.ਆਈ.)—ਪੰਜਾਬੀ ਟ੍ਰਿਬਿਊਨ (ਯੂ.ਐਨ.ਆਈ.) (ਬੁੱਧਵਾਰ 27 ਨਵੰਬਰ 1991 ਦੀ ਮੁੱਖ ਸੁਰਖੀ)

ਨਵੀਂ ਦਿੱਲੀ—26 ਨਵੰਬਰ (ਪੀ.ਟੀ.ਆਈ.)—48 ਦਿਨਾਂ ਦੇ ਅਗਵਾ ਦੇ ਨਾਟਕੀ ਅੰਤ ਬਾਅਦ ਰੋਮਾਨੀਆਂ ਦੇ ਸੀਨੀਅਰ ਡਿਪਲੋਮੈਟ ਸ੍ਰੀ ਲਿਵਿਊ ਰਾਦੂ ਅੱਜ ਭੇਦ-ਭਰੇ ਢੰਗ ਨਾਲ ਸੁੱਖੀਂ ਸਾਂਦੀ ਇਥੇ ਆਪਣੇ ਘਰ ਪੁੱਜੇ। ਨੌਂ-ਬਰ-ਨੌਂ ਨਜ਼ਰ ਆ ਰਹੇ ਸ੍ਰੀ ਰਾਦੂ ਨੇ ਇਥੇ ਜ਼ੋਰ ਬਾਗ਼ ਸਥਿਤ ਆਪਣੀ ਰਿਹਾਇਸ਼ ਵਿਖੇ ਕਾਹਲੀ 'ਚ ਸੱਦੀ ਪ੍ਰੈਸ ਕਾਨਫ਼ਰੰਸ ਸਮੇਂ ਦੱਸਿਆ ਕਿ ਉਹਨਾਂ ਦੇ ਅਗਵਾਕਾਰਾਂ ਨੇ ਉਹਨਾਂ ਨੂੰ ਰਾਤੀਂ 11 ਵਜੇ ਛੱਡਿਆ ਤੇ ਪੰਜਾਬ ਦੇ ਕਿਸੇ ਰੇਲਵੇ ਸਟੇਸ਼ਨ, ਜੋ ਜਲੰਧਰ ਤੇ ਲੁਧਿਆਣੇ ਵਿਚਕਾਰ ਜਾਪਦਾ ਸੀ, ਤੋਂ ਉਸ ਨੂੰ ਗੱਡੀ 'ਤੇ ਬਿਠਾਇਆ। ਉਸ ਸਮੇਂ ਚਾਰੇ ਪਾਸੇ ਘੁੱਪ ਹਨੇਰਾ ਸੀ ਤੇ ਪਤਾ ਨਹੀਂ ਸੀ ਲੱਗਦਾ ਕਿ ਕਿਹੜਾ ਸਟੇਸ਼ਨ ਹੈ। ਉਸ ਨੂੰ ਸੈਕਿੰਡ ਕਲਾਸ ਦੇ ਡੱਬੇ ਵਿਚ ਬਿਠਾਇਆ ਗਿਆ ਤੇ ਖਾੜਕੂ ਉਸ ਨੂੰ ਦਿੱਲੀ ਤਕ ਛੱਡਣ ਆਏ। ਰਾਦੂ ਦੀ ਟਿਕਟ ਵੀ ਉਹਨਾਂ ਨੌਜਵਾਨਾਂ ਆਪਣੇ ਕੋਲ ਰੱਖੀ ਸੀ।

ਸ੍ਰੀ ਰਾਦੂ ਨੇ ਦੱਸਿਆ ਕਿ ਸਵੇਰੇ 10 ਕੁ ਵਜੇ ਦੇ ਕਰੀਬ ਦਿੱਲੀ ਸਟੇਸ਼ਨ 'ਤੇ ਪੁੱਜਣ ਬਾਅਦ ਉਹਨਾਂ ਟੈਕਸੀ ਕੀਤੀ ਤੇ ਮੈਨੂੰ ਘਰ ਭੇਜ ਦਿੱਤਾ। ਟੈਕਸੀ ਵਿਚੋਂ ਉਤਰਦਿਆਂ ਹੀ ਰਿਹਾਇਸ਼ 'ਤੇ ਤਾਇਨਾਤ ਸੁਰੱਖਿਆ ਗਾਰਡਾਂ ਨੂੰ ਆਪਣਾ ਸ਼ਨਾਖ਼ਤੀ ਕਾਰਡ ਵਿਖਾਇਆ ਤੇ ਗੇਟ ਲੰਘ ਕੇ ਘੰਟੀ ਵਜਾਈ। ਖ਼ੁਸ਼ੀ ਵਿਚ ਝੂਮਦੀ ਫਿਰਦੀ ਸ੍ਰੀ ਰਾਦੂ ਦੀ ਪਤਨੀ ਸ੍ਰੀਮਤੀ ਕੈਟਰੀਨਾ ਰਾਦੂ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਸਵੇਰੇ ਅਚਾਨਕ ਪਤੀ ਨੂੰ ਘਰ ਪੁੱਜਾ ਵੇਖ ਕੇ ਮੈਂ ਤੇ ਮੇਰੇ ਪੁੱਤਰ ਹੱਕੇ-ਬੱਕੇ ਰਹਿ ਗਏ। ਸਾਡੀਆਂ ਅੱਖਾਂ ਜਿਵੇਂ ਯਕੀਨ ਹੀ ਨਹੀਂ ਸੀ ਕਰ ਰਹੀਆਂ। ਮੇਰਾ ਪਤੀ ਚੜ੍ਹਦੀ ਕਲਾ ਵਿਚ ਘਰ ਆਇਆ।

ਹਲਕੇ ਭੂਰੇ ਰੰਗ ਦਾ ਸੂਟ ਪਹਿਨੀਂ ਤੇ ਸ਼ਾਂਤ-ਚਿੱਤ ਨਜ਼ਰ ਆ ਰਹੇ ਸ੍ਰੀ ਰਾਦੂ ਆਪਣੇ ਦੋ ਪੁੱਤਰਾਂ ਤੇ ਪਤਨੀ ਸ੍ਰੀਮਤੀ ਕੈਟਰੀਨਾ ਸਮੇਤ ਪ੍ਰੈਸ ਕਾਨਫ਼ਰੰਸ ਸਾਹਮਣੇ ਆਏ।

ਰੋਮਨੀਆਂ ਦੇ ਰਾਜਦੂਤ ਸ੍ਰੀ ਰਾਦੂ ਨੇ ਦੱਸਿਆ ਕਿ ਅਗਵਾਕਾਰ ਖਾੜਕੂ ਸਿੰਘਾਂ ਵੱਲੋਂ ਉਸ ਨਾਲ ਬਹੁਤ ਵਧੀਆ ਸਲੂਕ ਕੀਤਾ ਗਿਆ। ਬੰਦੀ ਬਣਾਏ ਰੱਖਣ 'ਤੇ ਕੋਈ ਤਕਲੀਫ਼ ਨਹੀਂ ਆਉਣ ਦਿੱਤੀ ਤੇ ਨਾ ਹੀ ਕੋਈ ਧਮਕੀ ਵਗ਼ੈਰਾ ਦਿੱਤੀ।

ਇਹ ਪੁੱਛੇ ਜਾਣ 'ਤੇ ਕਿ ਉਹ ਆਪਣੀ ਰਿਹਾਈ ਲਈ ਸਰਕਾਰ, ਪੁਲਿਸ ਜਾਂ ਖਾੜਕੂਆਂ ਕਿਸ ਦੇ ਧੰਨਵਾਦੀ ਹਨ ਤਾਂ ਉਹਨਾਂ ਸਹਿਜੇ ਜਿਹੇ ਕਿਹਾ ਕਿ ਸਾਰਿਆਂ ਦਾ ਧੰਨਵਾਦੀ ਹਾਂ, ਖ਼ਾਸ ਕਰਕੇ ਖਾੜਕੂਆਂ ਦਾ। ਜਿਹੋ ਜਿਹਾ ਉਹਨਾਂ

ਬਾਰੇ ਪ੍ਰਚਾਰ ਕੀਤਾ ਜਾਂਦਾ ਹੈ, ਉਹ ਉਹੋ ਜਿਹੇ ਨਹੀਂ ਹਨ। ਉਹਨਾਂ ਨੇ ਮੇਰੀ ਸਿਹਤ ਦਾ ਖ਼ਿਆਲ ਰੱਖਿਆ। ਮੈਂ ਦਿਲ ਦਾ ਮਰੀਜ਼ ਹਾਂ, ਮੇਰੇ ਲਈ ਲੋੜੀਂਦੀਆਂ ਦਵਾਈਆਂ ਦਾ ਪ੍ਰਬੰਧ ਕਰਦੇ ਰਹੇ। ਪੜ੍ਹਨ ਲਈ ਅੰਗਰੇਜ਼ੀ ਅਖ਼ਬਾਰ ਲਿਆ ਦੇ ਦਿੰਦੇ ਰਹੇ। ਖਾੜਕੂਆਂ ਨੇ ਮੈਨੂੰ ਟੈਲੀਵਿਯਨ ਵੀ ਵੇਖਣ ਲਈ ਦਿੱਤਾ ਸੀ। ਮੇਰੇ ਨਾਲ ਗੱਲਬਾਤ ਕਰਦੇ ਰਹਿੰਦੇ ਸੀ। ਖਾਣ-ਪੀਣ ਨੂੰ ਵਧੀਆ ਖ਼ੁਰਾਕ ਦਿੰਦੇ ਸੀ। ਇਸ ਕਾਨਫ਼ਰੰਸ ਵਿਚ ਹੱਸਦੀ ਹੋਈ ਸ੍ਰੀਮਤੀ ਕੈਟਰੀਨਾ ਨੇ ਕਿਹਾ ਕਿ ਇਹ ਪਤਲੇ ਜਿਹੇ ਸੀ, ਖਾੜਕੂਆਂ ਨੇ ਸੇਵਾ ਕਰ ਕੇ ਦੇਖੋ ਨਾ ਇਹਨਾਂ ਨੇ ਅੱਗੇ ਨਾਲੋਂ ਮੋਟੇ ਹੋ ਕੇ ਢਿੱਡੀ ਛੱਡੀ ਹੋਈ ਹੈ।

53 ਸਾਲ ਦੇ ਰਾਦੂ ਜਿਸ ਨੂੰ ਨਜ਼ਰ ਦੀਆਂ ਐਨਕਾਂ ਲੱਗੀਆਂ ਹੋਈਆਂ ਹਨ, ਨੇ ਆਪਣੇ ਅਗਵਾ ਦੀ ਕਹਾਣੀ ਬਿਆਨ ਕਰਦਿਆਂ ਕਿਹਾ, "ਭਾਰਤ ਨਾਲ 1959 ਤੋਂ ਜੁੜੀ ਆ ਰਹੀ ਮੇਰੀ ਸ਼ਾਂਝ ਦਾ ਇਹ ਬੜਾ ਦਿਲਚਸਪ ਤਜਰਬਾ ਸੀ। ਮੈਂ ਬੜਾ ਆਸਵੰਦ ਰਿਹਾ ਭਾਵੇਂ ਕਿ ਕਦੇ-ਕਦੇ ਆਪਣੀ ਜਾਨ ਨੂੰ ਖ਼ਤਰਾ ਮਹਿਸੂਸ ਕੀਤਾ।"

9 ਅਕਤੂਬਰ 1991 ਨੂੰ ਅਗਵਾ ਕੀਤੇ ਜਾਣ ਸੰਬੰਧੀ ਦੱਸਦਿਆਂ ਉਹਨਾਂ ਕਿਹਾ, "27 ਅਕਤੂਬਰ ਤਕ ਮੈਨੂੰ ਦਿੱਲੀ ਵਿਚ ਹੀ ਰੱਖਿਆ ਗਿਆ ਤੇ ਫਿਰ ਮਾਰੂਤੀ ਜਿਪਸੀ ਰਾਹੀਂ ਪੰਜਾਬ ਲਿਜਾਇਆ ਗਿਆ। ਮੈਨੂੰ ਇਹ ਪਤਾ ਨਹੀਂ ਕਿ ਮੈਨੂੰ ਕਿਹੜੀਆਂ ਥਾਵਾਂ 'ਤੇ ਰੱਖਿਆ ਗਿਆ ਕਿਉਂਕਿ ਮੇਰੀਆਂ ਅੱਖਾਂ 'ਤੇ ਪੱਟੀ ਬੰਨ੍ਹੀ ਹੁੰਦੀ ਸੀ। ਦਿੱਲੀ ਵਿਚ ਮੈਨੂੰ ਕਈ ਥਾਵਾਂ 'ਤੇ ਬਦਲ-ਬਦਲ ਕੇ ਰੱਖਿਆ ਗਿਆ।"

ਉਹਨਾਂ ਦੱਸਿਆ, "ਉਸ ਦਿਨ ਅਗਵਾ ਕਰਨ ਸਮੇਂ ਘੱਟੋ-ਘੱਟ ਛੇ ਵਿਅਕਤੀਆਂ ਨੇ ਮੇਰੀ ਕਾਰ ਰੋਕੀ। ਉਹਨਾਂ ਵਿਚੋਂ ਚਾਰ ਜਣਿਆਂ ਨੇ ਬੰਦੂਕਾਂ ਚੁੱਕੀਆਂ ਹੋਈਆਂ ਸਨ। ਉਹਨਾਂ ਨੇ ਮੈਨੂੰ ਪਿੱਛੇ-ਪਿੱਛੇ ਆਉਣ ਲਈ ਕਿਹਾ।"

ਅਗਵਾਕਾਰਾਂ ਨੇ ਸ੍ਰੀ ਰਾਦੂ ਨੂੰ ਕੋਈ ਧਮਕੀ ਨਹੀਂ ਦਿੱਤੀ ਤੇ ਉਹਨਾਂ ਨਾਲ ਬੜਾ ਚੰਗਾ ਸਲੂਕ ਕੀਤਾ। ਉਹਨਾਂ ਕਿਹਾ ਕਿ ਉਹਨਾਂ ਨੂੰ ਨਹੀਂ ਪਤਾ ਕਿ ਸਰਕਾਰ ਤੇ ਖਾੜਕੂਆਂ ਵਿਚਾਲੇ ਕੋਈ ਗੱਲਬਾਤ ਚੱਲੀ। ਮੈਨੂੰ ਜੋ ਕੁਝ ਪਤਾ ਲੱਗਦਾ ਸੀ ਉਹ ਸਿਰਫ਼ ਅਖ਼ਬਾਰਾਂ ਰਾਹੀ ਹੀ ਮੇਰੇ ਤਕ ਪੁੱਜਦਾ ਸੀ।

ਸ੍ਰੀ ਰਾਦੂ ਨੇ ਕਿਹਾ ਕਿ ਉਹ ਆਪਣਾ ਬਹੁਤਾ ਸਮਾਂ ਅੰਗਰੇਜ਼ੀ ਅਖ਼ਬਾਰਾਂ ਪੜ੍ਹ ਕੇ ਜਾਂ ਉਹਨਾਂ ਦੇ ਕੋਲ ਆਉਂਦੇ-ਜਾਂਦੇ ਬੰਦਿਆਂ ਨਾਲ ਗੱਲਬਾਤ ਕਰਕੇ ਬਿਤਾਉਂਦੇ ਸਨ। ਉਹਨਾਂ ਕਿਹਾ ਕਿ ਉਹਨਾਂ ਨੂੰ ਪੰਜਾਬ ਦੇ ਪਿੰਡਾਂ ਵਿਚ ਰੱਖਿਆ ਗਿਆ ਤੇ ਦਿਲ ਦਾ ਮਰੀਜ਼ ਹੋਣ ਕਰਕੇ ਉਹਨਾਂ ਨੂੰ ਲੋੜੀਂਦੀਆਂ ਦਵਾਈਆਂ ਦਿੱਤੀਆਂ ਜਾਂਦੀਆਂ ਸੀ। ਉਹਨਾਂ ਦੱਸਿਆ ਕਿ ਡਾਕਟਰ ਦੀ ਕੋਈ ਲੋੜ ਹੀ ਨਹੀਂ ਸੀ।

ਰੋਮਾਨੀਆਂ ਦੇ ਡਿਪਲੋਮੈਟ ਨੇ ਕਿਹਾ ਕਿ ਉਹਨਾਂ ਨੂੰ ਐਤਵਾਰ ਛੱਡੇ ਜਾਣ ਬਾਰੇ ਪਤਾ ਸੀ ਪਰ ਕਰੜੇ ਸੁਰੱਖਿਆ ਪ੍ਰਬੰਧਾਂ ਕਰਕੇ ਤੇ ਥਾਂ-ਥਾਂ ਨਾਕੇ ਹੋਣ ਕਰਕੇ ਰਿਹਾਈ ਵਿਚ ਦੇਰੀ ਹੋਈ।

ਇਹ ਪੁੱਛੇ ਜਾਣ 'ਤੇ ਕਿ ਕੀ ਉਹਨਾਂ ਨੇ ਕਦੇ ਆਪਣੇ ਪਰਿਵਾਰ ਨਾਲ ਗੱਲਬਾਤ ਕਰਨ ਦੀ ਇੱਛਾ ਪ੍ਰਗਟ ਕੀਤੀ ? ਸ੍ਰੀ ਰਾਦੂ ਨੇ ਕਿਹਾ, "ਨਹੀਂ, ਮੈਂ ਅਜਿਹੀ ਇੱਛਾ ਨਹੀਂ ਕੀਤੀ, ਉਂਜ ਵੀ ਇਹ ਮੇਰੇ ਪਰਿਵਾਰ ਲਈ ਚੰਗਾ ਨਹੀਂ ਸੀ ਹੋਣਾ।"

"ਕੀ ਤੁਸੀਂ ਆਪਣੇ ਅਗਵਾ ਨੂੰ ਅਗਸਤ 'ਚ ਪਾਰਲੀਮੈਂਟ 'ਚ ਭਾਰਤੀ ਰਾਜਦੂਤ ਸ੍ਰੀ ਜੇ.ਐਫ਼. ਰਿਬੈਰੋ ਉੱਤੇ ਹੋਏ ਹਮਲੇ ਦੀ ਘਟਨਾ ਨਾਲ ਜੋੜ ਕੇ ਦੇਖਦੇ ਹੋ ?"

ਸ੍ਰੀ ਰਾਦੂ ਨੇ ਕਿਹਾ, "ਮੈਂ ਇਸ ਬਾਰੇ ਕੁਝ ਨਹੀਂ ਕਹਿ ਸਕਦਾ ਕਿ ਮੈਨੂੰ ਕਿਸ ਲਈ ਅਗਵਾ ਕੀਤਾ ਗਿਆ ਸੀ।"

**ਰੋਮਾਨੀਆਂ ਦੇ ਰਾਜਦੂਤ ਸ੍ਰੀ ਲਿਵਿਊ ਰਾਦੂ ਦੀ ਨਜ਼ਰ ਵਿਚ ਖ਼ਾੜਕੂ ਸਿੰਘ। ਹਿੰਦ ਸਰਕਾਰ ਤੇ ਪੰਜਾਬ ਪੁਲਿਸ ਦੀ ਦਹਿਸ਼ਤ, ਅੰਨ੍ਹੇਵਾਹ ਗ੍ਰਿਫ਼ਤਾਰੀਆਂ**

ਰੋਮਾਨੀਆਂ ਦੇ ਰਾਜਦੂਤ ਸ੍ਰੀ ਲਿਵਿਊ ਰਾਦੂ ਦੇ ਬਿਆਨ ਨੂੰ ਪੜ੍ਹਿਆ ਜਾਵੇ ਤਾਂ ਹਿੰਦ ਸਰਕਾਰ ਜਿਨ੍ਹਾਂ ਨੂੰ ਅੱਤਵਾਦੀ, ਦਹਿਸ਼ਤਪਸੰਦ ਤੇ ਜ਼ਾਲਮ ਦਰਿੰਦੇ ਕਹਿ ਕੇ ਦੁਨੀਆਂ ਭਰ ਵਿਚ ਪ੍ਰਚਾਰ ਕਰਦੀ ਰਹੀ ਹੈ, ਸਰਕਾਰ ਦੇ ਸਾਰੇ ਦਾਅਵਿਆਂ ਦੀ ਸ੍ਰੀ ਰਾਦੂ ਦੀ ਰਿਹਾਈ ਤੋਂ ਬਾਅਦ ਪ੍ਰੈਸ ਕਾਨਫ਼ਰੰਸ ਵਿਚ ਫੂਕ ਕੱਢ ਕੇ ਰੱਖ ਦਿੱਤੀ ਹੈ। ਇਹ ਹੈ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸਿੱਖ ਸੰਘਰਸ਼ ਦੀ ਉੱਚੀ-ਸੁੱਚੀ ਸੋਚ ਦਾ ਸਿਖਰ ਛੋਂਹਦੀ ਤਸਵੀਰ।

ਦੂਜੇ ਪਾਸੇ ਸ਼ਾਂਤੀ ਦੇ ਪੁਜਾਰੀ ਹੋਣ ਦਾ ਦੁਨੀਆਂ ਭਰ ਵਿਚ ਢੰਡੋਰਾ ਪਿੱਟਣ ਵਾਲੀ ਹਿੰਦ ਹਕੂਮਤ ਦੀ ਕਠਪੁਤਲੀ ਪੰਜਾਬ ਦੀ ਬੇਅੰਤੇ ਦੀ ਸਰਕਾਰ ਤੇ ਪੰਜਾਬ ਪੁਲਿਸ ਦੇ ਮੁਖੀ ਕੇ.ਪੀ.ਐਸ. ਗਿੱਲ, ਬੇਅੰਤੇ-ਕੇ.ਪੀ. ਗਿੱਲ ਦੀ ਜੋੜੀ ਦੀ ਸਰਕਾਰ ਜੋ ਦਹਿਸ਼ਤ-ਪਸੰਦ ਸੀ ਤੇ ਸਿੱਖ ਖਾੜਕੂਆਂ ਦੇ ਕਾਰਨਾਮਿਆਂ ਤੋਂ ਬੌਖ਼ਲਾ ਕੇ ਦਹਿਸ਼ਤ ਤੇ ਸਿੱਖ ਨੌਜਵਾਨਾਂ ਦੀ ਕਤਲੋਗ਼ਾਰਤ ਦੀ ਹਨੇਰੀ ਝੁਲਾ ਰਹੀ ਸੀ। ਖਾੜਕੂ ਸਿੰਘਾਂ ਵੱਲੋਂ ਰੋਮਾਨੀਆਂ ਦੇ ਰਾਜਦੂਤ ਸ੍ਰੀ ਰਾਦੂ ਨੂੰ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਤੋਂ ਅਗਵਾ ਕਰ ਲਿਆ ਗਿਆ ਤਾਂ ਪੰਜਾਬ ਪੁਲਿਸ ਨੇ ਅਗਲੇ ਦਿਨ ਹੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ, ਡਾਕਟਰ ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰਾ ਦੇ ਪਰਿਵਾਰ ਅਤੇ ਦੂਰ ਨੇੜੇ ਦੇ

ਰਿਸ਼ਤੇਦਾਰਾਂ ਮਾਸੀਆਂ, ਮਾਮੇ, ਭੂਆ, ਚਾਚੇ, ਤਾਏ, ਮਾਸੜ, ਫੁੱਫੜ, ਭਣਵੱਈਏ, ਭਰਾ, ਮਾਤਾ, ਪਿਤਾ ਨੂੰ ਚੁੱਕ ਲਿਆ। ਖਾੜਕੂ ਸਿੰਘਾਂ ਵੱਲੋਂ ਸ੍ਰੀ ਲਿਵਿਊ ਰਾਦੂ ਨੂੰ ਅਗਵਾ ਦੌਰਾਨ ਆਪਣੀ ਹਿਰਾਸਤ ਵਿਚ ਰੱਖੇ ਜਾਣ ਦੀ ਤਸਵੀਰ ਜੋ ਅਖ਼ਬਾਰਾਂ ਨੂੰ ਭੇਜੀ ਗਈ ਸੀ, ਉਸ ਵਿਚ ਦੋ ਹਥਿਆਰਬੰਦ ਸਿੰਘ ਏ.ਕੇ. ਅਸਾਲਟ ਰਾਈਫ਼ਲਾਂ ਦੋਹਾਂ ਹੱਥਾਂ ਵਿਚ ਫੜੀ ਰਾਦੂ ਦੇ ਆਸੇ-ਪਾਸੇ ਬੈਠੇ ਨਜ਼ਰ ਆ ਰਹੇ ਸਨ ਤੇ ਉਹਨਾਂ ਖਾੜਕੂ ਸਿੰਘਾਂ ਨੇ ਕਾਲੇ ਸ਼ੀਸ਼ੇ ਵਾਲੇ ਵੱਡੇ ਚਸ਼ਮੇ ਲਾਏ ਹੋਏ ਸਨ ਤੇ ਪੱਗਾਂ ਦੇ ਪੱਲਿਆਂ ਨਾਲ ਮੂੰਹ ਢੱਕੇ ਹੋਏ ਸਨ। ਕਿਹਾ ਜਾਂਦਾ ਹੈ ਕਿ ਉਹਨਾਂ ਦੋਹਾਂ ਖਾੜਕੂ ਸਿੰਘਾਂ ਵਿਚੋਂ ਇਕ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਭਾਈ ਹਰੀ ਸਿੰਘ ਖ਼ਾਲਸਾ ਅਤੇ ਦੂਜਾ ਡਾਕਟਰ ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰਾ ਹੈ। ਪਰ ਜੇ ਕਿਹਾ ਜਾਵੇ ਕਿ ਇਹ ਤਸਵੀਰ 'ਚ ਸਿਆਣੇ ਜਾ ਸਕਦੇ ਹਨ ਤਾਂ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਕਿ ਵਾਕਿਆ ਹੀ ਇਹ ਭਾਈ ਹਰੀ ਸਿੰਘ ਖ਼ਾਲਸਾ ਤੇ ਡਾ. ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰਾ ਹੀ ਹਨ। ਇਸ ਬਾਰੇ ਯਕੀਨ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

**ਅਗਵਾਕਾਰਾਂ ਨੇ ਮੇਰੇ ਨਾਲ ਬੜਾ ਚੰਗਾ ਸਲੂਕ ਕੀਤਾ—ਰਾਦੂ**
**ਰਾਦੂ ਅਗਵਾ ਪਿੱਛੇ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਦਿਮਾਗ਼**
**ਅਮਲੀ ਰੂਪ ਦਿੱਤਾ ਹਰੀ ਸਿੰਘ ਖ਼ਾਲਸਾ ਨੇ—ਖ਼ੁਫ਼ੀਆ ਏਜੰਸੀਆਂ**
**ਸ੍ਰੀ ਰਾਦੂ ਦੀ ਰਿਹਾਈ ਖਾੜਕੂ ਸਿੰਘਾਂ ਦੀ ਫ਼ਿਰਾਖ਼ਦਿਲੀ ਦੀ ਜਿੱਤ**

ਪੱਤਰਕਾਰਾਂ ਨੇ ਸ੍ਰੀ ਰਾਦੂ ਨੂੰ ਸਵਾਲ ਕੀਤਾ ਕਿ ਕੀ ਤੁਸੀਂ ਆਪਣੇ ਅਗਵਾ ਨੂੰ 20 ਅਗਸਤ ਨੂੰ ਰੋਮਾਨੀਆ ਦੀ ਰਾਜਧਾਨੀ ਬੁਖਾਰੈਸਟ ਵਿਚ ਭਾਰਤੀ ਰਾਜਦੂਤ ਸ੍ਰੀ ਜੇ.ਐਫ਼. ਰਿਬੈਰੋ ਉੱਤੇ ਹੋਏ ਹਮਲੇ ਦੀ ਘਟਨਾ ਨਾਲ ਜੋੜ ਕੇ ਦੇਖਦੇ ਹੋ ? ਤਾਂ ਸ੍ਰੀ ਰਾਦੂ ਨੇ ਕਿਹਾ, "ਮੈਂ ਇਸ ਬਾਰੇ ਕੁਝ ਨਹੀਂ ਕਹਿ ਸਕਦਾ। ਮੈਨੂੰ ਇਸ ਲਈ ਅਗਵਾ ਕੀਤਾ ਕਿ ਮੇਰੇ ਦੇਸ਼ ਦਾ ਨਾਂ ਅਖ਼ਬਾਰਾਂ ਵਿਚ ਆ ਰਿਹਾ ਸੀ ਤੇ ਮੈਨੂੰ ਅਗਵਾ ਕਰਨਾ ਸੌਖਾ ਸੀ।"

ਰਾਦੂ ਨੇ ਕਿਹਾ, "ਰੋਮਾਨੀਆਂ ਸਰਕਾਰ ਰਿਬੈਰੋ ਉੱਤੇ ਹਮਲੇ 'ਚ ਸ਼ਾਮਲ ਖਾੜਕੂਆਂ ਵਿਰੁੱਧ ਨਿਰਪੱਖ ਢੰਗ ਨਾਲ ਮੁਕੱਦਮਾ ਚਲਾਏਗੀ।" ਉਹਨਾਂ ਕਿਹਾ ਕਿ ਮੈਂ ਸਥਿਤੀ ਭਾਂਪ ਲਈ ਹੈ ਚੁੱਪ-ਚਾਪ ਉਹਨਾਂ ਦੇ ਪਿੱਛੇ ਤੁਰ ਪਿਆ। ਉਹਨਾਂ ਨੇ ਉਥੇ ਖੜੀ ਮਾਰੂਤੀ ਜਿਪਸੀ ਵਿਚ ਬਿਠਾ ਕੇ ਮੇਰੀਆਂ ਅੱਖਾਂ ਉੱਤੇ ਪੱਟੀ ਬੰਨ੍ਹ ਦਿੱਤੀ। ਫਿਰ ਮੈਨੂੰ ਪਤਾ ਨਹੀਂ ਕਿ ਕਿਥੇ ਲਿਜਾਇਆ ਗਿਆ ਤੇ ਰੱਖਿਆ ਗਿਆ। 16 ਅਕਤੂਬਰ ਨੂੰ ਮੁੜ ਮੈਨੂੰ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਜਿਪਸੀ ਵਿਚ ਬਿਠਾ ਕੇ ਪੰਜਾਬ ਲੈ ਗਏ।

ਇਹ ਪੁੱਛੇ ਜਾਣ ਉੱਤੇ ਕਿ ਉਹਨਾਂ ਨੂੰ ਕਿਸ ਰਸਤੇ ਪੰਜਾਬ ਲਿਜਾਇਆ ਗਿਆ ਤਾਂ ਸ੍ਰੀ ਰਾਦੂ ਨੇ ਕਿਹਾ ਕਿ ਸ਼ਾਇਦ ਉਹ ਮੈਨੂੰ ਪਿੰਡਾਂ ਦੇ ਰਸਤੇ ਲੈ ਕੇ ਗਏ ਕਿਉਂਕਿ ਰਾਹ ਵਿਚ ਕਿਤੇ ਵੀ ਕੋਈ ਪੁਲਿਸ ਨਾਕਾ ਨਹੀਂ ਸੀ।

ਰਾਦੂ ਨੇ ਕਿਹਾ ਕਿ ਖਾੜਕੂ ਮੈਨੂੰ ਕਮਰੇ ਅੰਦਰ ਵੀ ਇਕੱਲਾ ਨਹੀਂ ਸੀ ਛੱਡਦੇ, ਉਹਨਾਂ ਵਿਚੋਂ ਇਕ ਹਮੇਸ਼ਾ ਮੇਰੇ ਕੋਲ ਮੌਜੂਦ ਰਹਿੰਦਾ ਸੀ। ਉਹ ਮੈਨੂੰ ਕਮਰੇ ਦੀਆਂ ਬਾਰੀਆਂ ਲਾਗੇ ਵੀ ਨਹੀਂ ਸੀ ਜਾਣ ਦਿੰਦੇ, ਪਰ ਅਖ਼ਬਾਰਾਂ ਤੇ ਰਿਸਾਲੇ ਪੜ੍ਹਨ ਲਈ ਦਿੱਤੇ ਜਾਂਦੇ ਸਨ। ਜਿਨ੍ਹਾਂ ਨੂੰ ਪੜ੍ਹਦਿਆਂ ਸਮਾਂ ਚੰਗਾ ਲੰਘ ਜਾਂਦਾ ਸੀ ਤੇ ਸਮਝੋ ਦੁਨੀਆਂ ਦੀ ਸੈਰ ਪੜ੍ਹ ਕੇ ਹੀ ਕਰ ਲਈ ਜਾਂਦੀ ਸੀ। ਰਾਦੂ ਅਨੁਸਾਰ ਜਲੰਧਰ 'ਚ ਬਦਲ-ਬਦਲ ਕੇ ਕਈ ਥਾਈਂ ਰੱਖਿਆ ਗਿਆ। ਜਿਹੜੀ ਮੇਰੀ ਫ਼ੋਟੋ ਖਾੜਕੂਆਂ ਵੱਲੋਂ ਅਖ਼ਬਾਰਾਂ ਨੂੰ ਭੇਜੀ ਗਈ ਸੀ, ਉਹ ਦਿੱਲੀ ਵਿਚ ਲਾਹੀ ਗਈ ਸੀ। ਰਾਦੂ ਨੇ ਕਿਹਾ ਕਿ ਖਾੜਕੂਆਂ ਮੇਰੇ ਨਾਲ ਰਿਹਾਈ ਸੰਬੰਧੀ ਸ਼ਰਤਾਂ ਬਾਰੇ ਅਜਿਹੀ ਕੋਈ ਗੱਲ ਨਹੀਂ ਕੀਤੀ। ਉਹ ਮੇਰੇ ਨਾਲ ਸਦਾ ਅੰਗਰੇਜ਼ੀ ਵਿਚ ਗੱਲਬਾਤ ਕਰਦੇ ਸਨ ਤੇ ਕਦੇ ਕੋਈ ਧਮਕੀ ਨਹੀਂ ਦਿੱਤੀ। ਉਹ ਸਾਊ ਸੁਭਾਅ ਦੇ ਸਨ। ਪਤਾ ਨਹੀਂ ਉਹਨਾਂ ਨੂੰ ਸਮੇਂ ਦੇ ਹਾਲਾਤ ਨੇ ਇਸ ਪਾਸੇ ਵੱਲ ਕਿਵੇਂ ਤੋਰ ਦਿੱਤਾ। ਅਸਲ ਗੱਲ ਕਿ ਉਹਨਾਂ ਦਾ ਮੇਰੇ ਨਾਲ ਵਿਵਹਾਰ ਬੇਹੱਦ ਵਧੀਆ ਸੀ।

ਸ੍ਰੀ ਰਾਦੂ ਨੇ ਦਾਅਵਾ ਕੀਤਾ ਕਿ ਉਹ ਹੁਣ ਖਾੜਕੂਆਂ ਦੀ ਸਮੱਸਿਆ ਨੂੰ ਵੱਧ ਚੰਗੀ ਤਰ੍ਹਾਂ ਸਮਝਦੇ ਹਨ। ਪਰ ਉਹਨਾਂ ਨੇ ਇਸ 'ਤੇ ਵਿਚਾਰ ਦੇਣੋਂ ਨਾਂਹ ਕਰ ਦਿੱਤੀ।

ਰੋਮਾਨੀਆਂ ਦੇ ਰਾਜਦੂਤ ਸ੍ਰੀ ਰਾਦੂ ਨੇ ਕਿਹਾ ਕਿ ਤਿੰਨ ਖਾੜਕੂ ਅਗਵਾਕਾਰ ਉਸ ਨੂੰ ਨਵੀਂ ਦਿੱਲੀ ਤਕ ਛੱਡ ਕੇ ਗਏ। ਉਹਨਾਂ ਨੂੰ ਦਿੱਲੀ ਰੇਲਵੇ ਸਟੇਸ਼ਨ 'ਤੇ ਕਿਸੇ ਨਹੀਂ ਪਛਾਣਿਆ।

ਉਹਨਾਂ ਦੀ ਰਿਹਾਈ ਸੰਬੰਧੀ ਰੋਮਾਨੀਆਂ ਸਰਕਾਰ ਦੇ ਪ੍ਰਤੀਕਰਮ ਪੁੱਛੇ ਜਾਣ ਉੱਤੇ ਸ੍ਰੀ ਰਾਦੂ ਦਾ ਕਹਿਣਾ ਸੀ ਕਿ ਮੇਰੇ ਦੇਸ਼ ਰੋਮਾਨੀਆਂ ਦੇ ਲੋਕ ਬੜੇ ਖ਼ੁਸ਼ ਹਨ। ਰਾਸ਼ਟਰਪਤੀ ਸ੍ਰੀ ਆਈਓਂਦ ਇਲੀਏਸਕੂ ਨੇ ਮੇਰੇ ਨਾਲ ਟੈਲੀਫ਼ੋਨ ਰਾਹੀਂ ਸੰਪਰਕ ਕਰ ਕੇ ਹਾਲ-ਚਾਲ ਪੁੱਛਿਆ ਤੇ ਖਾੜਕੂ ਸਿੱਖਾਂ ਵੱਲੋਂ ਰਿਹਾਅ ਕਰਨ 'ਤੇ ਵਧਾਈ ਦਿੱਤੀ।

ਸ੍ਰੀ ਰਾਦੂ ਨੇ ਰਾਸ਼ਟਰਪਤੀ ਨੂੰ ਕਿਹਾ ਕਿ ਉਹ ਆਪਣੇ ਦੇਸ਼ ਰੋਮਾਨੀਆਂ ਲੰਮੀ ਛੁੱਟੀ 'ਤੇ ਜਾਣਾ ਚਾਹੁੰਦੇ ਹਨ।

ਵਰਣਨਯੋਗ ਹੈ ਕਿ ਰੋਮਾਨੀਆਂ ਦੇ ਡਿਪਲੋਮੈਟ ਸ੍ਰੀ ਲਿਵਿਊ ਰਾਦੂ ਦੇ ਅਗਵਾ ਕਰਨ ਦੀ ਜ਼ਿੰਮੇਵਾਰੀ ਚਾਰ ਖਾੜਕੂ ਸਿੱਖ ਜਥੇਬੰਦੀਆਂ ਵੱਲੋਂ ਲਈ

ਗਈ ਸੀ ਤੇ ਸ੍ਰੀ ਰਾਦੂ ਨੂੰ ਛੱਡਣ ਬਦਲੇ ਜਨਰਲ ਵੈਦਿਆ ਦੇ ਕਤਲ 'ਚ ਫਾਂਸੀ ਦੀ ਸਜ਼ਾ ਪਾ ਚੁੱਕੇ ਖਾੜਕੂ ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਸੁਖਦੇਵ ਸਿੰਘ ਸੁੱਖਾ ਤੇ ਉਹਨਾਂ ਦੇ ਤੀਜੇ ਸਾਥੀ ਭਾਈ ਨਿਰਮਲ ਸਿੰਘ ਨਿੰਮਾ ਨੂੰ ਬਿਨਾਂ ਸ਼ਰਤ ਰਿਹਾਅ ਕਰਨ ਦੀ ਮੰਗ ਰੱਖੀ ਸੀ। ਅਗਵਾਕਾਰਾਂ ਨੇ ਭਾਈ ਜਿੰਦਾ, ਭਾਈ ਸੁੱਖਾ ਤੇ ਭਾਈ ਨਿੰਮਾ ਨੂੰ ਰਿਹਾਅ ਨਾ ਕੀਤੇ ਜਾਣ ਦੀ ਸੂਰਤ ਵਿਚ ਸ੍ਰੀ ਰਾਦੂ ਨੂੰ ਜਾਨੋਂ ਮਾਰ ਦੇਣ ਦੀ ਕਈ ਵਾਰ ਤਰੀਕ ਤੇ ਸਮਾਂ ਤੈਅ ਕੀਤਾ ਸੀ, ਪਰ ਸਰਕਾਰ ਵੱਲੋਂ ਹਠ-ਧਰਮੀ ਕਰਨ, ਖਾੜਕੂ ਸਿੰਘਾਂ ਨੂੰ ਰਿਹਾਅ ਨਾ ਕਰਨ ਦੇ ਬਾਵਜੂਦ ਮਨੁੱਖੀ ਅਧਿਕਾਰ ਜਥੇਬੰਦੀਆਂ ਵੱਲੋਂ ਮਨੁੱਖੀ ਹੱਕਾਂ ਦੀਆਂ ਕਦਰਾਂ ਬਹਾਲ ਰੱਖਣ ਦੀ ਅਪੀਲ ਉੱਤੇ ਅਮਲ ਕਰਦਿਆਂ ਸ੍ਰੀ ਰਾਦੂ ਨੂੰ ਸਨਮਾਨਤ ਤਰੀਕੇ ਤੇ ਚੰਗੇ ਵਿਵਹਾਰ ਦਾ ਪ੍ਰਗਟਾਵਾ ਕਰਦਿਆਂ ਰਿਹਾਅ ਕਰ ਦਿੱਤਾ। ਜਿਸ ਨਾਲ ਸਿੱਖ ਖਾੜਕੂਆਂ ਦੇ ਉੱਚੇ-ਸੁੱਚੇ ਉਦੇਸ਼ਾਂ ਦੀ ਝਲਕ ਤੇ ਖ਼ਾਲਿਸਤਾਨੀ ਖਾੜਕੂਆਂ ਦੀ ਚੰਗੀ ਕਾਰਗੁਜ਼ਾਰੀ ਦੀ ਦੁਨੀਆਂ ਭਰ ਵਿਚ ਚਰਚਾ ਹੋ ਰਹੀ ਹੈ। ਭਾਰਤ ਵਿਚ ਕਿਸੇ ਵਿਦੇਸ਼ੀ ਡਿਪਲੋਮੈਟ ਨੂੰ ਅਗਵਾ ਕਰਨ ਦੀ ਇਹ ਪਹਿਲੀ ਕਾਰਵਾਈ ਹੈ ਤੇ ਇਸ ਪਿੱਛੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਦਿਮਾਗ਼ ਕੰਮ ਕਰਦਾ ਦੱਸਿਆ ਜਾਂਦਾ ਹੈ ਤੇ ਅਗਵਾ ਨੂੰ ਅਮਲੀ ਰੂਪ ਦੇਣ ਪਿੱਛੇ ਭਾਈ ਬੁੱਧਸਿੰਘਵਾਲਾ ਤੋਂ ਦੂਜੇ ਨੰਬਰ 'ਤੇ ਸਮਝੇ ਜਾਂਦੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਖਾੜਕੂ ਭਾਈ ਹਰੀ ਸਿੰਘ ਖ਼ਾਲਸਾ ਨੇ ਅਗਵਾ ਕਾਂਡ ਨੂੰ ਸਿਰੇ ਚੜ੍ਹਾਇਆ ਦੱਸਿਆ ਜਾਂਦਾ ਹੈ।

ਸ੍ਰੀ ਰਾਦੂ ਦੀ ਭਾਲ ਵਿਚ ਭਾਰਤ ਦੀ ਪੁਲਿਸ ਨੇ ਦਿੱਲੀ ਵਿਚ ਇਕ ਲੱਖ ਤੋਂ ਵੱਧ ਘਰਾਂ ਦੀ ਜੰਗੀ ਪੱਧਰ 'ਤੇ ਤਲਾਸ਼ੀ ਲਈ। ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਖਾੜਕੂ ਸਿੰਘਾਂ ਦੇ ਟਿਕਾਣਿਆਂ ਤੇ ਛਿਪਣਗਾਹਾਂ 'ਤੇ ਛਾਪੇ ਮਾਰੇ ਗਏ। ਪੁਲਿਸ ਨੇ ਬੰਬਈ ਵਿਚ ਵੀ ਸ੍ਰੀ ਰਾਦੂ ਨੂੰ ਲੱਭਣ ਲਈ ਛਾਪਾਮਾਰੀ ਕੀਤੀ। ਭਾਈ ਬੁੱਧਸਿੰਘਵਾਲਾ ਅਤੇ ਡਾ. ਸੁਖਦੇਵ ਸਿੰਘ ਸੰਗਤਪੁਰਾ ਦੇ ਪਰਿਵਾਰਾਂ ਨੂੰ ਹਿਰਾਸਤ ਵਿਚ ਰੱਖਿਆ ਹੋਇਆ ਹੈ। ਖ਼ੁਫ਼ੀਆ ਏਜੰਸੀਆਂ ਨੇ ਪੰਜਾਬ, ਦਿੱਲੀ, ਹਰਿਆਣਾ ਤੇ ਰਾਜਸਥਾਨ ਦਾ ਵੀ ਚੱਪਾ-ਚੱਪਾ ਛਾਣ ਮਾਰਿਆ। ਪਰ ਸਿੱਖ ਖਾੜਕੂਆਂ ਨੇ ਸ੍ਰੀ ਰਾਦੂ ਨੂੰ ਲੁਕਾ ਕੇ ਰੱਖਣ ਦੀ ਧੁਖ ਤਕ ਨਹੀਂ ਨਿਕਲਣ ਦਿੱਤੀ ਤੇ ਖਾੜਕੂ ਬੜੇ ਆਰਾਮ ਤੇ ਦਲੇਰੀ ਨਾਲ ਦਿੱਲੀ ਵਿਚ ਹੀ ਸ੍ਰੀ ਰਾਦੂ ਨੂੰ ਟਿਕਾਣੇ ਬਦਲ-ਬਦਲ ਕੇ ਕਈ ਦਿਨ ਲਈ ਫਿਰਦੇ ਰਹੇ। ਸ੍ਰੀ ਰਾਦੂ ਦੇ ਦੱਸਣ ਅਨੁਸਾਰ ਉਹਨਾਂ ਨੂੰ ਪੰਜਾਬ ਦੇ ਵੱਖ-ਵੱਖ ਪਿੰਡਾਂ ਵਿਚ ਰੱਖਦੇ ਰਹੇ।

## ਸ੍ਰੀ ਰਾਦੂ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਵੱਲੋਂ ਅਗਵਾ ਕਰ ਕੇ ਤੇ ਦਿੱਲੀ ਦੇ ਰੇਲਵੇ ਸਟੇਸ਼ਨ ਤਕ ਖਾੜਕੂ ਸਿੰਘਾਂ ਵੱਲੋਂ ਛੱਡ ਕੇ ਜਾਣਾ

ਸ੍ਰੀ ਰਾਦੂ ਨਾਲ ਚੰਗਾ ਵਿਹਾਰ ਕਰਨ ਤੇ ਸਨਮਾਨਤ ਤਰੀਕੇ ਨਾਲ ਰਿਹਾਅ ਕਰ ਕੇ ਸੁੱਖੀ-ਸਾਂਦੀ ਉਹਨਾਂ ਦੇ ਘਰ ਪਹੁੰਚਾਉਣ ਨਾਲ ਹਿੰਦੁਸਤਾਨ ਸਰਕਾਰ ਦੀ ਨੈਤਿਕ ਹਾਰ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਤੇ ਉਸ ਦੇ ਸਾਥੀ ਖਾੜਕੂ ਯੋਧਿਆਂ ਦੀ ਇਕ ਮਹਾਨ ਤੇ ਅਲੋਕਾਰ ਜਿੱਤ ਹੋਈ ਹੈ ਕਿਉਂਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਇਸ ਕਾਰਜਸ਼ੈਲੀ ਨਾਲ ਖ਼ਾਲਿਸਤਾਨ ਦੇ ਸੰਘਰਸ਼ ਦੀ ਦੁਨੀਆਂ ਭਰ ਵਿਚ ਬਹੁਤ ਵੱਡੀ ਪੱਧਰ 'ਤੇ ਚਰਚਾ ਹੋਈ ਹੈ। ਹਿੰਦ ਸਰਕਾਰ ਦੀ ਹਠਧਰਮੀ ਦੀ ਨੀਤੀ ਤੋਂ ਪਤਾ ਚੱਲਦਾ ਹੈ ਕਿ ਵਿਦੇਸ਼ੀ ਡਿਪਲੋਮੈਟ ਦੀ ਜ਼ਿੰਦਗੀ ਲਈ ਉਹ ਸੰਜੀਦਾ ਨਹੀਂ ਸੀ। ਪਰ ਖਾੜਕੂ ਸਿੰਘਾਂ ਨੇ ਮਨੁੱਖੀ ਹੱਕਾਂ ਦੀਆਂ ਕਦਰਾਂ-ਕੀਮਤਾਂ ਦੀ ਕਦਰ ਕਰਦਿਆਂ ਸ੍ਰੀ ਰਾਦੂ ਨੂੰ ਰਿਹਾਅ ਕਰ ਕੇ ਆਪਣੀ ਫ਼ਿਰਾਖ਼ਦਿਲੀ ਦਾ ਪ੍ਰਗਟਾਵਾ ਕੀਤਾ ਹੈ ਜੋ ਕਿ ਖਾੜਕੂ ਸਿੰਘਾਂ ਦੀ ਅਲੋਕਾਰ ਤੇ ਵੱਡੀ ਜਿੱਤ ਕਿਹਾ ਜਾ ਸਕਦਾ ਹੈ।

## ਖਾੜਕੂਆਂ ਨੇ ਰਾਦੂ 'ਤੇ ਇਕ ਕਰੋੜ 50 ਲੱਖ ਰੁਪਏ ਖ਼ਰਚ ਕੀਤੇ—ਪੁਲਿਸ ਉੱਚ ਅਧਿਕਾਰੀ

ਨਵੀਂ ਦਿੱਲੀ, 27 ਨਵੰਬਰ (ਪੱਤਰ ਪ੍ਰੇਰਕ)—(28 ਨਵੰਬਰ 1991 ਦੀ 'ਅੱਜ ਦੀ ਆਵਾਜ਼' ਜਲੰਧਰ 'ਚੋਂ ਧੰਨਵਾਦ ਸਹਿਤ)

ਪਿਛਲੇ ਦਿਨੀਂ ਖਾੜਕੂਆਂ ਵੱਲੋਂ 49 ਦਿਨਾਂ ਬਾਅਦ ਰਿਹਾਅ ਕੀਤੇ ਗਏ ਰੋਮਾਨੀਆਂ ਦੇ ਭਾਰਤ ਸਥਿਤ ਰਾਜਦੂਤ ਸ੍ਰੀ ਲਿਵਿਊ ਰਾਦੂ ਨੂੰ ਅਗਵਾ ਕਰਨ ਦੀ ਸਕੀਮ ਉੱਤੇ ਖਾੜਕੂਆਂ ਦਾ ਡੇਢ ਕਰੋੜ ਰੁਪਿਆ ਖ਼ਰਚ ਹੋਇਆ ਹੈ। ਉੱਚ ਅਧਿਕਾਰੀਆਂ ਅਨੁਸਾਰ ਇਹ ਜਾਣਕਾਰੀ ਪੁਲਿਸ ਨੂੰ ਵੱਖ-ਵੱਖ ਸ਼ਹਿਰਾਂ ਵਿਚ ਖਾੜਕੂਆਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਤੋਂ ਪੁੱਛ-ਗਿੱਛ ਦੌਰਾਨ ਮਿਲੀ ਹੈ।

ਦਿੱਲੀ ਤੋਂ ਛਪਦੇ ਰੋਜ਼ਾਨਾ ਅਖ਼ਬਾਰ ਹਿੰਦੁਸਤਾਨ ਅਨੁਸਾਰ ਇਹ ਰਕਮ ਦਿੱਲੀ ਤੇ ਫ਼ਰੀਦਾਬਾਦ ਵਿਚ ਮਕਾਨ ਖ਼ਰੀਦਣ ਅਤੇ ਸੰਪਰਕ ਸੂਤਰ ਕਾਇਮ ਕਰਨ ਵਿਚ ਖ਼ਰਚ ਕੀਤੀ ਗਈ। ਇਹ ਮਕਾਨ ਫ਼ਰੀਦਾਬਾਦ, ਵਸੰਤ ਵਿਹਾਰ, ਪੀਤਮਪੁਰਾ ਅਤੇ ਵਿਕਾਸਪੁਰੀ 'ਚ ਖ਼ਰੀਦੇ ਗਏ ਤੇ ਦੱਖਣੀ ਦਿੱਲੀ ਦੇ ਸਾਦਿਕ ਨਗਰ ਤੇ ਲੋਧੀ ਕਾਲੋਨੀ ਵਿਚ ਦੋ ਫਲੈਟ ਕਿਰਾਏ 'ਤੇ ਲਏ ਗਏ ਸਨ। ਦਿੱਲੀ ਵਿਚ ਹਰੀ ਸਿੰਘ ਖ਼ਾਲਸਾ ਉਰਫ਼ ਡਾਕਟਰ ਉਰਫ਼ ਸ਼ਰਮਾ ਉਰਫ਼ ਉਪਾਧਿਆਏ ਉਰਫ਼ ਸ਼ਿਵਸ਼ਨਾ ਉਰਫ਼ ਰਾਮ ਲਾਲ, ਜਲੰਧਰ ਵਿਚ ਮਨਜੀਤ ਸਿੰਘ, ਚੰਡੀਗੜ੍ਹ ਵਿਚ ਪੁਲਿਸ ਵੱਲੋਂ ਖਾੜਕੂਆਂ ਦੇ ਨਜ਼ਦੀਕੀ ਲੋਕਾਂ ਤੋਂ ਪੁੱਛ-ਗਿੱਛ ਕਰ ਕੇ

ਰਾਦੂ ਕਾਂਡ ਦੀਆਂ ਕੜੀਆਂ ਨੂੰ ਜੋੜਨ ਵਿਚ ਸਫਲਤਾ ਪ੍ਰਾਪਤ ਕੀਤੀ ਹੈ।

ਹਰੀ ਸਿੰਘ ਖ਼ਾਲਸਾ ਉਰਫ਼ ਡਾਕਟਰ ਅਤੇ ਮਨਜੀਤ ਸਿੰਘ ਦੋਵੇਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਅਹਿਮ ਖਾੜਕੂ ਮੰਨੇ ਜਾਂਦੇ ਹਨ। ਉੱਚ ਅਧਿਕਾਰੀਆਂ ਅਨੁਸਾਰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇਸ਼ ਤੋਂ ਬਾਹਰ ਗਏ ਹਨ, ਕੁਝ ਅਧਿਕਾਰੀ ਕਹਿੰਦੇ ਹਨ ਕਿ ਗੁਰਜੰਟ ਸਿੰਘ ਲੰਡਨ ਵਿਚ ਹੈ ਤੇ ਕਈ ਉਸ ਨੂੰ ਪੰਜਾਬ ਵਿਚ ਹੀ ਮੰਨਦੇ ਹਨ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਨੂੰ ਇਸ ਸਮੇਂ ਹਰੀ ਸਿੰਘ ਖ਼ਾਲਸਾ ਅਤੇ ਭਾਈ ਮਨਜਿੰਦਰ ਸਿੰਘ ਚਲਾ ਰਹੇ ਹਨ। ਲਿਬਰੇਸ਼ਨ ਫ਼ੋਰਸ ਨੇ ਦੂਜੀਆਂ ਖਾੜਕੂ ਜਥੇਬੰਦੀਆਂ ਤੋਂ ਵੀ ਮਦਦ ਲਈ ਹੈ। ਖਾੜਕੂਆਂ ਵੱਲੋਂ ਜ਼ਰੂਰਤ ਵੇਲੇ ਖ਼ਰੀਦੇ ਗਏ ਮਕਾਨਾਂ ਵਿਚ ਸ੍ਰੀ ਰਾਦੂ ਨੂੰ ਗਾਹੇ-ਬਗਾਹੇ ਰੱਖਣ ਦੇ ਨਾਲ-ਨਾਲ ਦਿੱਲੀ ਵਿਚ ਕਾਰਵਾਈਆਂ ਕਰਨ ਲਈ ਪੱਕੇ ਟਿਕਾਣੇ ਬਣਾਉਣ ਦਾ ਵੀ ਇਰਾਦਾ ਸੀ।

ਸਾਦਿਕ ਨਗਰ ਵਿਚਲਾ ਮਕਾਨ ਖਾੜਕੂ ਦਵਿੰਦਰ ਸਿੰਘ ਉਰਫ਼ ਦੇਵਪਾਲ ਨੇ ਰਾਜਨ ਅਗਰਵਾਲ ਦੇ ਨਾਂ 'ਤੇ ਖ਼ਰੀਦਿਆ ਸੀ ਜਦ ਕਿ ਦੇਵਪਾਲ ਸਿੰਘ ਰਾਦੂ ਅਗਵਾ ਕਰਨ ਤੋਂ ਬਾਅਦ 16 ਅਕਤੂਬਰ 1991 ਨੂੰ ਕਨਾਟ ਪਲੇਸ ਵਿਖੇ ਦਿੱਲੀ ਪੁਲਿਸ ਨਾਲ ਹੋਈ ਮੁੱਠਭੇੜ ਵਿਚ ਮਾਰਿਆ ਗਿਆ ਸੀ, ਜਦੋਂ ਉਹ ਰਾਦੂ ਦੇ ਘਰ ਟੈਲੀਫ਼ੋਨ ਕਰ ਕੇ ਪਰਿਵਾਰ ਕੋਲੋਂ ਕੁਝ ਦਵਾਈਆਂ ਬਾਰੇ ਜਾਣਕਾਰੀ ਲੈ ਰਿਹਾ ਸੀ। ਰਾਜਨ ਅਗਰਵਾਲ ਦੇ ਨਾਂ 'ਤੇ ਖਾੜਕੂਆਂ ਵੱਲੋਂ ਖ਼ਰੀਦਿਆ ਗਿਆ ਉਕਤ ਫਲੈਟ ਏ.ਜੀ.ਸੀ.ਆਰ. ਨੇਗੀ ਨਾਂ ਦੇ ਐਡੀਟਰ ਅਧਿਕਾਰੀ ਤੋਂ ਖ਼ਰੀਦਿਆ ਗਿਆ ਸੀ। ਸ੍ਰੀ ਨੇਗੀ ਨੂੰ ਫਲੈਟ ਸਰਕਾਰ ਵੱਲੋਂ ਮਿਲਿਆ ਸੀ ਪਰੰਤੂ ਆਪ ਉਹ ਪੂਰਬੀ ਦਿੱਲੀ ਮਯੂਰ ਵਿਹਾਰ ਵਿਚ ਆਪਣੇ ਮਕਾਨ ਵਿਚ ਰਹਿ ਰਿਹਾ ਸੀ।

28 ਅਪ੍ਰੈਲ ਨੂੰ ਰੁਚਿਕਾ ਪ੍ਰਾਪਰਟੀ ਡੀਲਰ ਰਾਹੀਂ ਇਹ ਮਕਾਨ ਖਾੜਕੂਆਂ ਨੇ ਕਿਰਾਏ 'ਤੇ ਲਿਆ ਸੀ। ਮਜ਼ੇ ਦੀ ਗੱਲ ਇਹ ਹੈ ਕਿ ਉਸ ਵੇਲੇ ਨਾ ਹੀ ਪ੍ਰਾਪਰਟੀ ਡੀਲਰ ਨੇ ਅਤੇ ਨਾ ਹੀ ਸ੍ਰੀ ਨੇਗੀ ਨੇ ਇਹ ਜਾਣਨ ਦੀ ਕੋਸ਼ਿਸ਼ ਕੀਤੀ ਕਿ ਮਕਾਨ ਕਿਰਾਏ 'ਤੇ ਲੈਣ ਵਾਲੇ ਕੌਣ ਹਨ ਤੇ ਕੀ ਕਾਰੋਬਾਰ ਕਰਦੇ ਹਨ।

ਇਸੇ ਤਰ੍ਹਾਂ ਹੀ ਲੋਧੀ ਕਾਲੋਨੀ ਵਾਲਾ ਮਕਾਨ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਪ੍ਰੀਤਮ ਸਿੰਘ ਉਰਫ਼ ਡਾਕਟਰ ਉਰਫ਼ ਭਾਈ ਰਾਜੂ ਉਰਫ਼ ਰਾਮ ਲਾਲ ਪਿਤਾ ਦਾ ਨਾਂ ਸ. ਕਿਹਰ ਸਿੰਘ ਪਿੰਡ ਹੰਸਾ, ਥਾਣਾ ਮਲੇਰਕੋਟਲਾ ਪੰਜਾਬ ਦੇ ਨਕਲੀ ਨਾਂ ਹੇਠ ਮੁੱਲ ਖ਼ਰੀਦਿਆ ਗਿਆ ਸੀ। ਇਹ ਮਕਾਨ ਕੇਂਦਰੀ ਸ਼ਹਿਰੀ ਵਿਕਾਸ ਵਿਭਾਗ ਵਿਚ ਕੰਮ ਕਰਦੇ ਸ੍ਰੀ ਅਰੋੜਾ ਦਾ ਸੀ। ਅਰੋੜਾ ਨੂੰ ਵੀ ਇਹ

ਮਕਾਨ ਸਰਕਾਰ ਵੱਲੋਂ ਮਿਲਿਆ ਸੀ ਤੇ ਉਹ ਵੀ ਇਸ ਮਕਾਨ ਵਿਚ ਨਹੀਂ ਸੀ ਰਹਿ ਰਿਹਾ। ਦੇਵਪਾਲ ਤੇ ਡਾ. ਪ੍ਰੀਤਮ ਸਿੰਘ ਸੇਖੋਂ ਨੂੰ ਜਵਾਹਰ ਲਾਲ ਨਹਿਰੂ ਸਟੇਡੀਅਮ ਕੋਲ ਇਕ ਹੋਟਲ ਵਿਚ ਗੱਲਾਂ-ਗੱਲਾਂ ਵਿਚ ਹੀ ਇਕ ਚੱਲਦਾ-ਫਿਰਦਾ ਪ੍ਰਾਪਰਟੀ ਡੀਲਰ ਮਿਲਿਆ, ਜਿਸ ਦੀ ਮਦਦ ਨਾਲ ਇਹ ਦੋਵੇਂ ਮਕਾਨ ਖਾੜਕੂਆਂ ਨੇ ਲਏ ਸਨ।

ਇਹ ਮਕਾਨ ਲੈਣ ਤਕ ਖਾੜਕੂਆਂ ਦੀ ਸ੍ਰੀ ਰਾਦੂ ਨੂੰ ਅਗਵਾ ਕਰਨ ਦੀ ਕੋਈ ਸਕੀਮ ਨਹੀਂ ਸੀ। ਇਹਨਾਂ ਮਕਾਨਾਂ ਵਿਚ ਕੇਵਲ ਡਾ. ਸੇਖੋਂ ਅਤੇ ਦੇਵਪਾਲ ਸਿੰਘ ਤੇ ਸਾਥੀਆਂ ਵੱਲੋਂ 13 ਜੂਨ ਨੂੰ ਦੂਰਦਰਸ਼ਨ ਡਾਇਰੈਕਟਰ ਸ਼ਿਵ ਕੁਮਾਰ ਸ਼ਰਮਾ 'ਤੇ ਹਮਲਾ ਅਤੇ 15 ਜੁਲਾਈ ਨੂੰ ਓਖਲਾ ਬੈਂਕ ਨੂੰ ਲੁੱਟਣ ਦੀ ਸਕੀਮ ਹੀ ਬਣਾਈ ਸੀ। ਬਾਅਦ ਵਿਚ ਸ੍ਰੀ ਰਾਦੂ ਨੂੰ ਅਗਵਾ ਕਰਨ ਦੀ ਸਕੀਮ ਬਣਨ 'ਤੇ ਹੀ ਲੋਧੀ ਕਾਲੋਨੀ ਵਾਲਾ ਮਕਾਨ ਲਿਆ ਗਿਆ। ਇਹ ਮਕਾਨ ਜ਼ੋਰ ਬਾਗ਼ ਵਿਚ ਸ੍ਰੀ ਰਾਦੂ ਦੇ ਮਕਾਨ ਦੇ ਲਾਗੇ ਹੀ ਹੈ। ਜਿਥੇ ਰਹਿ ਕੇ ਖਾੜਕੂਆਂ ਨੇ ਸ੍ਰੀ ਰਾਦੂ ਤੇ ਪਰਿਵਾਰ ਅਤੇ ਉਹਨਾਂ ਦੇ ਆਉਣ-ਜਾਣ ਬਾਰੇ ਜਾਣਕਾਰੀ ਹਾਸਲ ਕੀਤੀ। ਇਸੇ ਸਕੀਮ ਅਧੀਨ ਬਸੰਤ ਵਿਹਾਰ ਵਿਚ ਮਕਾਨ ਲਿਆ ਗਿਆ, ਉਥੇ ਰੋਮਾਨੀਆਂ ਦੇ ਦੂਤਘਰ ਦਾ ਦਫ਼ਤਰ ਹੈ। ਦਿੱਲੀ ਦੇ ਸੁਰੱਖਿਆ ਉੱਚ ਅਧਿਕਾਰੀਆਂ ਦਾ ਕਹਿਣਾ ਹੈ ਕਿ ਲੋਧੀ ਕਾਲੋਨੀ ਅਤੇ ਬਸੰਤ ਵਿਹਾਰ ਵਾਲੇ ਮਕਾਨ ਵਿਚ ਰਹਿੰਦੇ ਖਾੜਕੂ ਸਿੰਘਾਂ ਨੇ ਸ੍ਰੀ ਰਾਦੂ ਨੂੰ ਅਗਵਾ ਕਰਨਾ ਆਸਾਨ ਸਮਝਿਆ। ਸ੍ਰੀ ਰਾਦੂ ਨੇ ਰਿਹਾਈ ਤੋਂ ਬਾਅਦ ਦੱਸਿਆ ਕਿ ਉਹਨਾਂ ਨੂੰ ਅਗਵਾ ਕਰਨ ਤੋਂ ਬਾਅਦ 27 ਨਵੰਬਰ 1991 ਤਕ ਦਿੱਲੀ ਦੇ ਲਾਗੇ ਹੀ ਰੱਖਿਆ ਸੀ ਜਿਥੇ ਅਗਵਾ ਵਾਲੀ ਜਗ੍ਹਾ ਤੋਂ 45 ਮਿੰਟ ਲੱਗਦੇ ਸਨ। ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਸ੍ਰੀ ਰਾਦੂ ਨੂੰ ਅਗਵਾ ਕਰਨ ਤੋਂ ਬਾਅਦ ਸਾਦਿਕ ਨਗਰ ਵਾਲੇ ਮਕਾਨ ਵਿਚ ਲਿਜਾਇਆ ਗਿਆ ਹੋਵੇਗਾ। ਇਸ ਤੋਂ ਬਾਅਦ 16 ਨਵੰਬਰ 1991 ਨੂੰ ਫ਼ਰੀਦਾਬਾਦ ਵਾਲੇ ਮਕਾਨ ਵਿਚ ਸ੍ਰੀ ਰਾਦੂ ਨੂੰ ਲਿਜਾਇਆ ਗਿਆ ਹੋਵੇਗਾ ਤੇ ਉਥੇ ਰੱਖਿਆ ਗਿਆ ਹੋਵੇਗਾ। ਖ਼ੁਫ਼ੀਆ ਵਿਭਾਗ ਦਾ ਕਹਿਣਾ ਹੈ ਕਿ ਸ੍ਰੀ ਰਾਦੂ ਨੂੰ ਖਾੜਕੂ ਸਿੰਘਾਂ ਵੱਲੋਂ ਕੁਝ ਚਿਰ ਬਾਹਰ ਖੇਤਾਂ ਵਿਚ ਕਿਸੇ ਘਰ ਵਿਚ ਵੀ ਰੱਖਿਆ ਗਿਆ ਹੈ। ਜਦ ਕਿ ਖਾੜਕੂਆਂ ਵੱਲੋਂ ਸ੍ਰੀ ਰਾਦੂ ਨੂੰ ਬਸੰਤ ਵਿਹਾਰ, ਪੀਤਮਪੁਰਾ ਤੇ ਵਿਕਾਸਪੁਰੀ ਵਾਲੇ ਮਕਾਨਾਂ ਵਿਚ ਨਹੀਂ ਲਿਜਾਇਆ ਗਿਆ। ਖਾੜਕੂ ਇਹਨਾਂ ਘਰਾਂ ਨੂੰ ਬਹੁਤਾ ਸੁਰੱਖਿਅਤ ਨਹੀਂ ਸੀ ਸਮਝਦੇ।

ਦੂਜੇ ਪਾਸੇ ਪੰਜਾਬ ਦੇ ਪਟਿਆਲਾ ਤੇ ਚੰਡੀਗੜ੍ਹ ਦੇ ਖ਼ੁਫ਼ੀਆ ਅਧਿਕਾਰੀਆਂ ਦਾ ਕਹਿਣਾ ਹੈ ਕਿ ਖਾੜਕੂ ਸਿੰਘਾਂ ਵੱਲੋਂ ਸ੍ਰੀ ਰਾਦੂ ਨੂੰ ਸਿਰਸਾ

(ਹਰਿਆਣਾ) ਦੇ ਰਸਤੇ ਪੰਜਾਬ ਲਿਆਂਦਾ ਗਿਆ ਤੇ ਹੋ ਸਕਦਾ ਹੈ ਕਿ ਕੁਝ ਸਮਾਂ ਸਿਰਸਾ ਵਿਚ ਵੀ ਰੱਖਿਆ ਗਿਆ ਹੋਵੇ। ਖਾੜਕੂ ਇਕੋ ਸਮੇਂ ਲੰਬਾ ਸਫ਼ਰ ਕਰਨ ਦਾ ਖ਼ਤਰਾ ਮੁੱਲ ਨਹੀਂ ਸੀ ਲੈਣਾ ਚਾਹੁੰਦੇ। ਇਥੋਂ ਲੁਧਿਆਣਾ ਲਿਆ ਕੇ ਲੁਧਿਆਣਾ ਅਤੇ ਜਲੰਧਰ ਦੇ ਕਈ ਪਿੰਡਾਂ ਵਿਚ ਰੱਖਿਆ ਗਿਆ ਹੈ ਕਿਉਂਕਿ ਲੁਧਿਆਣਾ ਇਸ ਵੇਲੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀਆਂ ਕਾਰਵਾਈਆਂ ਦਾ ਕੇਂਦਰ ਮੰਨਿਆ ਜਾਂਦਾ ਹੈ। ਪਟਿਆਲਾ ਦੇ ਖ਼ੁਫ਼ੀਆ ਅਧਿਕਾਰੀਆਂ ਦਾ ਕਹਿਣਾ ਹੈ ਕਿ ਸ੍ਰੀ ਰਾਦੂ ਨੂੰ ਅਗਵਾ ਕਰਨ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਭ ਤੋਂ ਮੋਹਰੀ ਹੈ ਤੇ ਇਸ ਦੇ ਤਿੰਨ ਸਾਥੀ ਜੋ ਆਪਣੇ ਨਾਂ ਨਾਲ ਡਾਕਟਰ ਲਿਖਦੇ ਹਨ, ਉਹਨਾਂ 'ਚ ਪ੍ਰੀਤਮ ਸਿੰਘ ਸੇਖੋਂ ਉਰਫ਼ ਡਾਕਟਰ (ਦੂਲਮਾਂ), ਮਨਜੀਤ ਸਿੰਘ ਉਰਫ਼ ਡਾਕਟਰ ਜਿਨ੍ਹਾਂ ਦੇ ਬਾਰੇ ਪੰਜਾਬ ਤੇ ਚੰਡੀਗੜ੍ਹ ਪੁਲਿਸ ਨੂੰ ਪਹਿਲਾਂ ਜਾਣਕਾਰੀ ਸੀ, ਪਰੰਤੂ ਰਾਦੂ ਅਗਵਾ ਕਾਂਡ ਨਾਲ ਜਿੰਨੇ ਵੀ ਬੰਦਿਆਂ ਤੋਂ ਪੁਲਿਸ ਨੇ ਪੁੱਛ-ਗਿੱਛ ਕੀਤੀ ਹੈ, ਉਹ ਹੀ ਇਕ ਤੀਜੇ ਡਾਕਟਰ ਦਾ ਵੀ ਜ਼ਿਕਰ ਕਰਦਾ ਸੀ, ਜਿਸ ਨੇ ਪੰਜਾਬ ਤੇ ਚੰਡੀਗੜ੍ਹ ਪੁਲਿਸ ਨੂੰ ਭੰਬਲਭੂਸੇ ਵਿਚ ਪਾ ਰੱਖਿਆ ਹੈ ਕਿ ਇਹ ਤੀਜਾ ਡਾਕਟਰ ਕੌਣ ਹੈ ? ਸ੍ਰੀ ਰਾਦੂ ਦੇ ਰਿਹਾਅ ਹੋਣ ਤੋਂ ਬਾਅਦ ਇਹ ਕਿਹਾ ਜਾ ਰਿਹਾ ਹੈ ਕਿ ਇਹ ਤੀਜਾ ਪ੍ਰਮੁੱਖ ਡਾਕਟਰ ਹਰੀ ਸਿੰਘ ਖ਼ਾਲਸਾ ਹੋ ਸਕਦਾ ਹੈ ਪਰੰਤੂ ਪੰਜਾਬ ਪੁਲਿਸ ਅਜੇ ਤਕ ਤਾਂ ਇਹ ਵੀ ਸਾਫ਼ ਨਹੀਂ ਕਹਿ ਸਕੀ ਕਿ ਕੇ.ਐਲ.ਐਫ਼. ਦਾ ਚੋਟੀ ਦਾ ਖਾੜਕੂ ਭਾਈ ਹਰੀ ਸਿੰਘ ਕਿਥੋਂ ਦਾ ਹੈ ? ਹੋ ਸਕਦਾ ਹੈ ਕਿ ਹਰੀ ਸਿੰਘ ਖ਼ਾਲਸਾ ਦੇ ਫ਼ਰਜ਼ੀ ਨਾਂ ਉੱਤੇ ਕੋਈ ਖਾੜਕੂ ਸਿੰਘ ਕੰਮ ਕਰ ਰਿਹਾ ਹੋਵੇ। ਜਿਵੇਂ ਜਨਰਲ ਵੈਦਿਆ ਕਤਲ ਕਾਂਡ ਵਿਚ ਭਾਈ ਮਥਰਾ ਸਿੰਘ ਦਾ ਨਾਂ ਬਹੁਤ ਆਉਂਦਾ ਸੀ ਪਰੰਤੂ ਮਥਰਾ ਸਿੰਘ ਫ਼ਰਜ਼ੀ ਨਾਂ ਸੀ। ਅਸਲ ਵਿਚ ਉਹ ਹਰਵਿੰਦਰ ਸਿੰਘ ਚੌੜਾ-ਮਧਰਾ ਨੇੜੇ ਸ੍ਰੀ ਹਰਿਗੋਬਿੰਦਪੁਰ ਜ਼ਿਲ੍ਹਾ ਗੁਰਦਾਸਪੁਰ ਸੀ।

ਜ਼ਿਲ੍ਹਾ ਫ਼ਰੀਦਕੋਟ ਦੀ ਪੁਲਿਸ ਵੱਲੋਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸੱਜੀ ਬਾਂਹ ਮੰਨੇ ਜਾਂਦੇ ਡਾਕਟਰ ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰਾ ਦਾ ਸਾਰਾ ਪਰਿਵਾਰ ਅਤੇ ਰਿਸ਼ਤੇਦਾਰ ਵੀ ਸ੍ਰੀ ਰਾਦੂ ਨੂੰ ਅਗਵਾ ਕਰਨ ਕਰਕੇ ਚੁੱਕੇ ਹੋਏ ਸਨ। ਕੀ ਡਾਕਟਰ ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰੀਆ ਹੀ ਹਰੀ ਸਿੰਘ ਖ਼ਾਲਸਾ ਨਾ ਹੋਵੇ ? ਇਹ ਇਤਿਹਾਸਕ ਕਾਂਡ ਦੀ ਕੜੀ ਦੇ ਨਾਇਕ ਹਰੀ ਸਿੰਘ ਦੀ ਪੂਰੀ ਸਚਾਈ ਸਾਹਮਣੇ ਨਹੀਂ ਆ ਰਹੀ, ਜੋ ਸਾਹਮਣੇ ਆਉਣੀ ਬਹੁਤ ਜ਼ਰੂਰੀ ਹੈ।

ਇਹਨਾਂ ਸਤਰਾਂ ਦੇ ਲੇਖਕ ਨੇ ਜਦੋਂ ਕਿਸੇ ਖਾੜਕੂ ਸਿੰਘ ਦੇ ਪਰਿਵਾਰ ਨਾਲ ਗੱਲਬਾਤ ਕੀਤੀ ਹੈ ਤਾਂ ਭਾਈ ਹਰੀ ਸਿੰਘ ਖ਼ਾਲਸਾ ਦੇ ਨਾਂ ਦਾ ਜ਼ਿਕਰ ਜ਼ਰੂਰ ਕੀਤਾ ਹੈ ਪਰੰਤੂ ਭਾਈ ਹਰੀ ਸਿੰਘ ਖ਼ਾਲਸਾ ਦਾ ਪਿੰਡ, ਪਤਾ ਕਿਥੋਂ ਦਾ ਹੈ, ਇਸ ਬਾਰੇ ਸਾਰਿਆਂ ਨੇ ਅਣਜਾਣਤਾ ਹੀ ਪ੍ਰਗਟ ਕੀਤੀ ਹੈ। ਕੇ.ਐਲ.ਐਫ. ਦੇ ਜਾਣਕਾਰ ਹਨ ਉਹਨਾਂ ਨੂੰ ਭਾਈ ਹਰੀ ਸਿੰਘ ਖ਼ਾਲਸਾ ਦੀ ਜੀਵਨੀ ਜ਼ਰੂਰ ਲਿਖ ਕੇ ਪ੍ਰੈਸ ਨੂੰ ਭੇਜਣੀ ਚਾਹੀਦੀ ਹੈ ਜਾਂ ਇਹਨਾਂ ਸਤਰਾਂ ਦੇ ਲੇਖਕ ਨੂੰ ਹੇਠ ਲਿਖੇ ਪਤੇ 'ਤੇ ਭੇਜ ਦਿੱਤੀ ਜਾਵੇ :;

ਮਨਿੰਦਰ ਸਿੰਘ ਬਾਜਾ
ਪਿੰਡ ਬਾਜਾ ਮਰਾੜ
ਡਾਕਖ਼ਾਨਾ ਬਰੀਵਾਲਾ
ਤਹਿਸੀਲ ਤੇ ਜ਼ਿਲ੍ਹਾ ਮੁਕਤਸਰ-152 025
ਪੰਜਾਬ (ਭਾਰਤ)
ਮੋਬਾਇਲ 98150 14647

(ਨੋਟ—ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ 29 ਜੁਲਾਈ 2010 ਨੂੰ ਮਨਾਈ ਗਈ ਬਰਸੀ 'ਤੇ ਇਹਨਾਂ ਸਤਰਾਂ ਦੇ ਲੇਖਕ ਨੂੰ ਇਕ ਵਿਅਕਤੀ ਨੇ ਦੱਸਿਆ ਕਿ ਭਾਈ ਹਰੀ ਸਿੰਘ ਖ਼ਾਲਸਾ ਅਸਲ ਵਿਚ ਭਾਈ ਮਨਜੀਤ ਸਿੰਘ ਸੀ ਜੋ ਦਿੱਲੀ ਵਿਚ ਸ਼ਹੀਦ ਹੋ ਗਿਆ ਸੀ। ਰਾਦੂ ਅਗਵਾ ਕਾਂਡ ਵਿਚ ਡਾ. ਪ੍ਰੀਤਮ ਸਿੰਘ ਸੇਖੋਂ, ਹਰੀ ਸਿੰਘ ਖ਼ਾਲਸਾ, ਸ਼ਹੀਦ ਦੇਵਪਾਲ ਸਿੰਘ, ਭਾਈ ਅਮਰਪਾਲ ਸਿੰਘ ਬਦੇਸ਼ੀ ਤੋਂ ਇਲਾਵਾ ਦੋ ਖਾੜਕੂ ਸਿੰਘ ਹੋਰ ਵੀ ਸਨ, ਜਿਨ੍ਹਾਂ ਬਾਰੇ ਮੈਨੂੰ ਪਤਾ ਨਹੀਂ ਕਿ ਉਹ ਕੌਣ ਸਨ। ਰਾਦੂ ਨੂੰ ਅਗਵਾ ਕਰਨ ਲਈ ਭਾਈ ਪੰਜਾਬ ਸਿੰਘ ਖ਼ਾਲਸਾ ਸਿਵੀਆ ਤੇ ਭਾਈ ਅਵਤਾਰ ਸਿੰਘ ਤਾਰੀ ਤੂਰਵਣਜਾਰਾ ਨੇ ਹਿੱਸਾ ਲੈਣਾ ਸੀ ਪਰ ਉਹ ਕੁਝ ਦਿਨ ਪਹਿਲਾਂ ਪੁਲਿਸ ਮੁਕਾਬਲੇ ਵਿਚ ਸ਼ਹੀਦ ਹੋ ਗਏ ਸਨ।)

**ਖਾੜਕੂ ਸਿੰਘਾਂ ਦਾ ਐਲਾਨ 'ਰਾਦੂ ਨੂੰ ਦਿੱਲੀ 'ਚ ਰਿਹਾਅ ਕਰਾਂਗੇ' ਦਿੱਲੀ ਪੁਲਿਸ ਕਮਿਸ਼ਨ ਅਰੁਣ ਭਗਤ ਨੇ ਉੱਚ ਅਧਿਕਾਰੀਆਂ ਦੀ ਮੀਟਿੰਗ ਵਿਚ ਕਿਹਾ, 'ਜਦੋਂ ਰਾਦੂ ਨੂੰ ਖਾੜਕੂ ਰਿਹਾਅ ਕਰਨਗੇ ਤਾਂ ਉਹਨਾਂ ਨੂੰ ਗ੍ਰਿਫ਼ਤਾਰ ਕਰਾਂਗੇ'**

ਭਾਰਤੀ ਏਜੰਸੀਆਂ ਜਿਵੇਂ ਮਰਜ਼ੀ ਦਾਅਵੇ ਕਰੀ ਜਾਣ, ਪਰ ਖਾੜਕੂ ਸਿੰਘਾਂ ਵੱਲੋਂ ਰਾਦੂ ਨੂੰ ਅਗਵਾ ਕਰਨ ਤੇ ਰਿਹਾਅ ਕਰਨ ਦੀ ਰਣਨੀਤੀ ਅੱਗੇ ਬੇਵੱਸ ਹੀ ਨਜ਼ਰ ਆਈਆਂ ਹਨ।

ਰੋਮਾਨੀਆਂ ਦੇ ਰਾਜਦੂਤ ਲਿਵਿਊ ਰਾਦੂ ਖਾੜਕੂ ਸਿੰਘਾਂ ਵੱਲੋਂ ਰਿਹਾਅ ਕਰਨ 'ਤੇ ਜਿਵੇਂ ਆਪਣੇ ਘਰ 144 ਜ਼ੋਰਬਾਗ਼ ਪਹੁੰਚਿਆ।

ਖਾੜਕੂਆਂ ਵੱਲੋਂ ਦਿੱਲੀ ਵਿਖੇ ਰਾਦੂ ਨੂੰ ਰਿਹਾਅ ਕਰਨ ਦੇ ਐਲਾਨ ਤੋਂ ਬਾਅਦ ਦਿੱਲੀ ਪੁਲਿਸ ਦੇ ਕਮਿਸ਼ਨਰ ਸ੍ਰੀ ਅਰੁਣ ਭਗਤ ਨੇ ਉੱਚ ਅਧਿਕਾਰੀਆਂ ਨਾਲ ਇਕ ਵਿਸ਼ੇਸ਼ ਮੀਟਿੰਗ ਕਰ ਕੇ ਸੁਰੱਖਿਆ ਬਲਾਂ ਨੂੰ ਹੁਸ਼ਿਆਰ ਰਹਿਣ ਦੀਆਂ ਹਦਾਇਤਾਂ ਕੀਤੀਆਂ ਸਨ ਕਿ ਜਦੋਂ ਖਾੜਕੂ ਦਿੱਲੀ ਵਿਚ ਰਾਦੂ ਨੂੰ ਛੱਡਣ ਤਾਂ ਉਸ ਸਮੇਂ ਖਾੜਕੂਆਂ ਨੂੰ ਕਾਬੂ ਕਰ ਲਿਆ ਜਾਵੇ। ਵੇਖੋ ਕਿੰਨੀ ਬਹਾਦਰ ਸੋਚ ਹੈ ਜਾਂ ਕਮੀਨੀ...? ਦੇਖਿਆ ਜਾਵੇ ਤਾਂ ਨਤੀਜੇ ਸਾਹਮਣੇ ਹਨ। ਖਾੜਕੂ ਸਿੰਘਾਂ ਨੇ ਆਪਣੇ ਕੀਤੇ ਐਲਾਨ ਮੁਤਾਬਕ ਬਹਾਦਰੀ ਦਾ ਪ੍ਰਗਟਾਵਾ ਕਰਦਿਆਂ ਵਾਕਿਆ ਹੀ ਸ੍ਰੀ ਰਾਦੂ ਨੂੰ ਦਿੱਲੀ ਦੇ ਰੇਲਵੇ ਸਟੇਸ਼ਨ 'ਤੇ ਰਿਹਾਅ ਕੀਤਾ ਤੇ ਗੱਡੀ ਕਰਕੇ ਵਿਚ ਬਿਠਾ ਕੇ ਉਸ ਨਾਲ ਹੱਥ ਮਿਲਾਇਆ ਤੇ ਹੱਥ ਹਿਲਾ ਕੇ ਘਰ ਨੂੰ ਤੋਰ ਦਿੱਤਾ। ਭਾਰਤੀ ਖ਼ੁਫ਼ੀਆ ਏਜੰਸੀਆਂ ਤੇ ਹਜ਼ਾਰਾਂ ਪੁਲਿਸ ਮੁਲਾਜ਼ਮ ਘੁੱਗੂ ਬਣੇ ਹੀ ਰਹਿ ਗਏ। ਜਦੋਂ ਕਿ ਖਾੜਕੂ ਸਿੰਘ ਸ੍ਰੀ ਰਾਦੂ ਨੂੰ ਦਿੱਲੀ ਵਿਚ ਰਿਹਾਅ ਕਰਨ ਦਾ ਵਾਅਦਾ ਪੂਰਾ ਕਰਨ ਜਾ ਰਹੇ ਸਨ। ਉਸ ਸਮੇਂ ਤਿੰਨ ਖਾੜਕੂ ਹੀ ਸ੍ਰੀ ਰਾਦੂ ਦੇ ਨਾਲ ਰੇਲ ਗੱਡੀ ਵਿਚ ਸਾਹਮਣੇ ਸੀਟ 'ਤੇ ਬੈਠੇ ਸਨ। 13 ਰੇਲਵੇ ਸਟੇਸ਼ਨਾਂ 'ਤੇ ਗੱਡੀ ਰੁਕ ਕੇ ਦਿੱਲੀ ਪਹੁੰਚੀ। ਭਾਰਤੀ ਖ਼ੁਫ਼ੀਆ ਵਿਭਾਗ ਅਤੇ ਪੁਲਿਸ ਜੋ ਹਿੰਦੁਸਤਾਨ ਦਾ ਚੱਪਾ-ਚੱਪਾ ਫੋਲਣ ਦਾ ਦਾਅਵਾ ਕਰ ਰਹੇ ਸਨ, ਨਾ ਹੀ ਸ੍ਰੀ ਰਾਦੂ ਅਤੇ ਨਾ ਹੀ ਖਾੜਕੂ ਸਿੰਘਾਂ 'ਤੇ ਨਿਗ੍ਹਾ ਪਈ। ਸ੍ਰੀ ਰਾਦੂ ਅਰਾਮ ਨਾਲ ਪੁਲਿਸ ਨਾਕੇ ਲੰਘਦਾ ਹੋਇਆ ਆਪਣੇ ਘਰ ਦੇ ਸਾਹਮਣੇ ਗੱਡੀ ਵਿਚੋਂ ਉਤਰਿਆ ਤੇ ਆਪਣਾ ਗੇਟ ਲੰਘਣ ਲੱਗਾ ਤਾਂ ਉਥੇ ਤਾਇਨਾਤ ਪੁਲਿਸ ਵਾਲੇ ਵੀ ਉਸ ਨੂੰ ਪਛਾਣ ਨਾ ਸਕੇ ਤੇ ਉਸ ਨੂੰ ਗੇਟ 'ਤੇ ਰੋਕ ਲਿਆ। ਸ੍ਰੀ ਰਾਦੂ ਨੇ ਆਪਣਾ ਸ਼ਨਾਖ਼ਤੀ ਕਾਰਡ ਦਿਖਾ ਕੇ ਪੁਲਿਸ ਵਾਲਿਆਂ ਨੂੰ ਕਿਹਾ ਕਿ ਮੈਂ ਹੀ ਲਿਵਿਊ ਰਾਦੂ ਹਾਂ। ਤਾਂ ਪੁਲਿਸ ਵਾਲੇ ਨੇ ਵਾਇਰਲੈੱਸ 'ਤੇ ਆਪਣੇ ਉੱਚ ਅਫ਼ਸਰਾਂ ਨੂੰ ਚੀਕਦੇ ਹੋਏ ਕਿਹਾ, "ਸਾਹਬ ਜੀ, ਉਹ ਆ ਗਿਆ ਜੇ।"

ਅਫ਼ਸਰ ਨੇ ਕਿਹਾ, "ਉਹ ਕੌਣ ?"

"ਉਹ ਰੋਮਾਨੀਆਂ ਵਾਲਾ ਰਾਦੂ, ਜਿਸ ਨੂੰ ਪੰਜਾਬ ਦੇ ਖਾੜਕੂ ਲੈ ਗਏ ਸੀ।"

ਤਾਂ ਉੱਚ ਅਧਿਕਾਰੀ ਸ੍ਰੀ ਰਾਦੂ ਦੇ ਘਰ ਪੁੱਜਣੇ ਸ਼ੁਰੂ ਹੋ ਗਏ। ਜਾਣਕਾਰ ਸੂਤਰਾਂ ਦਾ ਕਹਿਣਾ ਹੈ ਕਿ ਸ੍ਰੀ ਰਾਦੂ ਦੇ ਪੌਣੇ ਦੋ ਮਹੀਨੇ ਖਾੜਕੂ ਸਿੰਘਾਂ ਦੀ

ਹਿਰਾਸਤ ਵਿਚ ਰਹਿਣ ਸਮੇਂ ਦਾਹੜੀ ਕੁਝ ਵੱਡੀ ਹੋ ਗਈ ਸੀ, ਜੋ ਉਸ ਨੂੰ ਸ਼ੇਵ ਕਰਾਉਣ ਦਾ ਮੌਕਾ ਨਹੀਂ ਸੀ ਮਿਲਿਆ ਤੇ ਖਾੜਕੂ ਸਿੰਘਾਂ ਨੇ ਉਸ ਦੇ ਸਿਰ ਉੱਤੇ ਦਸਤਾਰ ਬੰਨ੍ਹੀ ਹੋਈ ਸੀ। ਜਦੋਂ ਕਿ ਖ਼ੁਫ਼ੀਆ ਵਿਭਾਗ ਅਗਵਾ ਕਾਂਡ ਤੋਂ ਬਾਅਦ ਸ੍ਰੀ ਰਾਦੂ ਦੀਆਂ ਅਖ਼ਬਾਰਾਂ ਰਸਾਲਿਆਂ ਵਿਚ ਛਪੀਆਂ ਤਸਵੀਰਾਂ ਦੇ ਆਧਾਰ 'ਤੇ ਲੱਭਣ ਦੀ ਕੋਸ਼ਿਸ਼ ਕਰ ਰਿਹਾ ਸੀ।

ਸ੍ਰੀ ਰਾਦੂ ਨੇ ਸਿਰ ਤੋਂ ਪੱਗ ਉਤਾਰੀ ਤਾਂ ਉਸ ਦੀ ਪਤਨੀ ਕੈਟਰੀਨਾ ਰਾਦੂ ਨੇ ਉਸ ਨੂੰ ਪਛਾਣ ਲਿਆ ਤੇ ਉਸ ਦੇ ਬੇਟੇ ਵੀ ਪਿਤਾ ਨੂੰ ਪਛਾਣ ਕੇ ਖ਼ੁਸ਼ੀ ਵਿਚ ਝੂਮ ਉੱਠੇ। ਸ੍ਰੀ ਰਾਦੂ ਨੇ ਆਪਣੀ ਦਾਹੜੀ ਸ਼ੇਵ ਕੀਤੀ ਤੇ ਭੂਰੇ ਰੰਗ ਦਾ ਕੋਟ-ਪੈਂਟ ਪਾ ਕੇ ਪ੍ਰੈਸ ਕਾਨਫ਼ਰੰਸ 'ਚ ਪੱਤਰਕਾਰਾਂ ਸਾਹਮਣੇ ਆਇਆ। ਪੁਲਿਸ ਅਧਿਕਾਰੀ ਸ੍ਰੀ ਰਾਦੂ ਉੱਤੇ ਇਸ ਤਰ੍ਹਾਂ ਸਵਾਲ ਕਰ ਰਹੇ ਸੀ ਜਿਵੇਂ ਉਸ ਦੇ ਦੱਸਣ 'ਤੇ ਉਹ ਹੁਣੇ ਹੀ ਖਾੜਕੂਆਂ ਨੂੰ ਜਾ ਕੇ ਫੜ ਲੈਣਗੇ। ਪਰ ਸ੍ਰੀ ਰਾਦੂ ਆਪਣੇ ਅਗਵਾ ਸਮੇਂ ਦੌਰਾਨ ਭਾਰਤ ਸਰਕਾਰ ਦੀ ਉਸ ਦੀ ਰਿਹਾਈ ਬਾਰੇ ਕਾਰਗੁਜ਼ਾਰੀ ਅਤੇ ਖਾੜਕੂ ਸਿੰਘਾਂ ਦੀ ਫ਼ਰਾਖ਼ਦਿਲੀ, ਮਜਬੂਰੀ ਤੇ ਉੱਚੀ-ਸੁੱਚੀ ਸੋਚ ਤੇ ਉਸ ਪ੍ਰਤੀ ਹਮਦਰਦੀ ਬਾਰੇ ਜਾਣ ਚੁੱਕਿਆ ਸੀ। ਉਸ ਨੇ ਪੱਤਰਕਾਰਾਂ ਦੇ ਸਾਹਮਣੇ ਇਕ ਵੀ ਇਹੋ ਜਿਹਾ ਸ਼ਬਦ ਨਹੀਂ ਕਿਹਾ ਜਿਸ ਤੋਂ ਭਾਰਤ ਸਰਕਾਰ ਇਹ ਪ੍ਰਚਾਰ ਕਰ ਸਕੇ ਕਿ ਖਾੜਕੂ ਸਿੰਘ ਜ਼ਾਲਮ, ਨਿਰਦਈ ਤੇ ਮੂੜ੍ਹ-ਮੱਤ ਕਾਤਲ-ਟੋਲਾ ਹਨ। ਸ੍ਰੀ ਰਾਦੂ ਵਾਰ-ਵਾਰ ਇਹੋ ਕਹਿੰਦੇ ਰਹੇ ਕਿ ਖਾੜਕੂਆਂ ਦਾ ਮੇਰੇ ਪ੍ਰਤੀ ਵਿਹਾਰ ਬਹੁਤ ਵਧੀਆ ਸੀ।

ਕਦੇ ਵੀ ਹਿੰਦੁਸਤਾਨੀ ਪੁਲਿਸ ਦੀ ਹਿਰਾਸਤ ਵਿਚ ਰਹਿਣ ਵਾਲਿਆਂ ਤੋਂ ਪੁੱਛ ਕੇ ਵੇਖੋ, ਕੀ ਉਹ ਕਹਿਣਗੇ ਕਿ ਦਿੱਲੀ ਜਾਂ ਪੰਜਾਬ ਪੁਲਿਸ ਦਾ ਵਿਹਾਰ ਬਹੁਤ.....ਜਾਂ.....।

ਇਸ ਤੋਂ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਅੱਤਵਾਦੀ ਕੌਣ ਹੈ। ਖਾੜਕੂ ਸਿੰਘ ਜਾਂ ਸਰਕਾਰ.....?

## ਸ੍ਰੀ ਰਾਦੂ ਨੂੰ ਖਾੜਕੂਆਂ ਵੱਲੋਂ ਕਿਥੋਂ ਰੇਲ ਗੱਡੀ 'ਤੇ ਚੜ੍ਹਾਇਆ ਗਿਆ ਹੋਵੇਗਾ

ਖਾੜਕੂ ਸਿੰਘਾਂ ਵੱਲੋਂ ਰੋਮਾਨੀਆ ਦੇ ਰਾਜਦੂਤ ਸ੍ਰੀ ਲਿਵਿਉ ਰਾਦੂ ਨੂੰ ਪੰਜਾਬ ਤੋਂ ਦਿੱਲੀ ਵਾਲੀ ਰੇਲ-ਗੱਡੀ ਵਿਚ ਚੜ੍ਹਾ ਕੇ ਲਿਜਾਇਆ ਗਿਆ ਸੀ। ਅੰਦਾਜ਼ੇ ਮੁਤਾਬਕ ਜਲੰਧਰ-ਪਠਾਨਕੋਟ ਸਟੇਸ਼ਨਾਂ ਵਿਚਾਲੇ ਜੰਮੂ-ਪੂਨਾ ਜੇਹਲਮ ਐਕਸਪ੍ਰੈਸ ਵਿਚ ਚੜ੍ਹਾਇਆ ਗਿਆ ਹੋਵੇਗਾ।

ਸਰਕਾਰੀ ਸੂਤਰਾਂ ਅਨੁਸਾਰ ਜੇਹਲਮ ਐਕਸਪ੍ਰੈਸ ਨਾਲ ਜਾ ਰਹੇ ਰੇਲਵੇ ਸਟਾਫ਼ ਤੋਂ ਪੁੱਛਗਿੱਛ ਕੀਤੀ ਗਈ ਕਿ ਸ੍ਰੀ ਰਾਦੂ ਕਿਸ ਰੇਲਵੇ ਸਟੇਸ਼ਨ ਤੋਂ ਰੇਲ ਗੱਡੀ ਵਿਚ ਚੜ੍ਹਾਇਆ ਗਿਆ।

ਖ਼ਿਆਲ ਕੀਤਾ ਜਾਂਦਾ ਹੈ ਕਿ ਸ੍ਰੀ ਰਾਦੂ ਨੂੰ ਕਾਲਾ ਬੱਕਰਾ ਰੇਲਵੇ ਸਟੇਸ਼ਨ ਤੋਂ ਚੜ੍ਹਾਇਆ ਗਿਆ ਹੋਵੇਗਾ। ਭਾਵੇਂ ਸ੍ਰੀ ਰਾਦੂ ਦੇ ਦੱਸਣ ਅਨੁਸਾਰ ਰਾਤ ਦਾ ਹਨੇਰਾ ਸੀ ਤੇ ਉਹ ਕੁਝ ਵੀ ਨਹੀਂ ਵੇਖ ਸਕਿਆ। ਸਟੇਸ਼ਨ ਬਾਹਰ ਖੇਤਾਂ ਵਿਚ ਲੱਗਦਾ ਸੀ, ਕੁਝ ਵੀ ਦਿਖਾਈ ਨਹੀਂ ਸੀ ਦਿੰਦਾ। ਸ੍ਰੀ ਰਾਦੂ ਅਨੁਸਾਰ ਰਾਤ ਕਰੀਬ 11 ਵਜੇ ਰੇਲ ਗੱਡੀ ਵਿਚ ਚੜ੍ਹਾਇਆ ਗਿਆ ਸੀ।



# ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਦੇ ਨਾਲ-ਨਾਲ ਸਿੱਖ ਸਮਾਜ ਨੂੰ ਕੁਰੀਤੀਆਂ ਤੋਂ ਮੁਕਤ ਕਰਾਉਣਾ ਚਾਹੁੰਦੇ ਸਨ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ

ਅਖ਼ਬਾਰਾਂ ਨੂੰ ਭੇਜੇ ਗਏ ਪ੍ਰੈਸ ਨੋਟ ਦੀ ਵੰਨਗੀ

(13 ਜਨਵਰੀ 1991 'ਅੱਜ ਦੀ ਆਵਾਜ਼' ਵਿਚੋਂ ਧੰਨਵਾਦ ਸਹਿਤ)

ਜਲੰਧਰ, 12 ਜਨਵਰੀ (ਪ੍ਰੈਸ ਨੋਟ) ਬੀਤੇ ਦਿਨੀਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਲੈਟਰ ਪੈਡ 'ਤੇ ਡਾਕ ਰਾਹੀਂ ਪ੍ਰਾਪਤ ਹੋਏ ਪ੍ਰੈਸ ਨੋਟ ਵਿਚ ਦੱਸਿਆ ਗਿਆ ਹੈ ਕਿ ਪੰਜ ਮੈਂਬਰੀ ਪੰਥਕ ਕਮੇਟੀ (ਡਾ. ਸੋਹਣ ਸਿੰਘ ਦੀ ਅਗਵਾਈ ਵਾਲੀ) ਦੀ ਅਗਵਾਈ ਹੇਠ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਲੜ ਰਹੀਆਂ ਪੰਜ ਖਾੜਕੂ ਜਥੇਬੰਦੀਆਂ ਦੀ ਹੰਗਾਮੀ ਮੀਟਿੰਗ ਹੋਈ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਪ੍ਰਧਾਨਗੀ ਹੇਠ ਜਗਰਾਉਂ ਨੇੜੇ ਕਿਸੇ ਗੁਪਤ ਸਥਾਨ 'ਤੇ ਹੋਈ ਮੀਟਿੰਗ ਵਿਚ ਭਾਈ ਰੇਸ਼ਮ ਸਿੰਘ ਥਾਂਦੇ, ਭਾਈ ਕਿੰਦਰਬੀਰ ਸਿੰਘ ਗਿੱਲ, ਭਾਈ ਹਰਭਜਨ ਸਿੰਘ ਕਾਲਖ, ਭਾਈ ਮਨੋਹਰ ਸਿੰਘ ਧੀਰਾ, ਭਾਈ ਕਾਰਜ ਸਿੰਘ, ਭਾਈ ਹਰਭਜਨ ਸਿੰਘ ਮੰਡ, ਬਾਬਾ ਰਾਮ ਸਿੰਘ ਮਨਿਆਲਾ, ਭਾਈ ਗੁਰਮੁਖ ਸਿੰਘ ਨਾਗੋਕੇ, ਭਾਈ ਪਿੱਪਲ ਸਿੰਘ ਢੋਲੇਵਾਲ, ਭਾਈ ਗੁਰਮੇਜ ਸਿੰਘ ਪੰਜਵੜ, ਭਾਈ ਕੁਲਦੀਪ ਸਿੰਘ ਫ਼ੌਜੀ ਬੱਬਰ, ਭਾਈ ਬਲਦੇਵ ਸਿੰਘ ਗਾਡਰ ਸਖੀਰਾ, ਡਾਕਟਰ ਬਰਜਿੰਦਰ ਸਿੰਘ ਪੰਜਵੜ, ਭਾਈ ਰਣਜੀਤ ਸਿੰਘ, ਭਾਈ ਕੁਲਵੰਤ ਸਿੰਘ ਖੁਖਰਾਣਾ, ਭਾਈ ਮਹੇਸ਼ਇੰਦਰ ਸਿੰਘ ਗਹਿਲ, ਭਾਈ ਗੁਰਦੇਵ ਸਿੰਘ ਢਿੱਲੋਂ, ਭਾਈ ਗੁਰਬਖ਼ਸ਼ ਸਿੰਘ ਘੁੱਕਰ ਛੱਜਾਵਾਲੀ, ਭਾਈ ਤੇਜਿੰਦਰ ਸਿੰਘ ਪਹਿਲਵਾਨ ਸਮੇਤ ਕੋਈ 250 ਖ਼ਾਲਿਸਤਾਨੀ ਮੁਜਾਹਿਦਾਂ ਨੇ ਭਾਗ ਲਿਆ।

ਭਾਈ ਬੁੱਧਸਿੰਘਵਾਲਾ ਨੇ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਹੈ ਕਿ ਉਹ ਸਾਡੇ ਵੱਲੋਂ ਲੋਕ ਭਲਾਈ ਤੇ ਸਮਾਜ ਸੁਧਾਰ ਦੇ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਸਹਿਯੋਗ ਦੇਣ ਅਤੇ ਹੇਠ ਲਿਖੇ ਸੁਝਾਵਾਂ ਉੱਤੇ ਅਮਲ ਕਰਨ ਨਾਲ ਹੀ

ਚੰਗੇ ਉਸਾਰੂ ਸਮਾਜ ਦੀ ਸਿਰਜਣਾ ਕਰ ਕੇ ਅੱਗੇ ਵਧਿਆ ਜਾ ਸਕਦਾ ਹੈ। ਜਿਹੜਾ ਕੁਰੀਤੀਆਂ ਉੱਤੇ ਫ਼ਜ਼ੂਲ ਖ਼ਰਚ ਕੀਤਾ ਜਾਂਦਾ ਹੈ, ਉਸ ਨੂੰ ਆਪਣੇ ਬੱਚਿਆਂ ਨੂੰ ਚੰਗੀ ਵਿਦਿਆ ਹਾਸਲ ਕਰ ਕੇ ਚੰਗੇ ਇਨਸਾਨ ਬਣਾਉਣ। ਬੱਚਿਆਂ ਨੂੰ ਗੰਦੇ ਕਲਚਰ ਤੇ ਨਸ਼ਿਆਂ ਤੋਂ ਦੂਰ ਰੱਖਣ ਦੀ ਲੋੜ ਹੈ। ਇਸ ਲਈ ਅਸੀਂ ਹੇਠ ਲਿਖਿਆ ਐਲਾਨਨਾਮਾ ਪੇਸ਼ ਕਰ ਰਹੇ ਹਾਂ ਤੇ 25 ਜਨਵਰੀ ਤਕ ਲਾਗੂ ਕਰਨ ਦੀ ਹਦਾਇਤ ਕਰਦੇ ਹਾਂ। ਜਿਹੜੇ ਮੂੜ੍ਹ-ਮੱਤ ਚੌਧਰ ਦੇ ਭੁੱਖੇ ਇਸ ਦਾ ਵਿਰੋਧ ਕਰਨਗੇ ਤੇ ਸਮਾਜ ਸੁਧਾਰ ਦੇ ਪ੍ਰੋਗਰਾਮ ਵਿਚ ਅੜਿੱਕਾ ਬਣਨਗੇ, ਉਹਨਾਂ ਨੂੰ ਹਰ ਹਾਲਤ ਵਿਚ ਰਸਤੇ ਤੋਂ ਹਟਾ ਦਿੱਤਾ ਜਾਵੇਗਾ। ਉਹ ਸਜ਼ਾ ਦੇ ਭਾਗੀਦਾਰ ਹੋਣਗੇ ਤੇ ਇਸ ਦੇ ਜ਼ਿੰਮੇਵਾਰ ਖ਼ੁਦ ਹੋਣਗੇ।

ਭਾਈ ਬੁੱਧਸਿੰਘਵਾਲਾ ਨੇ ਕਿਹਾ ਕਿ ਜੋ ਸਮਾਜ ਸੁਧਾਰ ਵਿਚ ਕਿਸੇ ਪ੍ਰਕਾਰ ਦਾ ਅੜਿੱਕਾ ਪਾਉਣ ਦੀ ਕੋਸ਼ਿਸ਼ ਕਰੇਗਾ ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਕਿਹਾ ਕਿ ਪਿੰਡਾਂ ਵਿਚਲੇ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ, ਹਰ ਪਿੰਡ ਦਾ ਸਰਪੰਚ ਤੇ ਸਮੂਹ ਪੰਚਾਇਤਾਂ ਅਤੇ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਸਾਡੇ ਵੱਲੋਂ ਜਾਰੀ ਕੀਤੇ ਗਏ ਹੇਠ ਲਿਖੇ ਐਲਾਨਨਾਮੇ ਤੇ ਸੁਝਾਵਾਂ 'ਤੇ ਪੂਰਨ ਅਮਲ ਕਰਨ ਅਤੇ ਪਿੰਡ ਦਾ ਇਕ ਥਾਂ ਉੱਤੇ ਇਕੱਠ ਕਰ ਕੇ ਸਾਰੀ ਸੰਗਤ ਨੂੰ ਦੱਸਣ ਜਾਂ ਲਾਊਡ ਸਪੀਕਰ ਰਾਹੀਂ ਬੋਲ ਕੇ ਸੁਣਾਉਣ। ਇਹਨਾਂ ਸੁਝਾਵਾਂ 'ਤੇ ਅਮਲ 25 ਜਨਵਰੀ 1991 ਤਕ ਹਰ ਹਾਲਤ ਵਿਚ ਹੋ ਜਾਣਾ ਚਾਹੀਦਾ ਹੈ। ਸਾਡੀ ਖਾੜਕੂ ਜਥੇਬੰਦੀ ਦੇ ਸਿੰਘ ਪੰਜਾਬ ਦੇ ਸਾਰੇ ਪਿੰਡਾਂ 'ਤੇ ਕਰੜੀ ਨਿਗ੍ਹਾ ਰੱਖਣਗੇ। ਜੇ ਕੋਈ ਸਰਕਾਰੀ ਪਿੱਠੂ ਜਾਂ ਝੋਲੀਚੁੱਕ ਇਸ ਨੂੰ ਲਾਗੂ ਕਰਨ 'ਚ ਅੜਿੱਕਾ ਬਣੇਗਾ, ਉਸ ਨੂੰ ਬਖ਼ਸ਼ਿਆ ਨਹੀਂ ਜਾਵੇਗਾ ਤੇ ਸਖ਼ਤ ਸਜ਼ਾ ਦਿੱਤੀ ਜਾਵੇਗੀ।

1. ਪਿੰਡਾਂ ਦੇ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ ਦੇ ਮੈਂਬਰ, ਗ੍ਰੰਥੀ ਸਿੰਘ, ਰਾਗੀ, ਢਾਡੀ, ਕਥਾਵਾਚਕ ਪੂਰਨ ਸਿੱਖ ਰਹਿਤ ਮਰਿਆਦਾ ਦੇ ਪੱਕੇ ਧਾਰਨੀ ਤੇ ਅੰਮ੍ਰਿਤਧਾਰੀ ਹੋਣੇ ਚਾਹੀਦੇ ਹਨ। ਉਪਰੋਕਤ ਕੁਰੀਤੀਆਂ ਕਰਨ ਵਾਲਿਆਂ ਨੂੰ ਗੁਰੂ ਘਰਾਂ ਵਿਚੋਂ ਹਟਾ ਦਿੱਤਾ ਜਾਵੇ। ਗੁਰਦੁਆਰਿਆਂ ਵਿਚੋਂ ਜ਼ਾਤ-ਪਾਤ, ਊਚ-ਨੀਚ, ਆਪਸੀ ਧੜੇਬੰਦੀ ਅਤੇ ਚੌਧਰਬਾਜ਼ੀ ਨੂੰ ਬਿਲਕੁਲ ਖ਼ਤਮ ਕੀਤਾ ਜਾਵੇ ਅਤੇ ਗੁਰਦੁਆਰਿਆਂ ਵਿਚ ਪੂਰਨ ਪਵਿੱਤਰਤਾ ਬਹਾਲ ਕੀਤੀ ਜਾਵੇ।
2. ਪਿੰਡਾਂ ਵਿਚ ਪਖੰਡੀ ਸਾਧਾਂ ਦੇ ਡੇਰੇ, ਪੁੱਛਾਂ ਦੇਣ ਵਾਲਿਆਂ, ਧਾਗੇ-ਤਵੀਤ ਆਦਿ ਬੰਦ ਕੀਤੇ ਜਾਣ ਤੇ ਸਿੱਖੀ ਵਿਰੋਧੀ ਪ੍ਰਚਾਰ ਕਰਨ ਵਾਲਿਆਂ, ਗੁਰਮਤਿ ਵਿਰੋਧੀ ਪ੍ਰਚਾਰ ਵਿਚ ਲੱਗੇ ਆਪਣੀਆਂ ਕੋਝੀਆਂ

ਹਰਕਤਾਂ ਤੋਂ ਬਾਜ਼ ਆਉਣ, ਨਹੀਂ ਤਾਂ ਇਹਨਾਂ ਸਿੱਖੀ ਦਿਆਂ ਦੁਸ਼ਮਣਾਂ ਨੂੰ ਖ਼ਾਲਸਾਈ ਸਿਧਾਂਤਾਂ ਅਨੁਸਾਰ ਸਜ਼ਾ ਦਿੱਤੀ ਜਾਵੇਗੀ।

ਪਿੰਡਾਂ ਤੇ ਸ਼ਹਿਰਾਂ ਵਿਚਲੇ ਜਿਨ੍ਹਾਂ ਸਿੱਖਾਂ ਨੇ ਅੰਮ੍ਰਿਤ ਛਕ ਕੇ ਭੰਗ ਕੀਤਾ ਹੈ, ਉਹ ਦੁਬਾਰਾ ਛਕ ਕੇ ਗੁਰਸਿੱਖੀ ਦੇ ਲੜ ਲੱਗਣ ਤੇ ਕੁਰੀਤੀਆਂ ਦਾ ਤਿਆਗ ਕਰਨ। ਇਸ ਵਿਚ ਉਹਨਾਂ ਦੀ ਭਲਾਈ ਹੈ। ਉਹਨਾਂ ਬਹਿਰੂਪੀਆਂ ਨੂੰ ਸਖ਼ਤ ਵਾਰਨਿੰਗ ਦਿੱਤੀ ਜਾਂਦੀ ਹੈ ਕਿ ਜਿਹੜੇ ਅੰਮ੍ਰਿਤ ਛਕ ਕੇ ਸ੍ਰੀ ਸਾਹਿਬ ਪਾ ਕੇ ਸਿੱਖੀ ਨੂੰ ਕਲੰਕਿਤ ਕਰਨ ਲਈ ਸਿੱਖ ਧਰਮ ਵਿਚ ਮਨ੍ਹਾਂ ਸਾਰੀਆਂ ਹੀ ਬੱਜਰ ਕੁਰਹਿਤਾਂ ਕਰਦੇ ਹਨ ਅਤੇ ਮੀਟ, ਸ਼ਰਾਬ, ਆਂਡੇ ਅਤੇ ਹੋਰ ਨਸ਼ੇ ਵਰਤਦੇ ਹਨ। ਇਹੋ ਜਿਹੇ ਦੁਸ਼ਟ ਆਪਣੀਆਂ ਨੀਚ ਹਰਕਤਾਂ ਤੋਂ ਬਾਜ਼ ਆ ਜਾਣ ਨਹੀਂ ਤਾਂ ਨਤੀਜੇ ਭੁਗਤਣ ਲਈ ਤਿਆਰ ਰਹਿਣ।

ਪਿੰਡਾਂ ਵਿਚਲੀਆਂ ਦੁਕਾਨਾਂ ਉਪਰ ਸਿਗਰਟ, ਬੀੜੀ, ਤਮਾਕੂ, ਜਰਦਾ ਆਦਿ ਨਸ਼ੀਲੀਆਂ ਵਸਤਾਂ 'ਤੇ ਪਾਬੰਦੀ ਲਾਈ ਜਾਂਦੀ ਹੈ। ਦੁਕਾਨਦਾਰ ਇਹ ਚੀਜ਼ਾਂ ਨਾ ਰੱਖਣ। ਪਿੰਡਾਂ ਵਿਚ ਸ਼ਰਾਬ ਦੇ ਠੇਕੇ ਖੋਲ੍ਹਣ ਲਈ ਜਗ੍ਹਾ ਨਾ ਦਿੱਤੀ ਜਾਵੇ। ਜੇਕਰ ਕਿਸੇ ਪਿੰਡ ਵਾਸੀ ਨੇ ਸ਼ਰਾਬ ਦੇ ਠੇਕੇਦਾਰ ਜਾਂ ਪੁਲਿਸ ਦੀ ਸਹਾਇਤਾ ਨਾਲ ਸ਼ਰਾਬ ਦਾ ਠੇਕਾ ਖੋਹਲਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ।

ਪਿੰਡਾਂ ਵਿਚਲੇ ਸਾਰੇ ਸਿੱਖ ਵੀਡੀਓ ਫ਼ਿਲਮਾਂ ਦੀ ਦੁਕਾਨਾਂ, ਟੇਪ ਰਿਕਾਰਡਾਂ ਦੀਆਂ ਦੁਕਾਨਾਂ, ਬਿਊਟੀ ਪਾਰਲਰਾਂ, ਮੁਰਗੀ ਫ਼ਾਰਮ, ਮੱਛੀ ਫ਼ਾਰਮ, ਝਟਕਈ ਦੀਆਂ ਦੁਕਾਨਾਂ ਤੇ ਪੰਜਾਬ ਵਿਚਲੇ ਬੁੱਚੜਖ਼ਾਨੇ ਤੁਰੰਤ ਬੰਦ ਕੀਤੇ ਜਾਣ ਤੇ ਆਪਣਾ ਹੋਰ ਕਾਰੋਬਾਰ ਕਰ ਲੈਣ। ਨਹੀਂ ਤਾਂ ਇਹ ਵੀ ਸਖ਼ਤ ਸਜ਼ਾ ਦੇ ਭਾਗੀਦਾਰ ਹੋਣਗੇ।

ਪਿੰਡਾਂ ਵਿਚਲੇ ਪੁਲਸੀਏ, ਹੋਮਗਾਰਡੀਏ, ਐਸ.ਪੀ.ਓ. ਨੂੰ ਸਖ਼ਤ ਹਦਾਇਤਾਂ ਦਿੱਤੀਆਂ ਜਾਂਦੀਆਂ ਹਨ ਕਿ ਉਹ 15 ਜਨਵਰੀ 1991 ਤਕ ਆਪਣੀਆਂ ਨੌਕਰੀਆਂ ਛੱਡ ਦੇਣ। ਪਿੰਡਾਂ ਦੀਆਂ ਪੰਚਾਇਤਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਨੇਕ ਸਲਾਹ ਦਿੱਤੀ ਜਾਂਦੀ ਹੈ ਕਿ ਉਹ ਇਹਨਾਂ ਨੂੰ ਸਮਝਾਉਣ ਕਿਉਂਕਿ ਸਾਡਾ ਦੁਸ਼ਮਣ ਇਹਨਾਂ ਰਾਹੀਂ ਹੀ ਸਾਡੇ ਹਮਦਰਦਾਂ ਤੇ ਸਾਡੀਆਂ ਠਾਹਰਾਂ ਤਕ ਪਹੁੰਚਦਾ ਹੈ। ਇਹ ਸਾਡੇ ਹੀ ਭਰਾ ਹਨ। ਇਸ ਲਈ ਭਰਾਵਾਂ ਦਾ ਨੁਕਸਾਨ ਚੰਦ ਦਮੜੇ ਤਨਖ਼ਾਹਾਂ ਖ਼ਾਤਰ ਕਰਨ ਨਾਲੋਂ ਕੋਈ ਹੋਰ ਕੰਮ ਕਰ ਕੇ ਅੱਧੀ ਰੋਟੀ ਖਾ ਲੈਣ। ਇਹ ਵੀ ਪੰਥ ਖ਼ਾਤਰ ਸੇਵਾ ਹੋਵੇਗੀ। ਜਿਹੜੇ ਉਪਰੋਕਤ ਮਹਿਕਮੇ ਦਾ ਮੁਲਾਜ਼ਮ,

ਖਾੜਕੂ ਸਿੱਖ ਸੰਘਰਸ਼ ਦਾ ਨੁਕਸਾਨ ਕਰਵਾਉਣੋਂ ਬਾਜ਼ ਨਹੀਂ ਆਉਣਗੇ, ਉਹਨਾਂ ਨੂੰ ਸਮੇਤ ਪਰਿਵਾਰਾਂ ਦੇ ਸਜ਼ਾ ਦਿੱਤੀ ਜਾਵੇਗੀ।

7. ਪਿੰਡਾਂ ਵਿਚਲੇ ਟਾਊਟਾਂ, ਮੁਖ਼ਬਰਾਂ, ਕਾਂਗਰਸੀਆਂ, ਕਾਮਰੇਡਾਂ ਅਤੇ ਸਰਕਾਰ ਦੇ ਝੋਲੀਚੁੱਕਾਂ, ਪਿੱਠੂਆਂ ਨੂੰ ਸਖ਼ਤ ਚਿਤਾਵਨੀ ਦਿੱਤੀ ਜਾਂਦੀ ਹੈ ਕਿ ਉਹ ਪੰਥ ਵਿਰੋਧੀ ਜਾਂ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਜੂਝ ਰਹੇ ਖਾੜਕੂ ਸਿੰਘਾਂ ਵਿਰੁੱਧ ਆਪਣੀ ਗ਼ਲਤ ਬਿਆਨਬਾਜ਼ੀ ਤੁਰੰਤ ਬੰਦ ਕਰ ਕੇ ਸਿੱਧੇ ਰਸਤੇ 'ਤੇ ਆ ਜਾਣ ਨਹੀਂ ਤਾਂ ਸਜ਼ਾ ਭੁਗਤਣ ਲਈ ਤਿਆਰ ਰਹਿਣ।

8. ਪਿੰਡਾਂ ਦੇ ਲੜਾਈ ਝਗੜਿਆਂ ਨੂੰ ਪੰਚਾਇਤਾਂ ਅਤੇ ਅੰਮ੍ਰਿਤਧਾਰੀ ਸਿੰਘਾਂ ਨਾਲ ਮਿਲ ਬੈਠ ਕੇ ਪਿੰਡਾਂ ਵਿਚ ਹੀ ਨਿਬੇੜਿਆ ਜਾਵੇ। ਥਾਣੇ, ਪੁਲਿਸ ਤੇ ਕੋਰਟ ਕਚਹਿਰੀਆਂ ਵਿਚ ਪੈਸੇ ਦੇ ਉਜਾੜੇ ਤੋਂ ਬਚਿਆ ਜਾਵੇ।

9. ਵਿਆਹ ਸ਼ਾਦੀਆਂ ਸਾਦੇ ਢੰਗ ਨਾਲ ਕੀਤੀਆਂ ਜਾਣ। ਦਾਜ ਨਾ ਹੀ ਮੰਗਿਆ ਜਾਵੇ ਤੇ ਨਾ ਹੀ ਦਾਜ ਮੰਗਣ ਵਾਲਿਆਂ ਨੂੰ ਧੀਆਂ-ਭੈਣਾਂ ਦੇ ਰਿਸ਼ਤੇ ਕੀਤੇ ਜਾਣ। ਅਜਿਹੇ ਕਮੀਨੇ ਵਿਅਕਤੀਆਂ, ਪਰਿਵਾਰਾਂ ਦਾ ਸਮਾਜਕ ਬਾਈਕਾਟ ਕੀਤਾ ਜਾਏ। ਵਿਆਹ ਸ਼ਾਦੀਆਂ ਵਿਚ ਸਿਰਫ਼ 11 ਬਰਾਤੀ ਹੀ ਲਿਜਾਏ ਜਾਣ। ਵੱਧ ਬਰਾਤ ਲਿਜਾਣ ਦੀ ਜ਼ਿੰਮੇਵਾਰੀ ਲੜਕੇ ਦੇ ਪਿਤਾ ਦੀ ਹੋਵੇਗੀ ਤੇ ਵੱਧ ਬਰਾਤ ਲਿਜਾਣ ਵਾਲਿਆਂ ਨੂੰ ਜੁਝਾਰੂ ਸਿੰਘਾਂ ਵੱਲੋਂ ਸਖ਼ਤ ਸਜ਼ਾ ਦਿੱਤੀ ਜਾਵੇਗੀ। ਬਰਾਤੀ ਸੱਜਣਾਂ ਦੀ ਵੀ ਖਾੜਕੂ ਸਿੰਘਾਂ ਵੱਲੋਂ ਸਖ਼ਤ ਪਰੇਡ ਕਰਵਾਈ ਜਾਵੇਗੀ। ਨਾ ਹੀ ਬੀਬੀਆਂ ਮਿਲਣੀ ਜਾਣ। ਲਾਊਡ ਸਪੀਕਰ 'ਤੇ ਗੰਦੇ ਗੀਤ ਨਾ ਵਜਾਏ ਜਾਣ। ਨਾ ਹੀ ਗਾਉਣ ਵਾਲਿਆਂ ਦੇ ਅਖਾੜੇ ਲਾਏ ਜਾਣ। ਵਿਆਹ ਵਿਚ ਮੀਟ, ਸ਼ਰਾਬ ਬਿਲਕੁਲ ਨਹੀਂ ਵਰਤਿਆ ਜਾਵੇਗਾ। ਉਪਰੋਕਤ ਹਦਾਇਤਾਂ ਦੀ ਉਲੰਘਣਾ ਕਰਨ ਵਾਲੇ ਕਿਸੇ ਵੀ ਵਾਪਰਨ ਵਾਲੀ ਮਾੜੀ ਘਟਨਾ ਦੇ ਜ਼ਿੰਮੇਵਾਰ ਖ਼ੁਦ ਹੋਣਗੇ।

10. ਗੰਦੇ ਗੀਤ ਲਿਖਣ ਵਾਲੇ ਅਤੇ ਗਾਉਣ ਵਾਲੇ ਪੰਜਾਬੀ ਸਭਿਆਚਾਰ ਦਾ ਨਾਸ ਕਰਨ ਤੋਂ ਬਾਜ਼ ਆ ਜਾਣ। ਨਹੀਂ ਤਾਂ ਖਾੜਕੂ ਸਿੰਘਾਂ ਦੇ ਰੋਹ ਦਾ ਨਿਸ਼ਾਨਾ ਬਣ ਸਕਦੇ ਹਨ।

11. ਪੰਜਾਬ ਦੇ ਸਕੂਲਾਂ ਕਾਲਜਾਂ ਦੇ ਪ੍ਰਿੰਸੀਪਲਾਂ ਅਤੇ ਪ੍ਰਬੰਧਕਾਂ, ਅਧਿਆਪਕਾਂ ਨੂੰ ਸਖ਼ਤ ਤਾੜਨਾ ਕੀਤੀ ਜਾਂਦੀ ਹੈ ਕਿ ਖ਼ਾਲਿਸਤਾਨ ਦੀ ਸਰਜ਼ਮੀਂ ਉੱਤੇ ਖ਼ਾਲਿਸਤਾਨੀ ਵਰਦੀ ਵਿਦਿਆਰਥੀਆਂ ਨੂੰ ਲਾਗੂ ਕਰਨ। ਯਕੀਨੀ ਬਣਾਉਣ ਕਿ ਲੜਕਿਆਂ ਦੀ ਕਾਲੀ ਪੈਂਟ, ਚਿੱਟੀ

ਕਮੀਜ਼, ਕੇਸਰੀ ਪੱਗ ਹੋਵੇਗੀ ਅਤੇ ਲੜਕੀਆਂ ਦੀ ਵਰਦੀ ਚਿੱਟੀ ਕਮੀਜ਼, ਕਾਲੀ ਸਲਵਾਰ ਤੇ ਸਿਰਾਂ 'ਤੇ ਕੇਸਰੀ ਚੁੰਨੀਆਂ ਹੋਣੀਆਂ ਚਾਹੀਦੀਆਂ ਹਨ। ਇਸ ਦੀ ਉਲੰਘਣਾ ਕਰਨ ਵਾਲਿਆਂ ਨੂੰ ਖਾੜਕੂ ਸਿੰਘਾਂ ਵੱਲੋਂ ਸਖ਼ਤੀ ਨਾਲ ਪੇਸ਼ ਆਇਆ ਜਾਵੇਗਾ।

12. ਬੱਸ ਡਰਾਈਵਰਾਂ ਨੂੰ ਬੱਸਾਂ ਵਿਚ ਗੰਦੇ ਗੀਤ ਨਾ ਲਾਉਣ ਦੀ ਹਦਾਇਤ ਕੀਤੀ ਜਾਂਦੀ ਹੈ। ਜੇ ਉਹਨਾਂ ਕੁਝ ਸੁਣਨਾ ਹੈ ਤਾਂ ਗੁਰਬਾਣੀ ਦੇ ਸ਼ਬਦ, ਕਥਾ ਜਾਂ ਯੋਧਿਆਂ ਦੀਆਂ ਵਾਰਾਂ ਦੀਆਂ ਕੈਸਟਾਂ ਲਾ ਲੈਣ ਕਿਉਂਕਿ ਜੋ ਸਵਾਰੀਆਂ ਬੱਸ ਵਿਚ ਸਫ਼ਰ ਕਰਦੀਆਂ ਹਨ, ਉਹ ਆਪਣੀਆਂ ਹੀ ਧੀਆਂ-ਭੈਣਾਂ ਹੁੰਦੀਆਂ ਹਨ। ਫਿਰ ਅਸੀਂ ਗੰਦੇ ਗੀਤ ਕਿਸ ਨੂੰ ਸੁਣਾਉਂਦੇ ਹਾਂ।

13. ਜਿਹੜੇ ਘਟੀਆ ਕਿਸਮ ਦੇ ਲੋਕ ਨਫ਼ਰਤ ਦੀ ਅੱਗ ਵਿਚ ਸੜਦੇ ਹੋਏ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਖ਼ਿਲਾਫ਼ ਪ੍ਰਚਾਰ ਕਰਦੇ ਹਨ ਤੇ ਸੰਤ ਭਿੰਡਰਾਂਵਾਲਿਆਂ ਨੂੰ ਕਾਂਗਰਸੀ ਏਜੰਟ ਕਹਿੰਦੇ ਹਨ, ਉਹ ਇਸ ਤੋਂ ਬਾਜ਼ ਆ ਜਾਣ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਸੱਚੇ-ਸੁੱਚੇ ਸਿੱਖਾਂ ਦੇ ਦਿਲਾਂ ਦੀ ਧੜਕਣ ਹਨ। ਸੰਤ ਭਿੰਡਰਾਂਵਾਲੇ ਦੇ ਖ਼ਿਲਾਫ਼ ਕਿਸੇ ਦੀ ਵੀ ਕੀਤੀ ਬਕਵਾਸ ਨੂੰ ਕਿਸੇ ਵੀ ਕੀਮਤ ਨੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਉਹ ਦੁਸ਼ਟ ਮੌਤ ਦੀ ਸਜ਼ਾ ਦੇ ਭਾਗੀਦਾਰ ਹੋਣਗੇ ਤੇ ਖਾੜਕੂ ਸਿੰਘਾਂ ਵੱਲੋਂ ਅਜਿਹੇ ਅਨਸਰਾਂ ਨੂੰ ਸੋਧ ਦਿੱਤਾ ਜਾਵੇਗਾ।

ਉਪਰੋਕਤ ਹਦਾਇਤਾਂ 'ਤੇ 25 ਜਨਵਰੀ 1991 ਤਕ ਅਮਲ ਕੀਤਾ ਜਾਵੇ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ, ਮੁੱਖ ਸੇਵਾਦਾਰ ਕੇ.ਐਲ.ਐਫ. ਦੇ ਦਸਤਖ਼ਤਾਂ ਹੇਠ।



# ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਸੰਖੇਪ ਇਤਿਹਾਸ

## ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੀ ਸੋਚ ਦੀ ਪਹਿਰੇਦਾਰ ਹੋ ਨਿੱਬੜੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ

ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਸਥਾਪਨਾ ਦਮਦਮੀ ਟਕਸਾਲ ਦੇ ਸਿੰਘਾਂ ਵੱਲੋਂ ਕਰੀਬ 1987 ਵਿਚ ਕੀਤੀ ਗਈ ਸੀ। ਇਹ ਜਥੇਬੰਦੀ ਉਸ ਵੇਲੇ ਖਾੜਕੂ ਸਿੰਘਾਂ ਵੱਲੋਂ ਸੱਤ ਜਥੇਬੰਦੀਆਂ ਨੂੰ ਭੰਗ ਕਰ ਕੇ ਆਪਸੀ ਸਹਿਮਤੀ ਨਾਲ ਗਿਆਨੀ ਅਰੂੜ ਸਿੰਘ ਦੇ ਯਤਨਾਂ ਸਦਕਾ ਹੋਂਦ ਵਿਚ ਆਈ ਸੀ। ਗਿਆਨੀ ਅਰੂੜ ਸਿੰਘ ਪੰਜ ਮੈਂਬਰੀ ਪੰਥਕ ਕਮੇਟੀ ਦਾ ਮੈਂਬਰ ਵੀ ਸੀ। ਖ਼ਾਲਿਤਸਾਨ ਲਿਬਰੇਸ਼ਨ ਫ਼ੋਰਸ ਦੀ ਸਥਾਪਨਾ ਵਿਚ ਭਾਈ ਸੁਖਦੇਵ ਸਿੰਘ ਸਖੀਰਾ, ਭਾਈ ਦੁਰਗਾ ਸਿੰਘ ਆਰਫਕੇ, ਭਾਈ ਮਨਜੀਤ ਸਿੰਘ ਖੁਜਾਲਾ, ਬਾਬਾ ਰਣਜੀਤ ਸਿੰਘ ਦਿਆਲਗੜ੍ਹ, ਭਾਈ ਅਵਤਾਰ ਸਿੰਘ ਬ੍ਰਹਮਾ ਦਾ ਅਹਿਮ ਰੋਲ ਸੀ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਪਹਿਲਾ ਮੁਖੀ ਭਾਈ ਗੁਰਦਿਆਲ ਸਿੰਘ ਡੱਲਾ (ਨੇੜੇ ਕਾਦੀਆਂ, ਗੁਰਦਾਸਪੁਰ) ਨੂੰ ਬਣਾਇਆ ਗਿਆ ਸੀ, ਜੋ ਖਾੜਕੂ ਸਫ਼ਾਂ ਤੇ ਲਿਬਰੇਸ਼ਨ ਫ਼ੋਰਸ ਤੇ ਪੰਥਕ ਕਮੇਟੀ ਦੇ ਮੈਂਬਰ ਗਿਆਨੀ ਅਰੂੜ ਸਿੰਘ ਦੇ ਨਾਂ ਹੇਠ ਕੰਮ ਕਰਦਾ ਸੀ।

ਗਿਆਨੀ ਅਰੂੜ ਸਿੰਘ ਦੀ ਪੁਲਿਸ ਗ੍ਰਿਫ਼ਤਾਰੀ ਤੋਂ ਬਾਅਦ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਚੀਫ਼ ਜਨਰਲ ਭਾਈ ਅਵਤਾਰ ਸਿੰਘ ਬ੍ਰਹਮਾ ਨੂੰ ਬਣਾਇਆ ਗਿਆ ਸੀ। ਭਾਈ ਅਵਤਾਰ ਸਿੰਘ ਬ੍ਰਹਮਾ ਦੀ ਅਗਵਾਈ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਖਾੜਕੂ ਕਾਰਨਾਮਿਆਂ ਵਿਚ ਪੂਰੀ ਚੜ੍ਹਤ ਸੀ। ਭਾਈ ਅਵਤਾਰ ਸਿੰਘ ਬ੍ਰਹਮਾ ਦੇ ਸਮੇਂ ਹੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਕੋਲ ਰਾਕਟ ਲਾਂਚਰ ਅਤੇ ਏ.ਕੇ. 56 ਅਸਾਲਟ ਰਾਈਫ਼ਲਾਂ ਵਰਗੇ ਹਥਿਆਰ ਆ ਗਏ ਸਨ ਤੇ ਜਨਰਲ ਬ੍ਰਹਮਾ ਦੀ ਅਗਵਾਈ ਵਿਚ ਲਿਬਰੇਸ਼ਨ ਫ਼ੋਰਸ ਦੀ ਜ਼ਿਆਦਾ ਟੱਕਰ ਸੀ.ਆਰ.ਪੀ. ਨਾਲ ਹੁੰਦੀ ਸੀ। ਰਾਤ ਵੇਲੇ ਸੀ.ਆਰ.ਪੀ. ਦੀਆਂ ਚੌਂਕੀਆਂ 'ਤੇ ਰਾਕਟਾਂ ਨਾਲ ਹਮਲੇ ਕੀਤੇ ਜਾਂਦੇ ਸਨ। ਭਾਈ ਅਵਤਾਰ ਸਿੰਘ ਬ੍ਰਹਮਾ ਰੱਬ ਦੀ ਬੰਦਗੀ ਕਰਨ ਵਾਲਾ ਬਹਾਦਰ ਸੂਰਮਾ ਸੀ। ਸਿੱਖਾਂ ਵਿਚ ਉਸ

ਦਾ ਨਾਂ ਬੜੇ ਫ਼ਖ਼ਰ ਨਾਲ ਲਿਆ ਜਾਂਦਾ ਸੀ। ਭਾਈ ਅਵਤਾਰ ਸਿੰਘ ਨੂੰ ਮੰਡ ਦਾ ਰਾਜਾ ਵੀ ਕਿਹਾ ਜਾਂਦਾ ਸੀ।

ਭਾਈ ਅਵਤਾਰ ਸਿੰਘ ਬ੍ਰਹਮਾ 22 ਜੁਲਾਈ 1988 ਨੂੰ ਰਾਜਸਥਾਨ ਦੇ ਕੋਟ ਹਿੰਦੂ ਮੱਲ ਲਾਗੇ ਬੀ.ਐਸ.ਐਫ਼. ਨਾਲ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ ਸਨ। ਭਾਈ ਅਵਤਾਰ ਸਿੰਘ ਬ੍ਰਹਮਾ ਦੀ ਸ਼ਹਾਦਤ ਤੋਂ ਬਾਅਦ ਖਾੜਕੂ ਸਿੰਘਾਂ ਨੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਨਵਾਂ ਮੁਖੀ ਬਣਾਉਣ ਲਈ ਸੋਚ-ਵਿਚਾਰ ਕੀਤੀ ਤਾਂ ਜੁਝਾਰੂ ਸਿੰਘਾਂ ਦੀ ਨਿਗ੍ਹਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਉੱਤੇ ਆਣ ਟਿਕੀ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਯੋਗ ਅਗਵਾਈ ਲਈ ਅਤੇ ਸਿੱਖ ਸੰਘਰਸ਼ ਨੂੰ ਅੱਗੇ ਤੋਰਨ ਲਈ ਜੁਝਾਰੂ ਸਿੰਘਾਂ ਨੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਦੇ ਤੌਰ 'ਤੇ ਨਿਯੁਕਤੀ ਕਰ ਦਿੱਤੀ, ਜਿਸ ਨੂੰ ਭਾਈ ਬੁੱਧਸਿੰਘਵਾਲਾ ਨੇ ਬੜੀ ਹੀ ਸੂਝ-ਬੂਝ, ਸਿਰੜ ਤੇ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਨਿਭਾਇਆ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਅਗਵਾਈ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਨੇ ਬੜੇ-ਬੜੇ ਖਾੜਕੂ ਦਲੇਰਾਨਾ ਕਾਰਨਾਮੇ ਕੀਤੇ, ਜਿਸ ਦੀ ਗੂੰਜ ਹਿੰਦੁਸਤਾਨ ਦੀ ਹਕੂਮਤ ਦੀ ਰਾਜਧਾਨੀ ਦਿੱਲੀ ਵਿਚ ਤਾਂ ਪੈਂਦੀ ਹੀ ਸੀ, ਦੁਨੀਆਂ ਭਰ ਵਿਚ ਵੀ ਚਰਚਾ ਹੁੰਦੀ ਸੀ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸੰਤ ਸਿਪਾਹੀ ਤੇ ਜਰਨੈਲ ਸੂਰਮਾ ਸੀ। ਉਸ ਦੀ ਸ਼ਰਾਫ਼ਤ ਤੇ ਸਾਊਪੁਣੇ ਦੇ ਤੁੱਲ ਵੀ ਕੋਈ ਨਹੀਂ ਸੀ ਤੇ ਨਾ ਹੀ ਉਸ ਦੀ ਯੁੱਧ ਕਲਾ, ਜਾਂਬਾਜ਼ੀ, ਨਿਰਭੈਤਾ, ਨਿਰਵੈਰਤਾ ਦੇ ਲਾਗੇ ਢੁੱਕਦਾ ਸੀ। ਉਹ ਸਟੇਜਾਂ 'ਤੇ ਤਕਰੀਰਾਂ ਨਹੀਂ ਸੀ ਕਰਦਾ ਤੇ ਨਾ ਹੀ ਕਦੀ ਲੋਕਾਂ ਦੇ ਇਕੱਠਾਂ ਵਿਚ ਆਪਣੀ ਫ਼ਿਲਾਸਫ਼ੀ ਦਾ ਪ੍ਰਚਾਰ ਕਰਦਾ ਸੀ। ਉਹ ਇਕੱਲਾ ਰਹਿਣਾ ਪਸੰਦ ਕਰਦਾ ਸੀ। ਉਹ ਸਾਜ਼ਿਸ਼ ਨਹੀਂ, ਯੋਜਨਾ ਬਣਾਉਂਦਾ ਸੀ ਤੇ ਬਾਜ਼ ਵਾਂਗ ਦੁਸ਼ਮਣ ਉੱਤੇ ਝਪਟਦਾ ਸੀ। ਉਸ ਦਾ ਵਾਰ ਖ਼ਾਲੀ ਨਹੀਂ ਸੀ ਜਾਂਦਾ, ਉਹ ਚੋਟੀ ਦਾ ਨਿਸ਼ਾਨੇਬਾਜ਼ ਸੀ ਤੇ ਚੋਟੀ ਦਾ ਨਿਸ਼ਾਨਾ ਫੁੰਡਣ ਵਿਚ ਵਿਸ਼ਵਾਸ ਰੱਖਦਾ ਸੀ। ਉਸ ਦੀ ਕੀਰਤੀ ਦੇ ਸੋਹਿਲੇ ਸੱਥਾਂ ਵਿਚ ਲੋਕ ਗਾਉਂਦੇ ਸਨ ਤੇ ਸਰਕਾਰੀ ਮੀਟਿੰਗਾਂ ਵਿਚ ਉੱਚ ਅਧਿਕਾਰੀ ਵੀ ਉਸ ਦੀ ਜਾਂਬਾਜ਼ੀ ਦੇ ਖ਼ੌਫ਼ਨਾਕ ਕਾਰਨਾਮੇ ਸੁਣ-ਸੁਣ ਕੇ ਕੰਬਦੇ ਸਨ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਇਕ ਪਾਰਸ ਸੀ, ਜਿਹੜਾ ਵੀ ਉਸ ਨਾਲ ਛੁਹ ਜਾਂਦਾ ਸੀ, ਉਹ ਵੀ ਸੋਨਾ ਬਣ ਜਾਂਦਾ ਸੀ। ਭਾਈ ਗੁਰਜੰਟ ਸਿੰਘ ਦੀ ਸੰਗਤ ਕਰਕੇ ਪੇਂਡੂ ਅਨਪੜ੍ਹ ਜਿਹੇ ਮੁੰਡੇ ਵੀ ਮੈਦਾਨੇ-ਜੰਗ ਦੇ ਯੋਧੇ ਜਰਨੈਲ ਬਣ ਜਾਂਦੇ ਸਨ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਅਗਵਾਈ ਵਿਚ ਜੂਝਣ ਵਾਲੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਬਹਾਦਰ ਸੂਰਮਿਆਂ

ਵਿਚੋਂ ਕੁਝ ਕੁ ਦੇ ਨਾਂ ਇਹ ਹਨ—ਏਰੀਆ ਕਮਾਂਡਰ ਭਾਈ ਜੁਗਰਾਜ ਸਿੰਘ ਤੂਫ਼ਾਨ, ਭਾਈ ਬਖ਼ਸ਼ੀਸ਼ ਸਿੰਘ ਛੀਰਾ, ਭਾਈ ਤਸਵੀਰ ਸਿੰਘ, ਭਾਈ ਕਸ਼ਮੀਰ ਸਿੰਘ ਝੰਡੇਰ, ਭਾਈ ਨਵਰੂਪ ਸਿੰਘ ਢੋਟੀਆਂ, ਭਾਈ ਮਨਜੀਤ ਸਿੰਘ ਠੱਠੀਆਂ, ਡਾ. ਨਵਤੇਜ ਸਿੰਘ ਲਾਡੀ, ਭਾਈ ਪਲਵਿੰਦਰ ਸਿੰਘ ਸੋਨਾ ਖਲਹਿਰਾ, ਭਾਈ ਕਿੰਦਰਬੀਰ ਸਿੰਘ ਗਿੱਲ, ਭਾਈ ਅਨਾਰ ਸਿੰਘ ਪਾਹੜਾ ਕਾਲੀਆ ਸਕੱਤਰਾ, ਭਾਈ ਨਿਸ਼ਾਨ ਸਿੰਘ ਮੱਖੂ, ਭਾਈ ਦਰਸ਼ਨ ਸਿੰਘ ਕਿੱਲਾ ਤਖਾਣਵੱਧ, ਭਾਈ ਕੁਲਵੰਤ ਸਿੰਘ ਖੁਖਰਾਣਾ, ਭਾਈ ਜੁਗਰਾਜ ਸਿੰਘ ਸਮਾਲਸਰ, ਭਾਈ ਪਰਗਟ ਸਿੰਘ ਫ਼ੌਜੀ ਸੰਗਤਪੁਰਾ, ਡਾ. ਸੁਖਦੇਵ ਸਿੰਘ ਸੰਗਤਪੁਰਾ, ਡਾ. ਪ੍ਰੀਤਮ ਸਿੰਘ ਸੇਖੋਂ, ਭਾਈ ਕੁਲਦੀਪ ਸਿੰਘ ਸ਼ੇਖੂਪੁਰਾ, ਭਾਈ ਜਗਰੂਪ ਸਿੰਘ ਕਾਲਖ, ਭਾਈ ਵਰਿੰਦਰ ਸਿੰਘ ਦਾਖਾ, ਭਾਈ ਜੰਗਜੀਤ ਸਿੰਘ ਦਾਖਾ, ਭਾਈ ਦੇਵਪਾਲ ਸਿੰਘ, ਭਾਈ ਰਣਧੀਰ ਸਿੰਘ ਧੀਰਾ, ਭਾਈ ਰੇਸ਼ਮ ਸਿੰਘ ਥਾਂਦੇ, ਭਾਈ ਪਿੱਪਲ ਸਿੰਘ ਢੋਲੇਵਾਲ, ਭਾਈ ਬਲਵਿੰਦਰ ਸਿੰਘ ਉਰਫ਼ ਜਰਨੈਲ ਸਿੰਘ ਡੀ.ਸੀ. ਕਿਰਤੋਵਾਲ, ਭਾਈ ਗੁਰਦੀਪ ਸਿੰਘ ਵਕੀਲ ਮਨਿਆਲਾ, ਭਾਈ ਤਰਸੇਮ ਸਿੰਘ ਕਾਉਂਕੇ, ਭਾਈ ਕੋਮਲਜੀਤ ਸਿੰਘ ਚੂਹੜਚੱਕ, ਭਾਈ ਨਵਨੀਤ ਸਿੰਘ ਕਾਦੀਆਂ, ਭਾਈ ਸਤਨਾਮ ਸਿੰਘ ਚੰਗਿਆੜਾ, ਭਾਈ ਚੰਦ ਸਿੰਘ ਨੰਗਲ, ਭਾਈ ਪਰਵਾਰ ਸਿੰਘ ਡੱਲਾ, ਭਾਈ ਕਾਰਜ ਸਿੰਘ ਡਲੀਰੀ, ਭਾਈ ਸੁਰਿੰਦਰ ਸਿੰਘ ਉਰਫ਼ ਲੰਮਾ ਜੱਟ ਮੋਹਣਪੁਰ ਵੜਿੰਗ, ਭਾਈ ਸਤਨਾਮ ਸਿੰਘ ਉਰਫ਼ ਛੋਟਾ ਬ੍ਰਹਮਾ ਵੈਰੋਵਾਲ, ਭਾਈ ਕੁਲਦੀਪ ਸਿੰਘ ਮੁੱਛਲ, ਭਾਈ ਨਵਰੂਪ ਸਿੰਘ ਢੋਟੀਆਂ, ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਹੀਰਾ ਸਿੰਘ ਠੱਠੀਆਂ, ਭਾਈ ਹਰਜਾਪ ਸਿੰਘ ਲਾਡੀ ਜਲਪੋਤਾਂ, ਭਾਈ ਬਲਦੇਵ ਸਿੰਘ ਬਿੱਲਾ ਸ਼ੇਖ਼ਚੱਕ ਆਦਿ ਸੈਂਕੜੇ ਸੂਰਬੀਰ ਬਹਾਦਰ ਸੂਰਮੇ ਹੋਏ ਹਨ, ਜਿਨ੍ਹਾਂ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਨੂੰ ਬੜੀ ਬਹਾਦਰੀ ਨਾਲ ਲੜਦਿਆਂ ਅੱਗੇ ਤੋਰਿਆ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਅਗਵਾਈ ਹੇਠ ਸਿੱਖ ਸੰਘਰਸ਼ ਦਾ ਰੋਲ-ਮਾਡਲ ਕਰ ਕੇ ਵਿਖਾਇਆ ਜਿਸ ਦੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਕਸਰ ਸਿੱਖ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਿੱਖ ਨੌਜਵਾਨਾਂ ਤੋਂ ਮੰਗ ਕਰਿਆ ਕਰਦੇ ਸਨ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸੂਰਮੇ ਜੋ ਜੀਵੇ ਤਾਂ ਅਣਖ ਨਾਲ ਜੀਵੇ, ਮਰੇ ਤਾਂ ਅਣਖ ਨਾਲ ਮਰੇ। ਫ਼ੋਰਸ ਦੇ ਜਰਨੈਲਾਂ ਦੇ ਚਰਿੱਤਰ 'ਤੇ ਉਂਗਲੀ ਉਠਾਉਣ ਦੀ ਜੁਰਅਤ ਕੋਈ ਨਹੀਂ ਕਰ ਸਕਿਆ। ਲਿਬਰੇਸ਼ਨ ਨੂੰ ਪੰਜਾਬੀ ਵਿਚ ਆਜ਼ਾਦੀ ਕਿਹਾ ਜਾਂਦਾ ਹੈ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਪੰਜਾਬੀ ਵਿਚ ਅਰਥ ਹੈ ਖ਼ਾਲਿਸਤਾਨ ਦੀ ਆਜ਼ਾਦੀ ਲਈ ਲੜਨ ਵਾਲੀ ਫ਼ੌਜ।

ਖ਼ਾਲਿਸਤਾਨ ਦੀ ਪ੍ਰਾਪਤੀ ਲਈ ਲੜਨ ਵਾਲਾ ਸਿਰਲੱਥ ਸੂਰਮਾ
'ਮੈਨੂੰ ਖ਼ਾਲਿਸਤਾਨ ਦੀ ਜੰਗ ਦੇ ਰਾਹ ਪੁਲਿਸ ਨੇ ਪਾਇਆ'

# ਸੁਪ੍ਰਸਿੱਧ ਖਾੜਕੂ ਜਰਨੈਲ ਭਾਈ ਰੇਸ਼ਮ ਸਿੰਘ ਥਾਂਦੇ

## ਖਾੜਕੂ ਭਾਈ ਰੇਸ਼ਮ ਸਿੰਘ ਥਾਂਦੇ ਨਾਲ 'ਸੰਡੇ ਮੇਲ' ਦੇ ਪੱਤਰਕਾਰ ਸ੍ਰੀ ਸ਼ਮੀ ਸਰੀਨ ਦੀ ਇਕ ਵਿਸ਼ੇਸ਼ ਮੁਲਾਕਾਤ

(5 ਨਵੰਬਰ 1990 ਸੋਮਵਾਰ ਦੀ 'ਅੱਜ ਦੀ ਆਵਾਜ਼' ਜਲੰਧਰ ਵਿਚੋਂ ਧੰਨਵਾਦ ਸਹਿਤ)

ਨਵੀਂ ਦਿੱਲੀ, 4 ਨਵੰਬਰ, 1990 (ਸ.ਮ.) ਰੇਸ਼ਮ ਸਿੰਘ ਥਾਂਦੇ ਪੁਲਿਸ ਵਾਲਿਆਂ ਦੇ ਲਈ ਭਾਵੇਂ ਕਿੰਨਾ ਵੀ ਵੱਡਾ ਕਾਤਲ ਜਾਂ ਲੁਟੇਰਾ ਹੋਵੇ, ਪਰ ਸਿੱਖ ਜਗਤ ਵਿਚ ਉਹ ਇਕ ਸਿਰਲੱਥ ਸੂਰਮਾ ਹੈ, ਜੋ ਆਪਣੀ ਜਾਨ ਤਲੀ 'ਤੇ ਰੱਖ ਕੇ ਕੌਮ, ਪੰਥ ਤੇ ਖ਼ਾਲਿਸਤਾਨ ਲਈ ਲੜ ਰਿਹਾ ਹੈ। ਉਸ ਦੇ ਖਾੜਕੂ ਸਾਥੀਆਂ ਵਿਚੋਂ ਕੁਝ ਕੁ ਦੀ ਉਮਰ ਮੁਸ਼ਕਲ ਨਾਲ ਹੀ 13-14 ਸਾਲ ਦੇ ਲਗਭਗ ਹੋਵੇਗੀ, ਪਰ ਉਹਨਾਂ ਦੇ ਚਿਹਰਿਆਂ ਉੱਤੇ ਕਿਤੇ ਵੀ ਕਿਸੇ ਤਰ੍ਹਾਂ ਦੇ ਭੈਅ ਦਾ ਨਾਮੋ-ਨਿਸ਼ਾਨ ਨਹੀਂ ਸੀ। ਆਸ-ਪਾਸ ਦੇ ਇਲਾਕਿਆਂ ਵਿਚ ਉਸ ਦੀ ਪੂਰੀ ਚੜ੍ਹਤ ਹੈ। ਬਜ਼ੁਰਗ ਲੋਕ ਵੀ ਉਸ ਨੂੰ ਬਾਬਾ ਜੀ ਕਹਿ ਕੇ ਸੰਬੋਧਨ ਕਰਦੇ ਹਨ। ਉਹਨਾਂ ਦੀਆਂ ਅੱਖਾਂ ਵਿਚ ਤੈਰ ਰਹੇ ਖ਼ੂਨੀ ਉਤਸ਼ਾਹ ਅਤੇ ਬੇਇੰਤਹਾ ਤਾਕਤ ਨੂੰ ਦੇਖ ਕੇ ਪ੍ਰਤੱਖ ਪਤਾ ਲੱਗਦਾ ਹੈ ਕਿ ਉਹ ਇੰਨੇ ਵਰ੍ਹਿਆਂ ਤੋਂ ਸਰਕਾਰ ਅਤੇ ਸੁਰੱਖਿਆ ਦਸਤਿਆਂ ਲਈ ਵੰਗਾਰ ਕਿਵੇਂ ਬਣੇ ਬੈਠੇ ਹਨ।

ਉਪਰੋਕਤ ਟਿੱਪਣੀ 'ਸੰਡੇ ਮੇਲ' ਦੇ ਪੱਤਰਕਾਰ ਸ੍ਰੀ ਸ਼ਮੀ ਸਰੀਨ ਨੇ ਕੀਤੀ। ਸ੍ਰੀ ਸ਼ਮੀ ਸਰੀਨ ਆਪਣੇ ਭਰੋਸੇਯੋਗ ਵਸੀਲਿਆਂ ਦੀ ਮਦਦ ਨਾਲ ਸੁਪ੍ਰਸਿੱਧ ਖਾੜਕੂ ਕਮਾਂਡਰ ਭਾਈ ਰੇਸ਼ਮ ਸਿੰਘ ਥਾਂਦੇ ਨੂੰ ਮਿਲੇ।

ਸ੍ਰੀ ਸ਼ਮੀ ਸਰੀਨ ਅਨੁਸਾਰ ਉਹ 29 ਅਕਤੂਬਰ 1990 ਨੂੰ ਅੰਮ੍ਰਿਤਸਰ ਤੋਂ 17 ਕਿਲੋਮੀਟਰ ਦੂਰ ਦੁਪਹਿਰ ਦੇ 12 ਵਜੇ ਦੇ ਕਰੀਬ ਇਕ ਨਹਿਰ ਦੇ ਪੁਲ 'ਤੇ ਪਹੁੰਚ ਗਏ ਸਨ, ਜਿਥੇ ਇਕ ਗੱਭਰੂ ਖੜਾ ਉਹਨਾਂ ਦੀ ਹੀ ਉਡੀਕ

ਕਰ ਰਿਹਾ ਸੀ। ਫਿਰ ਉਹ ਸਕੂਟਰਾਂ ਦੇ ਜ਼ਰੀਏ ਕੱਚੇ-ਪੱਕੇ ਰਾਹਾਂ ਤੋਂ ਹੁੰਦੇ ਹੋਏ ਇਕ ਵੀਰਾਨ ਡੇਰੇ 'ਤੇ ਜਾ ਪਹੁੰਚੇ। ਇਸ ਤੋਂ ਬਾਅਦ ਉਹਨਾਂ ਦੀਆਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਲਗਪਗ 20 ਮਿੰਟ ਦੇ ਸਫ਼ਰ ਦੇ ਬਾਅਦ ਇਕ ਫ਼ਾਰਮ ਹਾਊਸ 'ਤੇ ਪਹੁੰਚਾਇਆ ਗਿਆ। ਉਸ ਸਥਾਨ 'ਤੇ ਭਾਈ ਰੇਸ਼ਮ ਸਿੰਘ ਥਾਂਦੇ ਅਤੇ ਉਸ ਦੇ ਸਹਿਯੋਗੀ ਡਾਕਟਰ ਇੰਦਰਜੀਤ ਸਿੰਘ ਆਪਣੇ 20-25 ਹਥਿਆਰਬੰਦ ਸਾਥੀਆਂ ਨਾਲ ਮੌਜੂਦ ਸਨ। ਦੂਸਰੇ ਹਿੱਸੇ ਵਿਚ ਜ਼ਿਮੀਂਦਾਰ ਪਰਿਵਾਰ ਰਹਿ ਰਿਹਾ ਸੀ, ਜਿਸ ਵਿਚ ਔਰਤਾਂ, ਬੱਚੇ ਤੇ ਬਜ਼ੁਰਗ ਵੀ ਸ਼ਾਮਲ ਸਨ ਅਤੇ ਉਹ ਸਾਰੇ ਆਪਣੇ ਕੰਮ-ਕਾਜ ਵਿਚ ਰੁੱਝੇ ਹੋਏ ਸਨ।

ਜਿਸ ਵੱਡੇ ਕਮਰੇ ਵਿਚ ਖਾੜਕੂ ਬੈਠੇ ਹੋਏ ਸਨ, ਉਥੇ ਪਹੁੰਚਦਿਆਂ ਹੀ ਸੰਡੇ ਮੇਲ ਦੇ ਪੱਤਰਕਾਰ ਸ੍ਰੀ ਸ਼ਮੀ ਸਰੀਨ ਤੇ ਉਹਨਾਂ ਦੇ ਸਾਥੀਆਂ ਦਾ ਨਿੱਘਾ ਸਵਾਗਤ ਕੀਤਾ ਗਿਆ। ਦੋ ਖਾੜਕੂ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਕੇ ਪਾਠ ਕਰ ਰਹੇ ਸਨ। ਸ੍ਰੀ ਸ਼ਮੀ ਤਿੰਨ ਘੰਟਿਆਂ ਤੋਂ ਵਧੇਰੇ ਸਮਾਂ ਉਥੇ ਰਹੇ। ਪੱਤਰਕਾਰਾਂ ਅਨੁਸਾਰ ਉਹਨਾਂ ਦੀ ਗੱਲਬਾਤ ਕੁਲ ਮਿਲਾ ਕੇ ਬੜੇ ਹੀ ਸੰਜੀਦਾ ਮਾਹੌਲ ਵਿਚ ਹੋਈ। ਪੇਸ਼ ਹਨ ਸ੍ਰੀ ਸ਼ਮੀ ਸਰੀਨ ਤੇ ਖਾੜਕੂ ਨੇਤਾ ਭਾਈ ਰੇਸ਼ਮ ਸਿੰਘ ਥਾਂਦੇ ਵਿਚਾਲੇ ਹੋਈ ਗੱਲਬਾਤ ਦੇ ਕੁਝ ਅੰਸ਼:

? **ਤੁਸੀਂ ਇਸ ਅੰਦੋਲਨ ਵਿਚ ਕਦੋਂ ਤੋਂ ਹੋ?**

— ਇਕ ਸਾਲ ਤੋਂ।

? **ਸਾਕਾ ਨੀਲਾ ਤਾਰਾ ਵੇਲੇ ਤੁਸੀਂ ਕਿਥੇ ਸੀ?**

— ਮੈਂ ਉਸ ਸਮੇਂ ਕੁਵੈਤ ਵਿਚ ਸਰਵਿਸ ਕਰ ਰਿਹਾ ਸੀ।

? **ਤੁਸੀਂ ਉਥੇ ਕੀ ਕੰਮ ਕਰਦੇ ਸੀ?**

— ਮੈਂ ਉਥੇ ਡਰਾਈਵਰ ਸਾਂ।

? **ਭਾਰਤ ਵਾਪਸ ਕਦੋਂ ਪਰਤੇ?**

— ਸਾਕਾ ਨੀਲਾ ਤਾਰਾ ਤੋਂ ਇਕ ਮਹੀਨਾ ਮਗਰੋਂ।

? **ਕਿਉਂ?**

— ਕਿਉਂਕਿ ਘਰ ਵਿਚ ਮੇਰੀ ਬਹੁਤ ਜ਼ਰੂਰਤ ਮਹਿਸੂਸ ਹੋ ਰਹੀ ਸੀ।

? **ਇਸ ਤੋਂ ਇਲਾਵਾ ਕੋਈ ਹੋਰ ਕਾਰਨ ਤਾਂ ਨਹੀਂ ਸੀ?**

— ਨਹੀਂ, ਮੈਂ ਸਿਰਫ਼ ਮਾਤਾ-ਪਿਤਾ ਨਾਲ ਖੇਤੀ-ਬਾੜੀ ਵਿਚ ਹੱਥ ਵਟਾਉਣ ਹੀ ਵਾਪਸ ਆਇਆ ਸੀ।

? **ਫਿਰ ਖਾੜਕੂ ਲਹਿਰ ਵੱਲ ਕਿਸ ਤਰ੍ਹਾਂ ਖਿੱਚੇ ਗਏ?**

— ਸਾਕਾ ਨੀਲਾ ਤਾਰਾ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹੋਈ

ਬਰਬਾਦੀ ਅਤੇ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਸਿੱਖ-ਵਿਰੋਧੀ ਵਾਪਰੇ ਦੰਗਿਆਂ ਕਾਰਨ ਮੇਰਾ ਮਨ ਬਹੁਤ ਦੁਖੀ ਹੋਇਆ।

? **ਤਾਂ ਫਿਰ ਤੁਸੀਂ ਇਹ ਰਾਹ ਅਖ਼ਤਿਆਰ ਕਰ ਲਿਆ?**

— ਨਹੀਂ! ਯਕਦਮ ਨਹੀਂ ਹੋਇਆ। ਮੈਂ ਉਦੋਂ ਤਕ ਆਪਣੇ ਕੰਮ-ਧੰਦੇ ਵਿਚ ਰੁੱਝਿਆ ਰਿਹਾ ਜਦੋਂ ਤਕ ਪੁਲਿਸ ਨੇ ਮੇਰਾ ਜਿਊਣਾ ਹਰਾਮ ਨਹੀਂ ਕਰ ਦਿੱਤਾ।

? **ਪੁਲਿਸ ਵਾਲੇ ਤੁਹਾਨੂੰ ਕੀ ਕਹਿੰਦੇ ਸੀ?**

— ਉਹ ਮੇਰੇ ਕੋਲੋਂ ਭਾਈ ਗੁਰਬਚਨ ਸਿੰਘ ਮਾਨੋਚਾਹਲ ਅਤੇ ਭਾਈ ਕਾਰਜ ਸਿੰਘ ਥਾਂਦੇ ਦਾ ਪਤਾ ਪੁੱਛਦੇ ਰਹੇ।

? **ਕੀ ਤੁਸੀਂ ਹਕੀਕਤ ਵਿਚ ਉਹਨਾਂ ਬਾਰੇ ਕੁਝ ਜਾਣਦੇ ਸੀ?**

— ਨਹੀਂ। ਮੇਰਾ ਕਸੂਰ ਸਿਰਫ਼ ਇਹ ਸੀ ਕਿ ਉਪਰੋਕਤ ਖਾੜਕੂ ਸਿੰਘ ਸਾਡੇ ਘਰੋਂ ਪ੍ਰਸ਼ਾਦਾ-ਪਾਣੀ ਛਕ ਕੇ ਗਏ ਸੀ।

? **ਕੀ ਤੁਸੀਂ ਇਹ ਸਚਾਈ ਪੁਲਿਸ ਨੂੰ ਬਿਆਨ ਕੀਤੀ ਸੀ?**

— ਜੀ ਹਾਂ, ਪੂਰੀ ਤਰ੍ਹਾਂ।

? **ਇਸ ਦੇ ਬਾਵਜੂਦ ਵੀ ਤੁਹਾਨੂੰ ਨਹੀਂ ਛੱਡਿਆ ਗਿਆ?**

— ਛੱਡਣਾ ਕੀ ਸੀ, ਪੁਲਿਸ ਨੇ ਮੈਨੂੰ ਅੱਤਵਾਦੀ ਗਰਦਾਨ ਕੇ ਜੇਲ੍ਹ ਭੇਜ ਦਿੱਤਾ। ਜਿਥੇ ਮੈਂ ਪੌਣੇ ਦੋ ਸਾਲ (21 ਮਹੀਨੇ) ਤਕ ਕੈਦ ਰਿਹਾ।

? **ਰਿਹਾਈ ਕਦੋਂ ਹੋਈ?**

— ਮੈਂ ਅਦਾਲਤ 'ਚੋਂ ਸਤੰਬਰ 1989 ਵਿਚ ਬਰੀ ਹੋ ਕੇ ਆ ਗਿਆ।

? **...ਤੇ ਬਾਹਰ ਆ ਕੇ ਖਾੜਕੂ ਬਣ ਗਿਆ?**

— ਨਹੀਂ, ਬਾਹਰ ਆ ਕੇ (ਜੇਲ੍ਹ ਤੋਂ ਛੁੱਟਣ ਮਗਰੋਂ) ਮੈਂ ਫਿਰ ਇਕ ਵਾਰੀ ਨਵੀਂ ਜ਼ਿੰਦਗੀ ਬਤੀਤ ਕਰਨ ਲਈ ਸੰਘਰਸ਼ ਸ਼ੁਰੂ ਕੀਤਾ। ਉਹ (ਪੁਲਿਸ) ਹਰ ਦੂਜੇ-ਚੌਥੇ ਦਿਨ ਸਾਡੇ ਘਰ ਛਾਪਾ ਮਾਰ ਕੇ ਸਾਨੂੰ ਜ਼ਲੀਲ ਕਰਦੇ ਸੀ। ਅਕਤੂਬਰ 1989 ਵਿਚ ਮੈਂ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਲਈ ਗਿਆ ਸੀ ਤਾਂ ਮਗਰੋਂ ਪੁਲਿਸ ਮੇਰੇ ਬਜ਼ੁਰਗ ਪਿਤਾ (ਸ. ਬਲਕਾਰ ਸਿੰਘ ਚੌਧਰੀ) ਨੂੰ ਫੜ ਕੇ ਲੈ ਗਈ। ਮੇਰੇ ਪਿਤਾ (ਜਿਸ ਦੀ ਇਲਾਕੇ ਵਿਚ ਬਹੁਤ ਇੱਜ਼ਤ ਹੈ ਤੇ ਉਹਨਾਂ ਨੂੰ ਚੌਧਰੀ ਦੀ ਪੱਗ ਬੰਨ੍ਹਾਈ ਹੋਈ ਹੈ, ਇਲਾਕੇ ਦੇ ਲੋਕ ਨਿਰਪੱਖ ਫ਼ੈਸਲੇ ਕਰਾਉਣ ਲਈ ਉਹਨਾਂ ਕੋਲ ਆਉਂਦੇ ਹਨ) 'ਤੇ ਬੜੀ ਬੇਦਰਦੀ ਨਾਲ ਤਸ਼ੱਦਦ ਕੀਤਾ ਗਿਆ। 25 ਅਕਤੂਬਰ 1989 ਨੂੰ ਇਕ ਪੁਲਿਸ ਇੰਸਪੈਕਟਰ ਨੇ ਮੈਨੂੰ ਮਾਰਨ ਦੇ ਇਰਾਦੇ ਨਾਲ

ਸਾਡੇ ਘਰ (ਪਿੰਡ ਥਾਂਦੇ) 'ਤੇ ਹਮਲਾ ਕੀਤਾ। ਮੈਂ ਘਰ ਨਹੀਂ ਸੀ, ਸੋ ਬਚ ਗਿਆ। ਉਸ ਤੋਂ ਬਾਅਦ ਕੋਈ ਚਾਰਾ ਨਹੀਂ ਬਚਿਆ ਸੀ, ਸਿਵਾਏ ਹਥਿਆਰ ਚੁੱਕਣ ਦੇ।

? **ਤੇ ਤੁਸੀਂ ਹਥਿਆਰ ਕਦੋਂ ਚੁੱਕੇ ?**

— ਹਾਂ, ਮੈਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਜਨਰਲ ਭਾਈ ਪਿੱਪਲ ਸਿੰਘ ਨੂੰ ਮਿਲਿਆ ਤੇ ਆਪਣੀ ਖ਼ਾਹਿਸ਼ ਪ੍ਰਗਟ ਕੀਤੀ। ਉਹਨਾਂ ਨੇ ਮੇਰੀ ਵਿਥਿਆ ਸੁਣ ਕੇ ਮੈਨੂੰ ਆਪਣੇ ਸੰਗਠਨ ਵਿਚ ਭਰਤੀ ਕਰ ਲਿਆ।

? **ਅੱਜ ਤੁਸੀਂ ਉਹਨਾਂ ਦੇ ਹੀ ਸੰਗਠਨ ਦੇ ਮੈਂਬਰ ਹੋ ?**

— ਨਹੀਂ, ਅੱਜ ਮੇਰਾ ਆਪਣਾ ਇਕ ਸੰਗਠਨ ਹੈ, ਜੋ ਉਹਨਾਂ ਦੇ ਮਾਰਗ ਦਰਸ਼ਨ ਵਿਚ ਕੰਮ ਕਰਦਾ ਹੈ।

? **ਤੁਹਾਡਾ ਨੇਤਾ ਕੌਣ ਹੈ ?**

— ਖਾੜਕੂ ਨੇਤਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ।

? **ਤੁਹਾਡੇ ਸੰਗਠਨ ਵਿਚ ਕਿੰਨੇ ਕੁ ਲੋਕ ਹਨ ?**

— ਤਕਰੀਬਨ ਪੈਂਤੀ (35), ਬਹੁਤ ਸਾਰੇ ਦੂਜੇ ਨੌਜਵਾਨ ਵੀ ਸ਼ਾਮਲ ਹੋਣਾ ਚਾਹੁੰਦੇ ਹਨ ਪਰ ਸਾਡੇ ਕੋਲ ਉਹਨਾਂ ਨੂੰ ਦੇਣ ਵਾਸਤੇ ਹਥਿਆਰ ਨਹੀਂ ਹਨ।

? **ਫ਼ਿਲਹਾਲ ਤੁਹਾਡੇ ਕੋਲ ਹਥਿਆਰਾਂ ਦੀ ਤਾਦਾਦ ਕਿੰਨੀ ਹੈ ?**

— (ਮੁਸਕਰਾ ਕੇ) ਬੱਸ ਗੁਜ਼ਾਰੇ ਲਾਇਕ ਹੈ, ਸਾਰਿਆਂ ਦੇ ਕੋਲ ਹੀ ਹੈ।

? **ਤੁਹਾਡੇ ਕੋਲ ਕਿਹੜੇ-ਕਿਹੜੇ ਹਥਿਆਰ ਹਨ ?**

— (ਆਪਣੇ ਹੱਥ ਵਿਚ ਫੜੀ ਟੈਲੀਸਕੋਪਿਕ ਗੰਨ ਦਿਖਾਉਂਦੇ ਹੋਏ), ਇਹ ਡਿੰਗਰ ਗੰਨ ਹੈ, ਇਹ ਢਾਈ ਕਿਲੋਮੀਟਰ ਦੂਰੀ ਤਕ ਮਾਰ ਕਰ ਸਕਦੀ ਹੈ। ਇਸ ਤੋਂ ਇਲਾਵਾ ਸਾਡੇ ਕੋਲ ਅਸਾਲਟ ਰਾਈਫ਼ਲਾਂ, ਐਲ.ਐਮ.ਜੀ., ਡਰੰਮ ਮਸ਼ੀਨਗੰਨ, ਰਾਕਟ ਲਾਂਚਰ, ਐਸ.ਐਲ.ਆਰ., ਬਾਰੂਦੀ ਸੁਰੰਗਾਂ, ਗਰਨੇਡ ਆਦਿ ਹਨ।

? **ਜੋ ਨੌਜਵਾਨ ਤੁਹਾਡੇ ਸੰਗਠਨ ਵਿਚ ਆਉਂਦੇ ਹਨ, ਕੀ ਤੁਸੀਂ ਉਹਨਾਂ ਨੂੰ ਖ਼ਰਚ-ਪਾਣੀ ਦਿੰਦੇ ਹੋ ?**

— ਸਿਰਫ਼ ਐਕਸ਼ਨ ਕਰਨ ਵਿਚ ਜੋ ਖ਼ਰਚਾ ਆਉਂਦਾ ਹੈ, ਉਹ ਹੀ ਦਿੱਤਾ ਜਾਂਦਾ ਹੈ।

? **ਤੁਹਾਡੇ ਕੋਲ ਪੈਸਾ ਕਿਥੋਂ ਆਉਂਦਾ ਹੈ ?**

— ਵਿਦੇਸ਼ਾਂ ਵਿਚ ਰਹਿਣ ਵਾਲੇ ਸਿੱਖ ਵੀਰ ਸਾਡੀ ਬਹੁਤ ਮਦਦ ਕਰਦੇ

ਹਨ। ਇਥੋਂ ਦੇ ਲੋਕ ਵੀ ਆਪਣੀ ਸ਼ਰਧਾ ਅਨੁਸਾਰ ਦਿੰਦੇ ਹਨ।

? **ਕਾਰਵਾਈ ਦੇ ਲਈ ਹੁਕਮ ਕੌਣ ਜਾਰੀ ਕਰਦਾ ਹੈ ?**

— ਨਿੱਕੇ ਮੋਟੇ ਮਾਮਲੇ ਤਾਂ ਅਸੀਂ ਖ਼ੁਦ ਹੀ ਨਿਪਟਾ ਲੈਂਦੇ ਹਾਂ, ਵੱਡੀਆਂ ਕਾਰਵਾਈਆਂ ਦੇ ਲਈ ਹੁਕਮ ਸਾਡੇ ਨੇਤਾ ਜਾਰੀ ਕਰਦੇ ਹਨ।

? **ਅਤੇ ਹਥਿਆਰ ?**

— ਹਥਿਆਰਾਂ ਦੀ ਸਾਰੀ ਸਪਲਾਈ ਡਾ. ਸੋਹਣ ਸਿੰਘ ਦੀ ਅਗਵਾਈ ਵਾਲੀ ਪੰਥਕ ਕਮੇਟੀ ਵੱਲੋਂ ਕੀਤੀ ਜਾਂਦੀ ਹੈ ਤਾਂ ਕਿ ਭਾਰਤੀ ਫ਼ੌਜ ਨਾਲ ਸਖ਼ਤ ਟੱਕਰ ਲਈ ਜਾ ਸਕੇ। ਵੈਸੇ ਵੀ ਹੁਣ ਸਾਨੂੰ ਪੁਲਿਸ ਅਤੇ ਸੀ.ਆਰ.ਪੀ. ਵਾਲਿਆਂ ਨਾਲ ਲੜ ਕੇ ਮਜ਼ਾ ਨਹੀਂ ਆਉਂਦਾ। ਉਹ ਵਿਚਾਰੇ ਹੁਣ ਸਾਨੂੰ ਖ਼ਾਸ ਤੰਗ ਵੀ ਨਹੀਂ ਕਰਦੇ। ਇਹਨਾਂ ਦੀਆਂ ਗੱਡੀਆਂ ਤਾਂ ਸਾਡੇ ਦੋ ਸਿੰਘਾਂ ਨੂੰ ਵੇਖ ਹੀ ਵਾਪਸ ਮੁੜ ਜਾਂਦੀਆਂ ਹਨ। ਅੱਜ-ਕੱਲ੍ਹ ਅਸੀਂ ਫ਼ੌਜ 'ਤੇ ਇਸੇ ਕਰਕੇ ਹਮਲੇ ਸ਼ੁਰੂ ਕਰ ਦਿੱਤੇ ਹਨ ਤਾਂਕਿ ਸਰਕਾਰ ਪੰਜਾਬ ਵਿਚ ਫ਼ੌਜ ਤਾਇਨਾਤ ਕਰਨ ਲਈ ਮਜਬੂਰ ਹੋ ਜਾਵੇ। ਸਾਡੇ ਕੋਲ ਫ਼ੌਜ ਖ਼ਿਲਾਫ਼ ਲੜਨ ਲਈ ਅਸਲਾ ਪਹੁੰਚ ਗਿਆ ਹੈ।

? **ਕੀ ਤੁਸੀਂ ਫ਼ੌਜ ਨਾਲ ਮੁਕਾਬਲਾ ਕਰ ਸਕਦੇ ਹੋ ?**

— ਤੁਸੀਂ ਸਾਡੀ ਤਾਕਤ ਦਾ ਅੰਦਾਜ਼ਾ ਨਹੀਂ ਲਗਾ ਸਕਦੇ। ਸਭ ਤੋਂ ਵੱਡੀ ਗੱਲ ਇਹ ਹੈ ਕਿ ਆਮ ਪਬਲਿਕ ਸਾਡੇ ਨਾਲ ਹੈ। ਉਹ ਸਾਡੀ ਹਰ ਤਰ੍ਹਾਂ ਨਾਲ ਸੇਵਾ ਕਰਦੇ ਹਨ।

? **ਪਰ ਸੁਣਿਆ ਹੈ ਕਿ ਪਿੰਡਾਂ ਦੇ ਲੋਕ ਤੁਹਾਡੇ ਤੋਂ ਬਹੁਤ ਪ੍ਰੇਸ਼ਾਨ ਹਨ ?**

— (ਆਪਣੇ ਕੋਲ ਬੈਠੇ ਦੋ ਬਜ਼ੁਰਗ ਸਿੱਖਾਂ ਵੱਲ ਇਸ਼ਾਰਾ ਕਰ ਕੇ) ਇਹਨਾਂ ਕੋਲੋਂ ਹੀ ਪੁੱਛ ਲਵੋ। ਇਸ ਵੇਲੇ ਇਹਨਾਂ ਦੇ ਹੀ ਫ਼ਾਰਮ ਹਾਊਸ 'ਤੇ ਬੈਠੇ ਹਾਂ। ਇਹਨਾਂ ਕੋਲੋਂ ਪੁੱਛ ਲਵੋ, ਕੀ ਇਹਨਾਂ ਨੂੰ ਕੋਈ ਤਕਲੀਫ਼ ਪੇਸ਼ ਆ ਰਹੀ ਹੈ ? ਇਹ ਜਾਣਦੇ ਹਨ ਕਿ ਜੇਕਰ ਪੁਲਿਸ ਨਾਲ ਮੁੱਠਭੇੜ ਹੋਈ ਤਾਂ ਇਹ ਸਭ ਖਾੜਕੂ ਬਚ ਕੇ ਨਿਕਲ ਜਾਣਗੇ ਅਤੇ ਅਸੀਂ ਸਾਰੇ ਮਾਰੇ ਜਾਵਾਂਗੇ, ਫਿਰ ਵੀ ਇਹਨਾਂ ਨੇ ਸਾਨੂੰ ਇਥੇ ਰਹਿਣ ਲਈ ਆਸਰਾ ਦਿੱਤਾ ਹੋਇਆ ਹੈ।

? **ਕਿਹਾ ਤਾਂ ਇਹ ਵੀ ਜਾਂਦਾ ਹੈ ਕਿ ਖਾੜਕੂ ਫ਼ਾਰਮ ਹਾਊਸਾਂ ਵਿਚ ਔਰਤਾਂ ਦੀ ਇੱਜ਼ਤ ਨਾਲ ਖਿਲਵਾੜ ਕਰਦੇ ਹਨ ?**

— ਇਹ ਸਭ ਲੁਟੇਰੇ ਅਤੇ ਪੁਲਿਸ ਕੈਟਾਂ ਦਾ ਕੰਮ ਹੈ। ਅਜਿਹੇ ਦੋਸ਼ੀਆਂ ਨੂੰ ਅਸੀਂ ਖ਼ਤਮ ਕਰਦੇ ਰਹਿੰਦੇ ਹਾਂ। ਸਾਡੇ ਸੰਗਠਨਾਂ ਵਿਚ ਅਜਿਹਾ ਕੰਮ

ਕੋਈ ਨਹੀਂ ਕਰ ਸਕਦਾ ਕਿਉਂਕਿ ਸਾਰੇ ਜਾਣਦੇ ਹਨ ਕਿ ਅਜਿਹੇ ਅਪਰਾਧਾਂ ਦੀ ਸਜ਼ਾ ਮੌਤ ਹੈ।

? **ਤੁਸੀਂ ਕਿਹੜੇ-ਕਿਹੜੇ ਐਕਸ਼ਨ ਕੀਤੇ ਹਨ ?**

— ਅੰਮ੍ਰਿਤਸਰ ਜੇਲ੍ਹ ਅਤੇ ਬਾਸਰਕੇ ਪਿੰਡ ਵੀ ਟੀ.ਵੀ. ਟਾਵਰ 'ਤੇ ਹਮਲਾ, ਸਾਧਨਾ ਪੁਲਿਸ ਚੌਂਕੀ ਦਾ ਸਫ਼ਾਇਆ। ਇਸ ਤੋਂ ਇਲਾਵਾ ਐਸ.ਐਸ.ਪੀ. ਗੋਬਿੰਦ ਰਾਮ ਅਤੇ ਅਕਾਲੀ ਨੇਤਾ ਬਲਵੰਤ ਸਿੰਘ ਦੀਆਂ ਹੱਤਿਆਵਾਂ ਸਾਡੇ ਸਾਂਝੇ ਐਕਸ਼ਨ ਹਨ। ਤੁਸੀਂ ਜਾਣਦੇ ਹੀ ਹੋ ਕਿ ਇਸ ਵੇਲੇ ਚੋਟੀ ਦੇ ਪੰਜ ਸੰਗਠਨਾਂ ਵਿਚ ਮੁਕੰਮਲ ਏਕਤਾ ਹੈ। ਇਸੇ ਲਈ ਕੋਈ ਵੀ ਵੱਡੀ ਕਾਰਵਾਈ ਸਾਰੇ ਸੰਗਠਨ ਮਿਲ ਕੇ ਹੀ ਕਰਦੇ ਹਨ।

? **ਕੀ ਹਿੰਦੂਆਂ ਨਾਲ ਤੁਹਾਡਾ ਕੋਈ ਵੈਰ ਹੈ ?**

— ਨਹੀਂ, ਬਿਲਕੁਲ ਨਹੀਂ। ਸਾਡੀ ਲੜਾਈ ਸਿਰਫ਼ ਸਰਕਾਰ ਦੇ ਖ਼ਿਲਾਫ਼ ਹੈ। ਹਿੰਦੂ-ਸਿੱਖ ਦਾ ਕੋਈ ਸਵਾਲ ਹੀ ਨਹੀਂ ਹੈ। ਅਸੀਂ ਉਹਨਾਂ ਲੋਕਾਂ ਦੇ ਖ਼ਿਲਾਫ਼ ਐਕਸ਼ਨ ਲੈਂਦੇ ਹਾਂ ਜੋ ਜਾਂ ਤਾਂ ਪੁਲਿਸ ਦੇ ਮੁਖ਼ਬਰ ਹਨ ਜਾਂ ਫਿਰ ਸਾਡੀ ਮੁਹਿੰਮ ਦੇ ਖ਼ਿਲਾਫ਼ ਕੰਮ ਕਰਦੇ ਹਨ। ਹਿੰਦੂਆਂ ਦਾ ਪਲਾਇਨ ਸਰਕਾਰੀ ਏਜੰਸੀਆਂ ਸਾਨੂੰ ਬਦਨਾਮ ਕਰਨ ਲਈ ਕਰਵਾ ਰਹੀਆਂ ਹਨ। ਜ਼ਿਆਦਾਤਰ ਗ਼ਲਤ ਕੰਮ ਪੁਲਿਸ ਕੈਟਾਂ ਵੱਲੋਂ ਕੀਤੇ ਜਾਂਦੇ ਹਨ ਅਤੇ ਉਹਨਾਂ ਦੀ ਬਦਨਾਮੀ ਸਾਡੇ ਉੱਤੇ ਮੜ੍ਹ ਦਿੰਦੇ ਹਨ।

(ਭਾਈ ਰੇਸ਼ਮ ਸਿੰਘ ਥਾਂਦੇ ਨੇ ਹਿੰਦੂਆਂ ਨੂੰ ਅਪੀਲ ਕੀਤੀ ਕਿ ਉਹ ਪਲਾਇਨ ਨਾ ਕਰਨ ਅਤੇ ਜੇਕਰ ਗਏ ਹਨ ਤਾਂ ਵਾਪਸ ਆ ਜਾਣ। ਅਸੀਂ ਉਹਨਾਂ ਨੂੰ ਪੂਰੀ ਸੁਰੱਖਿਆ ਦੇਵਾਂਗੇ।)

? **ਮੰਨ ਲਵੋ ਕਿ ਇਸ ਵੇਲੇ ਪੁਲਿਸ ਇਥੇ ਪਹੁੰਚ ਜਾਏ ਤਾਂ ਤੁਸੀਂ ਕੀ ਕਰੋਗੇ ?**

— ਤੁਸੀਂ ਚਿੰਤਾ ਨਾ ਕਰੋ, ਸਾਨੂੰ ਉਹਨਾਂ ਦੀ ਕਿਸੇ ਵੀ ਹਰਕਤ ਦਾ ਅਗਾਊਂ ਹੀ ਪਤਾ ਚੱਲ ਜਾਂਦਾ ਹੈ। (ਉਹਨਾਂ ਨੇ ਪੁਲਿਸ ਵਿਚ ਆਪਣੇ ਆਦਮੀ ਹੋਣ ਦੇ ਸਵਾਲ ਨੂੰ ਇਹ ਕਹਿ ਕੇ ਸਮਾਪਤ ਕਰ ਦਿੱਤਾ ਕਿ ਸਾਰੀਆਂ ਗੱਲਾਂ ਦੱਸੀਆਂ ਨਹੀਂ ਜਾਂਦੀਆਂ।)

? **ਤੁਹਾਡੀ ਉਮਰ ਅਤੇ ਸਿੱਖਿਆ ਕਿੰਨੀ ਹੈ ?**

— ਮੈਂ ਮੈਟ੍ਰਿਕ ਪਾਸ ਹਾਂ ਅਤੇ 33 ਸਾਲਾਂ ਦੇ ਕਰੀਬ ਹਾਂ। (ਉਹਨਾਂ ਇਹ ਵੀ ਦੱਸਿਆ ਕਿ ਉਹ ਸ਼ਾਦੀ-ਸ਼ੁਦਾ ਹਨ ਅਤੇ ਉਹਨਾਂ ਦਾ ਇਕ ਪੁੱਤਰ ਵੀ ਹੈ, ਜਿਨ੍ਹਾਂ ਨਾਲ ਮੇਲ 4-6 ਮਹੀਨੇ ਵਿਚ ਹੁੰਦਾ ਰਹਿੰਦਾ ਹੈ।)

? **ਕੀ ਤੁਹਾਡੇ ਪਰਿਵਾਰ ਵਾਲੇ ਤੁਹਾਨੂੰ ਵਾਪਸ ਪਰਤਣ ਬਾਰੇ ਕਹਿੰਦੇ ਹਨ?**

— ਨਹੀਂ, ਬਿਲਕੁਲ ਨਹੀਂ। ਕਿਉਂਕਿ ਉਹ ਜਾਣਦੇ ਹਨ ਕਿ ਅਸੀਂ ਸਾਰੇ ਨਿਜੀ ਹਿੱਤ ਲਈ ਨਹੀਂ, ਬਲਕਿ ਪੰਥ, ਸਿੱਖ ਕੌਮ ਲਈ ਲੜ ਰਹੇ ਹਾਂ। ਫਿਰ ਜੋ ਸਰਕਾਰ ਨੇ ਸਾਨੂੰ ਜ਼ਖ਼ਮ ਦਿੱਤੇ ਹਨ। ਉਸ ਤੋਂ ਅਸੀਂ ਠਾਣ ਲਿਆ ਹੈ ਕਿ ਸਾਨੂੰ ਮਰਨਾ ਕਬੂਲ ਹੈ, ਹਾਰਨਾ ਨਹੀਂ।

? **ਕੀ ਰਾਜੀਵ ਗਾਂਧੀ ਅਜੇ ਵੀ ਤੁਹਾਡੀ ਹਿੱਟ-ਲਿਸਟ 'ਤੇ ਹੈ?**

— ਨਾ ਸਿਰਫ਼ ਰਾਜੀਵ ਗਾਂਧੀ, ਬਲਕਿ ਬੂਟਾ ਸਿੰਘ, ਭਜਨ ਲਾਲ, ਜ਼ੈਲ ਸਿੰਘ, ਅਡਵਾਨੀ, ਇਹ ਸਾਰੇ ਸਾਡੀ ਹਿੱਟ-ਲਿਸਟ 'ਚ ਹਨ। ਤੁਸੀਂ ਇਹ ਗੱਲ ਨੋਟ ਕਰ ਲਵੋ ਕਿ ਅਸੀਂ ਇਹਨਾਂ ਨੂੰ ਜ਼ਿੰਦਾ ਨਹੀਂ ਛੱਡਾਂਗੇ। ਸੰਤ ਭਿੰਡਰਾਂਵਾਲਿਆਂ ਵੱਲੋਂ ਬਣਾਈ ਹਿੱਟ-ਲਿਸਟ ਅੱਜ ਵੀ ਸਾਡੇ ਦਿਲਾਂ ਅੰਦਰ ਮੌਜੂਦ ਹੈ।

? **ਵੀ.ਪੀ. ਸਿੰਘ ਦੇ ਬਾਰੇ ਵਿਚ ਤੁਹਾਡੀ ਕੀ ਰਾਏ ਹੈ?**

— ਉਹ ਚੰਗਾ ਆਦਮੀ ਹੈ, ਉਹ ਦਿਲੋਂ ਪੰਜਾਬ ਦਾ ਮਸਲਾ ਹੱਲ ਕਰਨਾ ਚਾਹੁੰਦਾ ਸੀ ਪਰ ਭਾਜਪਾ ਤੇ ਕਮਿਊਨਿਸਟਾਂ ਨੇ ਉਸ ਨੂੰ ਅਜਿਹਾ ਨਹੀਂ ਕਰਨ ਦਿੱਤਾ।

? **ਰਾਮ ਜਨਮ ਭੂਮੀ-ਬਾਬਰੀ ਮਸਜਿਦ ਦੇ ਬਾਰੇ ਤੁਸੀਂ ਕੀ ਜਾਣਦੇ ਹੋ?**

— ਅਸੀਂ ਰੋਜ਼ਾਨਾ ਅਖ਼ਬਾਰਾਂ ਵਿਚ ਪੜ੍ਹਦੇ ਹਾਂ ਤੇ ਟੀ.ਵੀ. 'ਤੇ ਖ਼ਬਰਾਂ ਸੁਣਦੇ ਹਾਂ। ਵੀ.ਪੀ. ਸਿੰਘ ਨੇ ਇਸ ਮਸਲੇ 'ਤੇ ਜੋ ਸਟੈਂਡ ਲਿਆ ਹੈ, ਉਹ ਕਾਬਲ-ਏ-ਤਾਰੀਫ਼ ਹੈ।

? **ਤੁਹਾਡਾ ਕੀ ਹੈ?**

— ਸਿਰਫ਼ ਖ਼ਾਲਿਸਤਾਨ।

? **ਕੀ ਇਸ ਲਈ ਮਾਰ-ਧਾੜ ਜ਼ਰੂਰੀ ਹੈ, ਇਹ ਮਸਲਾ ਗੱਲਬਾਤ ਰਾਹੀਂ ਹੱਲ ਨਹੀਂ ਹੋ ਸਕਦਾ?**

— ਸਾਰੇ ਖਾੜਕੂ ਸੰਗਠਨ ਗੱਲਬਾਤ ਦੀ ਮੇਜ਼ 'ਤੇ ਆਉਣ ਲਈ ਤਿਆਰ ਹਨ ਪਰ ਸ਼ਰਤ ਇਹ ਹੈ ਕਿ ਸਰਕਾਰ ਵੱਲੋਂ ਖ਼ਾਲਿਸਤਾਨ ਦੇ ਏਜੰਡੇ ਉੱਤੇ ਗੱਲਬਾਤ ਕਰਨ ਦੀ ਪੇਸ਼ਕਸ਼ ਹੋਵੇ।

? **ਸ. ਸਿਮਰਨਜੀਤ ਸਿੰਘ ਮਾਨ ਦੇ ਬਾਰੇ ਵਿਚ ਤੁਹਾਡਾ ਕੀ ਖ਼ਿਆਲ ਹੈ?**

— ਅਸੀਂ ਮਾਨ ਸਾਹਿਬ ਦਾ ਦਿਲੋਂ ਸਤਿਕਾਰ ਕਰਦੇ ਹਾਂ। ਉਹ ਖਾੜਕੂਆਂ ਦੇ ਨਿਰਵਿਵਾਦ ਨੇਤਾ ਬਣ ਸਕਦੇ ਹਨ।

? ਤੁਹਾਡੀ ਸੰਭਾਵਿਤ ਰਣਨੀਤੀ ਕੀ ਹੋਵੇਗੀ ?

— ਤੁਸੀਂ ਸਿਰਫ਼ ਏਨਾ ਹੀ ਲਿਖ ਲਵੋ ਕਿ ਸਾਡੀ ਆਉਣ ਵਾਲੀ ਰਣਨੀਤੀ ਬੇਹੱਦ ਖ਼ਤਰਨਾਕ ਹੋਵੇਗੀ। ਅਸੀਂ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਆਪਣਾ ਸਾਰਾ ਕੁਝ ਨਿਛਾਵਰ ਕਰਨ ਲਈ ਤਿਆਰ ਹਾਂ। ਬਿਨਾਂ ਖ਼ਾਲਿਸਤਾਨ ਦੀ ਪ੍ਰਾਪਤੀ ਦੇ ਅਸੀਂ ਚੈਨ ਨਾਲ ਨਹੀਂ ਬੈਠ ਸਕਦੇ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਬਣ ਕੇ ਦਿਖਾਵਾਂਗੇ, ਸਾਡੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਨ ਹੈ:

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨਾ ਟਰੋਂ।



### ਨਿੱਜੀ ਝਗੜਿਆਂ ਤੋਂ ਬਹੁਤ ਉਪਰ ਉੱਠ ਚੁੱਕਿਆ ਸੀ

# ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀਆਂ ਅਭੁੱਲ ਯਾਦਾਂ

### (ਵੱਡੇ ਭਰਾ ਜਗਰੂਪ ਸਿੰਘ ਦੀ ਜ਼ੁਬਾਨੀ)

ਭਾਈ ਗੁਰਜੰਟ ਸਿੰਘ ਜਦੋਂ ਜੀਅ ਕਰੇ ਪਰਿਵਾਰ ਨੂੰ ਮਿਲਣ ਆ ਜਾਇਆ ਕਰਦਾ ਸੀ। ਆਉਂਦਾ ਪੂਰੀ ਤਿਆਰੀ ਕਰ ਕੇ ਸੀ। ਹਥਿਆਰਬੰਦ ਸਾਥੀ ਨਾਲ ਹੁੰਦੇ ਸੀ ਤੇ ਉਹਨਾਂ ਦਾ ਪਿੰਡ ਦੇ ਬਾਹਰ ਮੋੜਾਂ ਉੱਤੇ ਪਹਿਰਾ ਹੁੰਦਾ ਸੀ ਤੇ ਘਰ ਦੇ ਚੁਫੇਰੇ ਵੀ। ਘਰ ਵੀ 4-5 ਸਿੰਘ ਨਾਲ ਹੁੰਦੇ ਸਨ। ਸਾਰੇ ਸਿੰਘ ਐਮਰਜੈਂਸੀ ਹਾਲਤਾਂ ਨਾਲ ਨਿਬੜਨ ਲਈ ਹਰਕਤ ਵਿਚ ਆਉਣ ਲਈ ਤਿਆਰ-ਬਰ-ਤਿਆਰ ਹੁੰਦੇ ਸਨ। ਸਾਥੀਆਂ ਵਿਚ ਘਿਰਿਆ ਹੋਇਆ ਵੀ ਗੁਰਜੰਟ ਸਿੰਘ ਸ਼ਾਂਤ ਚਿੱਤ ਤੇ ਗੰਭੀਰ ਸੋਚਾਂ 'ਚ ਗਵਾਚਾ ਨਜ਼ਰ ਆਉਂਦਾ ਸੀ। ਬੋਲਦਾ ਬਹੁਤ ਘੱਟ ਸੀ। ਮੈਂ ਇਕ ਵਾਰੀ ਕਿਹਾ, "ਬਾਈ ਆਉਂਦਾ ਵੀ ਏਂ ਤੇ ਖੁੱਲ੍ਹ ਕੇ ਕੋਈ ਗੱਲਬਾਤ ਨਹੀਂ ਕਰਦਾ।" ਤਾਂ ਕਹਿੰਦਾ, "ਜਗਰੂਪ ਸਿੰਘ, ਸੋਚਦਾਂ ਬਾਈ, ਜਿੱਦਣ ਕੋਈ ਗੱਲ ਬਣੀ (ਸ਼ਹੀਦ ਹੋ ਗਿਆ) ਕੀ ਬਣੂੰ ? ਲੋਕ ਸਮਝਦੇ ਆ ਗੁਰਜੰਟ ਸਿੰਘ ਜਰਨੈਲ ਆ ਲਿਬਰੇਸ਼ਨ ਫ਼ੋਰਸ ਦਾ, ਬੱਸ ਸਿੰਘਾਂ ਨੂੰ ਹੁਕਮ ਈ ਦਿੰਦਾ ਹੋਣਾ। ਐਕਸ਼ਨ ਸਿਪਾਹੀ ਬਣ ਕੇ ਕਰੀਦਾ, ਸਿੰਘਾਂ ਨੂੰ ਪਿੱਛੇ ਨਹੀਂ ਰੱਖੀਦਾ। ਕੁਝ ਸਮਝ ਨਹੀਂ ਆਉਂਦੀ, ਬਾਅਦ 'ਚ ਕੀ ਬਣੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ। ਕੋਈ ਸਿੰਘ ਨਜ਼ਰ ਨਹੀਂ ਆਉਂਦਾ ਜਿਹੜਾ ਜਰਨੈਲ ਦੇ ਨਾਲ-ਨਾਲ ਸਿਪਾਹੀ ਬਣ ਕੇ ਵੀ ਸੰਘਰਸ਼ ਲੜਨ ਲਈ ਤਿਆਰ ਹੋਵੇ।"

ਮੈਂ ਕਿਹਾ, "ਗੁਰਜੰਟ ਸਿੰਘ, ਤੇਰਾ ਸਿਰਨਾਵੀਆਂ ਆ ਗੁਰਜੰਟ ਸਿੰਘ ਰਾਜਸਥਾਨੀ, ਉਹਦੇ ਬਾਰੇ ਕੀ ਵਿਚਾਰ ਆ ?"

ਗੁਰਜੰਟ ਸਿੰਘ ਕਹਿੰਦਾ, "ਬਾਈ ਜਗਰੂਪ ਸਿੰਘ! ਗੁਰਜੰਟ ਸਿੰਘ ਰਾਜਸਥਾਨੀ ਸਿੱਖ ਕੌਮ ਅਤੇ ਖ਼ਾਲਿਸਤਾਨੀ ਸੰਘਰਸ਼ ਦਾ ਅਨਮੋਲ ਹੀਰਾ, ਸੂਰਮਾ ਜਰਨੈਲ ਆ। ਖ਼ਾਲਿਸਤਾਨ ਦੇ ਸੰਘਰਸ਼ ਵਿਚੋਂ ਪੈਰ ਪਿੱਛੇ ਖਿੱਚਣ ਵਾਲਾ ਨਹੀਂ। ਵਾਹਿਗੁਰੂ ਸੱਚੇ ਪਾਤਸ਼ਾਹ ਮਿਹਰ ਕਰ ਦੇਵੇ, ਕਿਤੇ ਸਾਡੇ ਜਿਉਂਦੇ ਮੋਰਚਾ

ਫ਼ਤਹਿ ਹੋ ਜਾਵੇ। ਦਿੱਲੀ ਵੱਲ ਮੈਂ ਤੇ ਰਾਜਸਥਾਨ ਦੇ ਸਿੱਖ ਆਬਾਦੀ ਵਾਲੇ ਪੰਜਾਬੀ ਬੋਲਦੇ ਇਲਾਕੇ ਵੱਲ ਵੇਖਿਓ ਸਹੀ ਕਿਵੇਂ ਖ਼ਾਲਿਸਤਾਨ ਦੀਆਂ ਹੱਦਾਂ ਵਧਾਉਂਦੇ ਆਂ। ਅਸਲ ਗੱਲ ਆਹ ਆ ਬਾਈ ਕਿ ਸਾਡੇ ਪਿੱਛੇ ਸਰਕਾਰ ਨੇ ਆਪਣੀ ਮਸ਼ੀਨਰੀ ਝੋਕ ਦਿੱਤੀ ਆ। ਸਰਕਾਰ ਸੋਚਦੀ ਆ ਕਿ ਜਿੰਨਾ ਚਿਰ ਇਹ ਦੋਵੇਂ ਗੁਰਜੰਟ ਜਿਉਂਦੇ ਆ, ਲਿਬਰੇਸ਼ਨ ਤੇ ਕਮਾਂਡੋ ਫ਼ੋਰਸ ਦੀਆਂ ਸਰਗਰਮੀਆਂ ਤੇ ਐਕਸ਼ਨਾਂ ਨੂੰ ਰੋਕਿਆ ਨਹੀਂ ਜਾ ਸਕਦਾ। ਰਾਜਸਥਾਨ ਦੇ ਇਲਾਕੇ ਵਿਚ ਗੁਰਜੰਟ ਸਿੰਘ ਰਾਜਸਥਾਨੀ ਨੇ ਖ਼ਾਲਿਸਤਾਨੀ ਸੰਘਰਸ਼ ਦਾ ਪੂਰਾ ਦਬਦਬਾ ਬਣਾਇਆ ਹੋਇਆ ਹੈ ਤੇ ਪੰਜਾਬ ਵਿਚ ਵੀ।

●

## ਦਾਦੀ ਬਸੰਤ ਕੌਰ ਨੂੰ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਜਵਾਬ

# 'ਮਾਤਾ ਮੇਰਾ ਤਾਂ ਪਿੰਡ ਦੇ ਸਿਵਿਆਂ 'ਚ ਵੀ ਹਿੱਸਾ ਨਹੀਂ'

ਸਾਡਾ ਪਿੰਡ 'ਚ ਕਿਸੇ ਨਾਲ ਜ਼ਮੀਨ ਦਾ ਕੇਸ ਅਦਾਲਤ 'ਚ ਚੱਲਦਾ ਸੀ। ਗੁਰਜੰਟ ਸਿੰਘ ਰਾਤ ਵੇਲੇ ਘਰ ਆਇਆ ਸੀ ਤਾਂ ਦਾਦੀ ਨੇ ਗੱਲਾਂ ਕਰਦਿਆਂ ਕਿਹਾ, "ਗੁਰਜੰਟ ਸਿੰਘਾ, ਏਨੀ ਬਹਾਦਰੀ ਤੇਰੀ ਦੁਨੀਆਂ ਭਰ ਵਿਚ ਧੁੰਮ ਪਈ ਆ। ਸਿੱਖੀ ਦੇ ਦੁਸ਼ਮਣ ਤੇਰਾ ਨਾਂ ਸੁਣ ਕੇ ਕੰਬਦੇ ਆ। ਆਪਣੇ ਘਰ ਵੱਲ ਵੀ ਖ਼ਿਆਲ ਕਰ।"

ਗੁਰਜੰਟ ਸਿੰਘ ਕਹਿੰਦਾ, "ਮਾਤਾ ਜੀ, ਸੂਰਮਿਆਂ ਦੇ ਘਰਾਂ ਨਾਲ ਇਸੇ ਤਰ੍ਹਾਂ ਹੀ ਹਕੂਮਤਾਂ ਕਰਦੀਆਂ ਆਈਆਂ ਨੇ। ਨੌਸ਼ਹਿਰਾ ਪੰਨੂੰਆਂ ਜਾ ਕੇ ਵੇਖੋ, ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਘਰ ਵਿਚ ਪੁਲਿਸ ਥਾਣਾ ਬਣਾ ਕੇ ਬੈਠੀ ਆ। ਉਸ ਨੂੰ ਵੀ ਲੋਕ ਕਹਿੰਦੇ ਆ ਕਿ ਬਾਬਾ ਜੀ, ਜ਼ਰਾ ਆਪਣੇ ਘਰ ਵੱਲ ਵੀ ਖ਼ਿਆਲ ਕਰੋ। ਤਾਂ ਬਾਬਾ ਗੁਰਬਚਨ ਸਿੰਘ ਕਹਿੰਦਾ ਕਿ ਭਰਾਵੋ, ਪਹਿਲਾਂ ਸਿੱਖ ਕੌਮ ਦਾ ਘਰ ਖ਼ਾਲਿਸਤਾਨ ਆਜ਼ਾਦ ਕਰਵਾ ਲਈਏ, ਫਿਰ ਆਪਣੇ ਘਰ ਬਾਰੇ ਵੀ ਸੋਚ ਲਵਾਂਗੇ। ਬਾਬਾ ਮਾਨੋਚਾਹਲ ਦੇ ਪਰਿਵਾਰ ਤਾਂ ਪਤਾ ਨਹੀਂ ਕਿਥੇ ਰੁਲ ਰਿਹਾ ਏ। ਅਸੀਂ ਵੀ ਉਸੇ ਬਾਬੇ ਦੇ ਛੋਟੇ ਭਰਾ ਆਂ। ਸਾਨੂੰ ਵੀ ਉਸ ਦੇ ਕਹੇ 'ਤੇ ਅਮਲ ਕਰਨਾ ਚਾਹੀਦਾ। ਪੰਥ ਨੇ ਤਾਂ ਬਾਬਾ ਮਾਨੋਚਾਹਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਜਥੇਦਾਰ ਮੰਨਿਆ ਹੋਇਆ ਏ। ਮਾਤਾ ਜੀ, ਤੂੰ ਤਾਂ ਫਿਰ ਵੀ ਘਰ ਬੈਠੀ ਏਂ।"

ਦਾਦੀ ਬਸੰਤ ਕੌਰ ਨੇ ਕਿਹਾ, "ਗੁਰਜੰਟ ਸਿੰਘ ਪੁੱਤ, ਤੂੰ ਮੇਰੀ ਗੱਲ ਨਹੀਂ ਸਮਝ ਸਕਿਆ। ਆਪਣਾ ਜ਼ਮੀਨ ਦਾ ਕੇਸ ਚੱਲਦਾ, ਤੂੰ ਜ਼ਰਾ ਉਹਨਾਂ ਨੂੰ ਕਹਿ ਦੇ, ਬਈ ਸਾਡੇ ਪਰਿਵਾਰ ਨਾਲ ਪੰਗਾ ਨਾ ਲਵੋ, ਨਹੀਂ ਤੇ ਨਤੀਜੇ ਚੰਗੇ ਨਹੀਂ ਹੋਣਗੇ। ਉਹਨਾਂ ਨੇ ਏਨੇ ਨਾਲ ਹੀ ਕੇਸ ਦਾ ਖਹਿੜਾ ਛੱਡ ਜਾਣਾ। ਜਾਂ ਫਿਰ ਤਹਿਸੀਲਦਾਰ ਨੂੰ ਫ਼ੋਨ ਕਰ ਦੇਣਾ ਸੀ ਜਾਂ ਕਿਸੇ ਹੱਥ ਸੁਨੇਹਾ ਭੇਜ ਦੇ। ਉਹਨੇ

ਡਰਦੇ ਨੇ ਹੀ ਕੇਸ ਨਿਬੇੜ ਦੇਣਾ। ਦੇਖ ਨਾ, ਤੇਰਾ ਪਿਤਾ ਰੋਜ਼ ਹੀ ਕਚਹਿਰੀ ਤਰੀਕਾਂ 'ਤੇ ਤੁਰਿਆ ਰਹਿੰਦਾ।"

ਗੁਰਜੰਟ ਸਿੰਘ ਨੇ ਕਿਹਾ, "ਮਾਂ, ਮੈਂ ਉਹਨਾਂ ਨੂੰ ਵੀ ਕਹਿ ਦਿੰਦਾ ਤੇ 2-3 ਪਿੰਡਾਂ ਦੀਆਂ ਪੰਚਾਇਤਾਂ ਨੂੰ ਵੀ ਕਹਿ ਦਿੰਨਾਂ ਕਿ ਦੋਹਾਂ ਧਿਰਾਂ ਨੂੰ ਗੁਰਦੁਆਰਾ ਸਾਹਿਬ ਬੁਲਾ ਦੇ ਸਮਝਾ ਕੇ ਹੱਕੋ-ਹੱਕ ਫ਼ੈਸਲਾ ਕਰ ਕੇ ਰਾਜ਼ੀਨਾਵਾਂ ਕਰਵਾ ਦਿਉ।"

ਦਾਦੀ ਬਸੰਤ ਕੌਰ ਗੁਰਜੰਟ ਸਿੰਘ ਦੀ ਇਸ ਦਲੀਲ ਨਾਲ ਸਹਿਮਤ ਨਹੀਂ ਸੀ। ਉਹ ਕਹਿੰਦੀ, "ਗੁਰਜੰਟ ਸਿੰਘ, ਤੂੰ ਤਾਂ ਘਰ ਬਾਰੇ ਕੁਝ ਸੋਚਦਾ ਈ ਨਹੀਂ। ਪੁੱਤ ਗੁਰਜੰਟ ਸਿੰਘ, ਸੋਚ ਲੈ। ਤੇਰਾ ਵੀ ਜ਼ਮੀਨ ਵਿਚ ਹਿੱਸਾ ਆ।"

ਗੁਰਜੰਟ ਸਿੰਘ ਨੇ ਦਾਦੀ ਬਸੰਤ ਕੌਰ ਨੂੰ ਜਵਾਬ ਦਿੱਤਾ, "ਗੁਰਜੰਟ ਦੇ ਕਿਸ ਹਿੱਸੇ ਦੀ ਗੱਲ ਕਰਦੀ ਏਂ। ਤੈਨੂੰ ਪਤਾ ਨਹੀਂ ਗੁਰਜੰਟ ਸਿੰਘ ਦਾ ਤਾਂ ਪਿੰਡ ਦੇ ਸਿਵਿਆਂ ਵਿਚ ਵੀ ਹਿੱਸਾ ਨਹੀਂ। ਪਤਾ ਨਹੀਂ ਸਰਕਾਰ ਨੇ ਕਿਸ ਥਾਂ 'ਤੇ ਗੁਰਜੰਟ ਦੀ ਲਾਸ਼ ਸੁੱਟ ਕੇ ਫੂਕ ਦੇਣੀ ਏ ਤੇ ਕਿਥੇ ਅਗਲਿਆਂ ਸਵਾਹ ਸੁੱਟ ਦੇਣੀ ਏ।"

ਗੁਰਜੰਟ ਸਿੰਘ ਏਨੀ ਕਹਿ ਕੇ ਬਿਨਾਂ ਹੋਰ ਕੁਝ ਬੋਲੇ ਸਾਥੀਆਂ ਸਮੇਤ ਘਰੋਂ ਉੱਠ ਕੇ ਚਲਾ ਗਿਆ। ਫਿਰ ਕਦੇ ਘਰ ਨਹੀਂ ਆਇਆ। ਗੁਰਜੰਟ ਸਿੰਘ ਨਿੱਜੀ ਝਗੜਿਆਂ ਤੋਂ ਬਹੁਤ ਉੱਚਾ ਉੱਠ ਚੁੱਕਿਆ ਸੀ। ਉਹ ਸਿਰਫ਼ ਸਿੱਖ ਕੌਮ ਦਾ ਘਰ ਖ਼ਾਲਿਸਤਾਨ ਬਣਾਉਣ ਵਾਸਤੇ ਲੜ ਰਿਹਾ ਸੀ। ਉਸ ਨੂੰ ਆਪਣੀ ਸ਼ਹੀਦੀ ਦੇ ਭਵਿੱਖ ਬਾਰੇ ਪਤਾ ਸੀ ਜੋ ਇਕ ਹਕੀਕੀ ਸੱਚ ਸੀ।

ਜਗਰੂਪ ਸਿੰਘ ਦੇ ਵਿਆਹ ਦੇ ਦਿਨ ਬੰਨ੍ਹੇ ਹੋਏ ਸਨ। ਦੂਜੇ ਪਾਸੇ ਕੁਲਵੰਤ ਸਿੰਘ ਦੀ ਜ਼ਮਾਨਤ ਕਰਾਉਣ ਲਈ ਬਾਪੂ ਨਛੱਤਰ ਸਿੰਘ ਤੇ ਚਾਚਾ ਚੰਦ ਸਿੰਘ ਭੱਜ-ਨੱਸ ਕਰ ਰਹੇ ਸਨ। ਕੁਲਵੰਤ ਸਿੰਘ ਪੁਲਿਸ ਤਸ਼ੱਦਦ ਨਾਲ ਜੇਲ੍ਹ 'ਚ ਬੀਮਾਰ ਸੀ। ਅਸੀਂ ਸੋਚਦੇ ਸਾਂ ਕਿ ਭਰਾ ਦੇ ਵਿਆਹ ਦੇ ਬਹਾਨੇ ਨਾਲ ਹੀ ਜੱਜ ਸਾਹਿਬ ਅਦਾਲਤ 'ਚ ਜ਼ਮਾਨਤ ਦੀ ਅਰਜ਼ੀ ਸ਼ਾਇਦ ਮਨਜ਼ੂਰ ਕਰ ਲੈਣਗੇ। ਗੁਰਜੰਟ ਸਿੰਘ ਦੇ ਭਗੌੜਾ ਹੋਣ ਕਰਕੇ ਹੀ ਰਿਸ਼ਤੇਦਾਰ ਵੀ ਟਾਲਾ ਕਰਦੇ ਰਹਿੰਦੇ ਸਨ। ਜੱਜ ਸਾਹਿਬ ਦੇ ਮਨ ਮਿਹਰ ਪਈ, ਉਸ ਨੇ ਜ਼ਮਾਨਤ ਮਨਜ਼ੂਰ ਕਰ ਲਈ। ਉਦੋਂ ਜੰਞ ਵਿਚ 11 ਬਰਾਤੀ ਹੀ ਜਾਂਦੇ ਸਨ। ਬਾਪੂ ਤੇ ਚਾਚਾ ਚੰਦ ਸਿੰਘ ਵੀ ਫ਼ਿਰੋਜ਼ਪੁਰ ਗਏ ਹੋਏ ਸਨ, ਪਿੰਡ 'ਚੋਂ ਸ਼ਰੀਕਾ ਬਰਾਦਰੀ ਅਤੇ ਭਰਾ ਜਸਵੰਤ ਸਿੰਘ, ਮਾਤਾ ਸੁਰਜੀਤ ਕੌਰ ਤੇ ਦਾਦੀ ਬਸੰਤ ਕੌਰ ਮੈਨੂੰ ਕਹਿ ਰਹੇ ਸਨ, "ਜਗਰੂਪ ਸਿਹਾਂ, ਇਸ਼ਨਾਨ ਕਰ, ਕੁੜੀ ਵਾਲੇ ਬਰਾਤ ਉਡੀਕਦੇ ਹੋਣੇ ਆ।"

ਭਰਾਵਾ ਵਿਆਹ ਕਾਹਦਾ ਸੀ, ਦੁਨੀਆਂਦਾਰੀ ਨੂੰ ਮੁੱਖ ਰੱਖ ਕੇ ਵੇਲਾ ਲੰਘਾਉਣ ਵਾਲੀ ਗੱਲ ਸੀ। ਇਸ਼ਨਾਨ ਕਰ ਕੇ, ਸਿਹਰੇ ਬੰਨ੍ਹ ਕੇ ਭੈਣਾਂ ਤੇ ਸ਼ਰੀਕੇ-ਭਾਈਚਾਰੇ ਦੀਆਂ ਭਰਜਾਈਆਂ ਜੰਞ ਚੜ੍ਹਾ ਰਹੀਆਂ ਸਨ। ਮਨ 'ਚ ਕੋਈ ਖ਼ੁਸ਼ੀ ਵਾਲੀ ਗੱਲ ਨਹੀਂ ਸੀ। ਮਨ ਦੇ ਵਿਚ ਇਹ ਵਿਚਾਰ ਆਉਂਦੇ ਕਿ ਜਦੋਂ ਅਗਲੇ ਘਰ ਜਾ ਕੇ ਢੁਕਾਂਗੇ ਤਾਂ ਉਹਨਾਂ ਪੁੱਛਣਾ ਕਿ ਮੁੰਡੇ ਦਾ ਪਿਉ ਤੇ ਚਾਚਾ ਕਿਥੇ ਆ ਤਾਂ ਕੀ ਦੱਸਾਂਗੇ ? ਕੀ ਕਹਾਂਗੇ ਉਹਨਾਂ ਨੂੰ। ਮੈਂ ਸੋਚ ਰਿਹਾ ਸੀ ਕਿ ਚਾਚਾ ਚੰਦ ਸਿੰਘ ਈ ਫ਼ਿਰੋਜ਼ਪੁਰ ਨਾ ਗਿਆ ਹੁੰਦਾ ਤਾਂ ਪਰਦਾ ਢੱਕਿਆ ਜਾਣਾ ਸੀ। ਮੈਂ ਵਾਹਿਗੁਰੂ ਅੱਗੇ ਆਪਣੇ ਮਨ ਵਿਚ ਹੀ ਅਰਦਾਸਾਂ ਕਰ ਰਿਹਾ ਸੀ। ਅਜੇ ਭਾਬੀਆਂ ਮੈਨੂੰ ਸੁਰਮਾ ਪਾ ਰਹੀਆਂ ਸਨ ਕਿ ਓਨੇ ਨੂੰ ਇਕ ਜੀਪ ਆਉਂਦੀ ਦਿਸੀ। ਉਸ ਵਿਚ ਬਾਪੂ ਜੀ, ਚਾਚਾ ਜੀ ਤੇ ਵੀਰ ਕੁਲਵੰਤ ਸਿੰਘ ਵੀ ਸੀ। ਜੱਜ ਸਾਹਿਬ ਨੇ ਜ਼ਮਾਨਤ ਤਾਂ ਪਹਿਲੇ ਦਿਨ ਮਨਜ਼ੂਰ ਕਰ ਲਈ ਸੀ ਪਰ ਜ਼ਮਾਨਤ ਦੇ ਕਾਗ਼ਜ਼ ਅਗਲੇ ਦਿਨ ਸਵੇਰੇ ਜੇਲ੍ਹ ਸੁਪ੍ਰਿੰਟੈਂਡੈਂਟ ਕੋਲ ਪਹੁੰਚੇ ਸਨ। ਉਹਨਾਂ ਕਾਗ਼ਜ਼ੀ ਕਾਰਵਾਈ ਪੂਰੀ ਕਰ ਕੇ 9-30 ਵਜੇ ਫ਼ਿਰੋਜ਼ਪੁਰ ਜੇਲ੍ਹ ਵਿਚੋਂ ਕੁਲਵੰਤ ਸਿੰਘ ਨੂੰ ਜ਼ਮਾਨਤ 'ਤੇ ਰਿਹਾਅ ਕੀਤਾ ਸੀ। 11 ਕੁ ਵਜੇ ਜੀਪ 'ਤੇ ਬੁੱਧਸਿੰਘਵਾਲਾ ਪਹੁੰਚੇ ਸਨ।

ਬਰਾਤ ਪਹਿਲਾਂ ਹੀ ਲੇਟ ਸੀ। ਬਾਪੂ, ਚਾਚਾ ਤੇ ਵੀਰ ਕੁਲਵੰਤ ਸਿੰਘ ਉਥੋਂ ਹੀ ਮੇਰੀ ਬਰਾਤ ਵਿਚ ਸ਼ਾਮਲ ਹੋ ਗਏ। ਮੇਰੀ ਸਾਰੀ ਚਿੰਤਾ ਦੂਰ ਹੋ ਗਈ। ਮੈਂ ਆਪਣੇ ਮਨ ਵਿਚ ਵਾਹਿਗੁਰੂ ਦਾ ਲੱਖ-ਲੱਖ ਸ਼ੁਕਰ ਕਰ ਰਿਹਾ ਸੀ, ਜਿਸ ਨੇ ਮੈਨੂੰ ਵਿਆਹ ਦੇ ਦਿਨ ਦੀਆਂ ਖ਼ੁਸ਼ੀਆਂ ਬਖ਼ਸ਼ ਦਿੱਤੀਆਂ ਸਨ। ਮੈਂ ਜਦੋਂ ਪਿੰਡ ਬੁੱਧਸਿੰਘਵਾਲਾ ਦੀ ਫਿਰਨੀ 'ਤੇ ਪਿਤਾ, ਚਾਚਾ ਤੇ ਵੀਰ ਦੀ ਉਡੀਕ ਕਰ ਰਿਹਾ ਸੀ। ਜਦੋਂ ਵੀਰ ਨੂੰ ਜੱਫੀ ਪਾ ਕੇ ਮਿਲਿਆ ਤਾਂ ਮੇਰੀਆਂ ਅੱਖਾਂ ਵਿਚੋਂ ਪਿਆਰ ਦੇ ਅੱਥਰੂ ਰੋਕਿਆਂ ਨਹੀਂ ਸੀ ਰੁਕ ਰਹੇ। ਅਜਿਹੀ ਪਿਆਰ ਤੇ ਖਿੱਚ ਦੀ ਮਿਲਣੀ ਤੇ ਆਸ ਪੂਰੀ ਹੋਣ ਦੀ ਖ਼ੁਸ਼ੀ ਕਿਸੇ ਵਰਲੇ ਭਾਗਾਂ ਵਾਲੇ ਨੂੰ ਹੀ ਨਸੀਬ ਹੁੰਦੀ ਹੈ। ਵਿਆਹ ਵਾਲੇ ਦਿਨ ਜਿੰਨਾ ਮੈਂ ਚਿੰਤਤ ਤੇ ਪਰੇਸ਼ਾਨ ਸਾਂ, ਵੀਰ ਦੇ ਬਰਾਤ ਵਿਚ ਸ਼ਾਮਲ ਹੋ ਜਾਣ ਨਾਲ ਓਨਾ ਹੀ ਜ਼ਿਆਦਾ ਮੈਂ ਖ਼ੁਸ਼ ਸੀ।

## ਵੀਰ ਕੁਲਵੰਤ ਸਿੰਘ ਦੀ ਮੌਤ ਹੋ ਗਈ

ਮੈਂ ਵਿਆਹ ਕਰਵਾ ਕੇ ਘਰ ਆਇਆ ਸੀ। ਵੀਰ ਕੁਲਵੰਤ ਸਿੰਘ ਜੇਲ੍ਹ ਦੇ ਤਸ਼ੱਦਦ ਕਾਰਨ ਬਹੁਤ ਕਮਜ਼ੋਰ ਹੋ ਚੁੱਕਾ ਸੀ। ਅਸੀਂ ਵੀਰ ਨੂੰ ਲੁਧਿਆਣਾ ਦੇ ਡੀ.ਐਮ.ਸੀ. (ਦਇਆਨੰਦ ਮੈਡੀਕਲ ਕਾਲਜ) ਵਿਚ ਦਾਖ਼ਲ ਕਰਾ ਦਿੱਤਾ। ਡਾਕਟਰਾਂ ਨੇ ਇਲਾਜ ਸ਼ੁਰੂ ਕੀਤਾ, ਪਰ ਵੀਰ ਕੁਲਵੰਤ ਸਿੰਘ ਦੀ ਬੀਮਾਰੀ ਵਧਦੀ ਹੀ ਗਈ। ਕੁਲਵੰਤ ਸਿੰਘ 16 ਦਿਨ ਡੀ.ਐਮ.ਸੀ. ਲੁਧਿਆਣਾ ਦੇ ਹਸਪਤਾਲ ਵਿਚ ਰਹਿ ਕੇ ਸਰੀਰ ਛੱਡ ਗਿਆ। ਵੀਰ ਕੁਲਵੰਤ ਸਿੰਘ ਦੀ ਵਿਧਵਾ ਪੇਕੇ ਚਲੀ ਗਈ, ਬੇਟਾ ਭੁਪਿੰਦਰ ਸਿੰਘ ਹੈ।

## ਛੋਟੇ ਭਰਾ ਜਸਵੰਤ ਸਿੰਘ ਬੁੱਧਸਿੰਘਵਾਲਾ ਨੂੰ ਵੀ ਪੁਲਿਸ ਨੇ ਘਰੋਂ ਚੁੱਕ ਕੇ ਕਿਧਰੇ ਖਪਾ ਦਿੱਤਾ

ਛੋਟੇ ਭਰਾ ਜਸਵੰਤ ਸਿੰਘ ਨੂੰ ਪੁਲਿਸ ਵਾਲੇ ਘਰੋਂ ਚੁਕ ਕੇ ਲੈ ਗਏ ਤੇ ਕਿਧਰੇ ਮਾਰ-ਖਪਾ ਦਿੱਤਾ। ਪੁਲਿਸ ਨੇ ਸਾਨੂੰ ਉਸ ਦੀ ਕੋਈ ਉੱਘ-ਸੁੱਘ ਨਹੀਂ ਦਿੱਤੀ। ਪਿਤਾ ਜੀ 6 ਮਹੀਨੇ ਤਕ ਭੱਜ-ਨੱਸ ਕਰਦੇ ਰਹੇ ਕਿ ਜਸਵੰਤ ਸਿੰਘ ਨੇ ਕੋਈ ਜੁਰਮ ਕੀਤਾ ਹੈ ਤਾਂ ਉਸ ਨੂੰ ਅਦਾਲਤ ਵਿਚ ਪੇਸ਼ ਕਰੋ, ਕੇਸ ਚਲਾਉ। ਪੁੱਤਰ ਦੀ ਥਾਣਿਆਂ ਵਿਚ ਭਾਲ ਕਰਦੇ ਪਿਤਾ ਨੂੰ ਬਿਠਾ ਲਿਆ। ਉਥੇ ਇਕ ਪੁਲਿਸ ਵਾਲੇ ਨੇ ਬਾਪੂ ਨੂੰ ਦੱਸਿਆ ਕਿ ਬਾਪੂ, ਪੁਲਿਸ ਨੇ ਤੇਰੇ ਪੁੱਤਰ ਨੂੰ ਓਦੋਂ ਹੀ ਫੜ ਕੇ ਮਾਰ ਦਿੱਤਾ ਸੀ, ਸਬਰ ਕਰ ਕੇ ਬਹਿ ਜਾ। ਇਨਸਾਫ਼ ਦੀ ਭਾਲ ਕਿਥੋਂ ਕਰਦਾ ਏਂ ਜਦੋਂ ਸਰਕਾਰ ਈ ਪੁਲਿਸ ਨੂੰ ਕਤਲ ਕਰਨ 'ਤੇ ਤਰਕੀਆਂ ਦੇ ਕੇ ਕਾਤਲ ਪੁਲਸੀਆਂ ਦੇ ਮੋਢਿਆਂ 'ਤੇ ਸਟਾਰ ਵਧਾਉਣ ਦੀ ਨੀਤੀ 'ਤੇ ਚੱਲ ਰਹੀ ਆ।

ਚਾਚਾ ਜਥੇਦਾਰ ਚੰਦ ਸਿੰਘ ਬੁੱਧਸਿੰਘਵਾਲਾ, ਗੁਰਜੰਟ ਸਿੰਘ ਦੇ ਪਰਿਵਾਰ 'ਚ ਸੂਝਵਾਨ ਸੀ ਤੇ ਪੁਲਿਸ ਤੇ ਸਰਕਾਰ ਦੀਆਂ ਅੱਖਾਂ ਵਿਚ ਰੜਕਦਾ ਸੀ। ਪੰਜਾਬ ਪੁਲਿਸ ਨੇ ਉਸ ਨੂੰ ਖ਼ਤਮ ਕਰਨ ਦੀ ਪੱਕੀ ਧਾਰੀ ਹੋਈ ਸੀ। ਚਾਚਾ ਚੰਦ ਸਿੰਘ ਨੇ ਪੁਲਿਸ ਦੀ ਨੀਤੀ ਨੂੰ ਭਾਂਪ ਲਿਆ ਤੇ ਟਾਲਾ ਕਰ ਕੇ ਰਹਿਣ ਲੱਗਾ। ਪੁਲਿਸ ਵਾਲੇ ਚਾਚਾ ਚੰਦ ਸਿੰਘ ਬੁੱਧਸਿੰਘਵਾਲਾ ਨੂੰ ਖ਼ਾਲਿਸਤਾਨੀ ਸਿੰਘਾਂ ਦਾ ਬਾਪੂ ਕਹਿੰਦੇ ਹਨ ਤੇ ਸਿੰਘਾਂ ਦੇ ਇਸ ਵੱਡੇ ਮਦਦਗਾਰ ਨੂੰ ਬੰਨੇ ਲਾਉਣਾ ਚਾਹੁੰਦੇ ਸਨ। ਪੁਲਿਸ ਨੇ ਚਾਚਾ ਚੰਦ ਸਿੰਘ ਨੂੰ ਵੀ ਭਗੌੜਾ ਕਰਾਰ ਦੇ ਦਿੱਤਾ। ਉਹ ਵਾਕਿਆ ਹੀ ਸਿੰਘਾਂ ਦਾ ਤੇ ਸਿੱਖ ਸੰਘਰਸ਼ ਦਾ ਮਦਦਗਾਰ ਸੀ। ਉਹ ਮੌਤ ਦੀ ਪ੍ਰਵਾਹ ਨਾ ਕਰਨ ਵਾਲਾ ਸੂਰਮਾ ਸੀ।

ਚਾਚਾ ਚੰਦ ਸਿੰਘ ਬੁੱਧਸਿੰਘਵਾਲਾ ਤੇ ਹੋਰ ਸਿੰਘਾਂ ਨੂੰ ਘੱਲ ਕਲਾਂ ਦੇ ਖੇਤਾਂ ਵਿਚੋਂ ਇਕ ਮੋਟਰ (ਪਾਣੀ ਵਾਲੀ ਬੰਬੀ) ਦੇ ਕੋਠੇ 'ਚ ਸੁੱਤਿਆਂ ਪਿਆਂ ਪੁਲਿਸ ਨੇ ਕਿਸੇ ਮੁਖ਼ਬਰ ਦੀ ਇਤਲਾਹ 'ਤੇ ਗ੍ਰਿਫ਼ਤਾਰ ਕਰ ਲਿਆ ਸੀ ਤੇ ਕਈ ਦਿਨ ਤਸ਼ੱਦਦ ਕਰਨ ਤੋਂ ਬਾਅਦ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਮੱਲਾਂਵਾਲਾ ਭੱਠੇ 'ਤੇ ਸ਼ਾਮ ਸੁੰਦਰ ਹੌਲਦਾਰ ਨੇ ਝੂਠਾ ਪੁਲਿਸ ਮੁਕਾਬਲਾ ਬਣਾ ਕੇ ਸ਼ਹੀਦ ਕਰ ਦਿੱਤਾ ਸੀ। ਪੁਲਿਸ ਨੇ ਚਾਚਾ ਚੰਦ ਸਿੰਘ ਬੁੱਧਸਿੰਘਵਾਲਾ ਤੇ ਦੋ ਹੋਰ ਖਾੜਕੂਆਂ ਨੂੰ ਭੱਠੇ (ਮੱਲਾਂਵਾਲਾ) 'ਤੇ ਹੋਏ ਪੁਲਿਸ ਮੁਕਾਬਲੇ ਵਿਚ ਤਿੰਨ ਅਣਪਛਾਤੇ ਮਾਰੇ ਗਏ ਖਾੜਕੂ ਦੱਸਿਆ ਸੀ।

ਗੁਰਤੇਜ ਸਿੰਘ ਪੰਜਾਬ ਪੁਲਿਸ ਦਾ ਥਾਣੇਦਾਰ ਸੀ ਜੋ ਕਿ ਸਿੱਖ ਸੰਘਰਸ਼ ਦਾ ਬੜਾ ਕੱਟੜ ਵਿਰੋਧੀ ਸੀ। ਉਹ ਗੁਰਤੇਜ ਸਿੰਘ ਖ਼ੁਸ਼ਕੀ ਦੇ ਨਾਂ ਨਾਲ ਮਸ਼ਹੂਰ ਸੀ। ਮਾਪਿਆਂ ਨਾਂ ਤਾਂ ਗੁਰਤੇਜ ਸਿੰਘ ਰੱਖਿਆ ਸੀ ਪਰੰਤੂ ਗੁਰੂ ਦੇ ਸਿੱਖਾਂ ਦਾ ਪੱਕਾ ਦੁਸ਼ਮਣ ਸੀ ਤੇ ਗੁਰੂ ਦੇ ਸਿੰਘਾਂ ਨੂੰ ਗੋਲੀਆਂ ਮਾਰ ਕੇ ਤੇ ਸਿੱਖਾਂ ਦੀ ਬੇਇਜ਼ਤੀ ਕਰ ਕੇ ਹਿੰਦ ਸਰਕਾਰ ਪ੍ਰਤੀ ਆਪਣੀ ਵਫ਼ਾਦਾਰੀ ਪ੍ਰਗਟਾ ਕੇ ਆਪਣੇ ਮੋਢਿਆਂ 'ਤੇ ਸਟਾਰ ਵਧਾਉਣਾ ਚਾਹੁੰਦਾ ਸੀ। ਆਮ ਸਿੱਖ ਦੀ ਤਾਂ ਗੱਲ ਛੱਡੋ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਭਰਾ ਜੋ ਕਿ ਬਹੁਤ ਹੀ ਸ਼ਰੀਫ਼ ਇਨਸਾਨ ਹੈ ਤੇ ਉਸ ਨੇ ਕਦੇ ਵੀ ਕਿਸੇ ਖਾੜਕੂ ਸਰਗਰਮੀ ਵਿਚ ਹਿੱਸਾ ਨਹੀਂ ਲਿਆ, ਉਸ ਦੀ ਰੋਡੇ ਪਿੰਡ ਦੀ ਸੱਥ ਵਿਚ ਬੇਇਜ਼ਤੀ ਕੀਤੀ। ਜਿਹੜੀ ਖਾੜਕੂ ਸਿੰਘਾਂ ਵਾਸਤੇ ਇਕ ਵੰਗਾਰ ਸੀ। ਸਿੱਖ ਗੱਭਰੂਆਂ ਨੂੰ ਕੋਹ-ਕੋਹ ਕੇ ਸ਼ਹੀਦ ਕਰਨਾ ਗੁਰਤੇਜ ਖ਼ੁਸ਼ਕੀ ਦਾ ਨੇਮ ਬਣ ਚੁੱਕਾ ਸੀ। ਉਸ ਨੇ ਪਰਮਾਤਮਾ ਅਤੇ ਸਿੰਘਾਂ ਦਾ ਖ਼ੌਫ਼ ਭੁਲਾ ਦਿੱਤਾ ਸੀ ਤੇ ਆਪਣੇ ਆਪ ਨੂੰ ਅਜਿੱਤ ਸਮਝਦਾ ਸੀ। ਉਸ ਨੂੰ ਆਪਣੇ ਹਥਿਆਰਬੰਦ ਗੰਨਮੈਨਾਂ ਦੀ ਧਾੜ ਉੱਤੇ ਮਾਣ ਸੀ। ਰਿਬੈਰੋ ਵਰਗੇ ਤੇ ਕੇ.ਪੀ.ਐਸ. ਗਿੱਲ ਵਰਗੇ ਜਲਾਦ ਪੁਲਿਸ ਅਫ਼ਸਰਾਂ ਅਤੇ ਹਿੰਦ ਹਕੂਮਤ ਦਾ ਉਸ ਨੂੰ ਥਾਪੜਾ ਪ੍ਰਾਪਤ ਸੀ। ਉਹ ਹਰ ਹਾਲਤ ਵਿਚ ਸਿੱਖਾਂ ਦੇ ਕੌਮੀ ਸੰਘਰਸ਼ ਨੂੰ ਕੁਲਚਣ ਲਈ ਸਿੱਖ ਭਰਾਵਾਂ ਉੱਤੇ ਹੀ ਜ਼ੁਲਮ ਕਰਨ 'ਤੇ ਤੁਲਿਆ ਹੋਇਆ ਸੀ।

ਜੁਝਾਰੂ ਸਿੰਘ ਵੀ ਉਸਨੂੰ ਕਰਾਰੇ ਹੱਥ ਵਿਖਾਉਣ ਲਈ ਉਸ ਦਾ ਪਿੱਛਾ ਕਰ ਰਹੇ ਸਨ। ਉਹ ਗੁਰਤੇਜ ਖ਼ੁਸ਼ਕੀ ਨੂੰ ਚੋਪੜਨਾ ਚਾਹੁੰਦੇ ਸਨ। ਗੁਰਤੇਜ ਖ਼ੁਸ਼ਕੀ ਦੇ ਪਿਤਾ ਦੀ ਮੌਤ ਹੋ ਗਈ। ਸਿੰਘ (ਗੁਰਜੰਟ ਸਿੰਘ ਬੁੱਧਸਿੰਘਵਾਲਾ ਅਤੇ ਇਕਬਾਲ ਸਿੰਘ ਬੱਬਰ ਰਾਏਪੁਰ) ਵੀ ਉਸ ਦੇ ਪਿੰਡ ਪਹੁੰਚ ਗਏ। ਸਿੰਘ ਸਿਵਿਆਂ ਵਿਚ ਪਹੁੰਚ ਗਏ, ਪਰ ਖ਼ੁਸ਼ਕੀ ਦੇ ਗੰਨਮੈਨਾਂ ਤੋਂ ਇਲਾਵਾ ਹੋਰ

ਅਫ਼ਸਰ ਵੀ ਸਸਕਾਰ 'ਤੇ ਪਹੁੰਚੇ ਹੋਏ ਸਨ। ਸੁਰੱਖਿਆ ਪ੍ਰਬੰਧ ਬੜੇ ਸਖ਼ਤ ਸਨ। ਗੁਰਜੰਟ ਸਿੰਘ ਤੇ ਇਕਬਾਲ ਸਿੰਘ ਨੇ ਉਸ ਦਿਨ ਆਪਣਾ ਐਕਸ਼ਨ ਰੱਦ ਕਰ ਦਿੱਤਾ। ਸਿੰਘਾਂ ਸੋਚਿਆ ਕਿ ਫੁੱਲ ਚੁਗਣ ਆਊਗਾ, ਓਦਣ ਸਹੀ। ਸਿੰਘਾਂ ਨੇ ਨਵੇਂ ਬੂਟਾਂ ਵਾਲੇ ਡੱਬਿਆਂ ਵਿਚ ਆਪਣੇ ਹਥਿਆਰ ਸੰਭਾਲ ਕੇ ਡੱਬੇ ਇੰਜ ਹੱਥਾਂ ਵਿਚ ਫੜੇ ਹੋਏ ਸਨ, ਜਿਵੇਂ ਪਾਹੜੇ ਨੌਜਵਾਨ ਨਵੇਂ ਬੂਟ ਲੈ ਕੇ ਆਏ ਹੋਣ। ਸਿੰਘ ਪਲ-ਪਲ ਦੀ ਖ਼ਬਰ ਰੱਖ ਰਹੇ ਸਨ। ਸਿੰਘਾਂ ਨੇ ਖ਼ੁਸ਼ਕੀ ਨੂੰ ਚੋਪੜਨ ਦੀ ਪੱਕੀ ਧਾਰੀ ਹੋਈ ਸੀ।

ਖ਼ੁਸ਼ਕੀ ਥਾਣੇਦਾਰ ਆਪਣੀ ਸੁਰੱਖਿਆ ਦੇ ਮੱਦੇਨਜ਼ਰ ਪੂਰੀ ਹੁਸ਼ਿਆਰੀ ਵਰਤ ਰਿਹਾ ਸੀ। ਉਸ ਦੇ ਵਿਚਾਰ ਅਨੁਸਾਰ ਪਿੰਡਾਂ ਵਿਚ ਮਰ ਗਏ ਮਨੁੱਖ ਦੇ ਫੁੱਲ ਦਿਨ ਦੇ 9-10 ਵਜੇ ਦੇ ਕਰੀਬ ਪਿੰਡ ਦੇ ਲੋਕ ਅਤੇ ਰਿਸ਼ਤੇਦਾਰ ਸੰਬੰਧੀ ਚੁਗਦੇ ਹਨ। ਉਹ ਚਲਾਕੀ ਵਰਤ ਰਿਹਾ ਸੀ, ਜਦੋਂ ਉਹ ਤੜਕੇ ਹੀ ਪਿਤਾ ਦੇ ਫੁੱਲ ਚੁਗਣ ਪਿੰਡ ਦੇ ਸਿਵਿਆਂ ਵਿਚ ਪਹੁੰਚ ਗਿਆ ਤੇ ਲੱਸੀ ਦਾ ਛੱਟਾ ਦੇ ਕੇ ਪਿਉ ਦਾ ਸਿਵਾ ਠੰਡਾ ਕਰਨ ਲੱਗਾ ਤਾਂ ਠਾਹ-ਠਾਹ ਕਰਦੀਆਂ ਗੋਲੀਆਂ ਉਸ ਦੀ ਛਾਤੀ ਵਿਚ ਵੱਜੀਆਂ ਤਾਂ ਉਸ ਦੇ ਹੱਥਾਂ ਵਿਚੋਂ ਲੱਸੀ ਵਾਲੀ ਬਾਲਟੀ ਡਿੱਗ ਗਈ। ਗੰਨਮੈਨ ਇਧਰ-ਉਧਰ ਦੌੜ ਕੇ ਜਾਨ ਬਚਾਉਣ ਲੱਗੇ।

ਫੁੱਲ ਚੁਗਣ ਆਏ ਥੋੜ੍ਹੇ ਜਿਹੇ ਪਰਿਵਾਰਕ ਮੈਂਬਰ ਇਧਰ-ਉਧਰ ਭੱਜ ਗਏ। ਸਿੰਘ ਆਪਣਾ ਕੰਮ ਕਰ ਕੇ ਨਿਕਲ ਗਏ। ਪਿੰਡ ਦੇ ਲੋਕ ਗੋਲੀਆਂ ਚੱਲਣ ਦੀ ਆਵਾਜ਼ ਸੁਣ ਕੇ ਸਹਿਮ ਗਏ। ਸਿਵਿਆਂ 'ਚੋਂ ਭੱਜ ਕੇ ਆਏ ਆਦਮੀ ਕਹਿ ਰਹੇ ਸਨ ਕਿ ਉਹਨਾਂ ਨੇ ਮਾਰ'ਤਾ ਓਏ। ਅਸੀਂ ਮਾਰੇ ਗਏ। ਮਸਾਂ ਜਾਨ ਬਚਾ ਕੇ ਭੱਜੇ ਓਏ। ਪਿੰਡ ਵਾਲੇ ਪੁੱਛਦੇ ਸਨ ਕਿ ਭਾਈ ਕੌਣ ਮਾਰੇ ਗਏ, ਕੀ ਹੋ ਗਿਆ ? ਤਾਂ ਉਹ ਕਹਿੰਦੇ ਸਨ ਕਿ ਅੱਤਵਾਦੀਆਂ ਗੋਲੀਆਂ ਮਾਰ ਕੇ ਥਾਣੇਦਾਰ ਗੁਰਤੇਜ ਸਿਹੁੰ ਨੂੰ ਮਾਰ'ਤਾ। ਪਤਾ ਨਹੀਂ ਲੱਗਾ ਗੋਲੀਆਂ ਕਿਥੋਂ ਆਈਆਂ।

ਪਿਤਾ ਦੇ ਫੁੱਲ ਚੁਗਣ ਆਇਆ ਖ਼ੁਸ਼ਕੀ ਪਿਤਾ ਦੇ ਸਿਵੇ ਉੱਤੇ ਡਿੱਗਾ ਪਿਆ ਸੀ। ਉਸ ਨੂੰ ਕਿਸੇ ਨੇ ਹਸਪਤਾਲ ਲਿਜਾਣ ਦੀ ਦਲੇਰੀ ਨਾ ਕੀਤੀ। ਥਾਣੇਦਾਰ ਖ਼ੁਸ਼ਕੀ ਪਿੰਡ ਦੇ ਸਿਵਿਆਂ ਵਿਚ ਹੀ ਦਮ ਤੋੜ ਗਿਆ। ਜਦੋਂ ਗੰਨਮੈਨਾਂ ਨੇ ਦੇਖਿਆ ਕਿ ਪਿੰਡ ਦੇ ਲੋਕ ਇਕੱਠੇ ਹੋ ਗਏ ਹਨ ਤਾਂ ਥਾਣੇਦਾਰ ਦੀ ਲਾਸ਼ ਗੱਡੀ 'ਚ ਰੱਖ ਕੇ ਵੱਡੇ ਅਫ਼ਸਰਾਂ ਦੀਆਂ ਹਦਾਇਤਾਂ ਅਨੁਸਾਰ ਹਸਪਤਾਲ ਪੋਸਟ ਮਾਰਟਮ ਲਈ ਲੈ ਗਏ। ਸ਼ਾਮ ਨੂੰ ਥਾਣੇਦਾਰ ਗੁਰਤੇਜ ਖ਼ੁਸ਼ਕੀ ਦੀ ਲਾਸ਼ ਦਾ ਸਸਕਾਰ ਕੀਤਾ ਗਿਆ। ਪੁਲਿਸ ਨੇ ਫ਼ਾਇਰ ਕਰ ਕੇ ਅਤੇ

ਹਥਿਆਰ ਉਲਟੇ ਕਰ ਕੇ ਸਲਾਮੀ ਦਿੱਤੀ। ਸਸਕਾਰ ਸਮੇਂ ਪਿੰਡ ਦੇ ਲੋਕ ਘੱਟ ਤੇ ਪੁਲਿਸ ਜ਼ਿਆਦਾ ਸੀ।

ਸ਼ਾਮ ਨੂੰ ਬਾਘਾ ਪੁਰਾਣਾ ਦੀ ਪੁਲਿਸ ਨੇ ਗੁਰਜੰਟ ਸਿੰਘ ਦੇ ਘਰ ਬੁੱਧਸਿੰਘਵਾਲਾ ਵਿਚ ਛਾਪਾ ਮਾਰਿਆ, ਜੋ ਪੁਲਿਸ ਦਾ ਆਉਣਾ ਪਿੰਡ ਵਾਸੀ ਭੱਜ ਦੇ ਦੱਸ ਦਿੰਦੇ ਸਨ। ਜਗਰੂਪ ਸਿੰਘ ਕਹਿੰਦਾ ਕਿ ਅਸੀਂ ਪਾਸੇ ਹੋ ਗਏ। ਪੁਲਿਸ ਵਾਲੇ ਬੜੇ ਘਬਰਾਏ ਹੋਏ ਸਨ।



## ਸਿੱਖ ਸੰਘਰਸ਼ ਦੇ ਅਨਮੋਲ ਹੀਰੇ

# ਸ਼ਹੀਦ ਭਾਈ ਦੇਵਪਾਲ ਸਿੰਘ (ਰਾਦੂ ਕਾਂਡ)

ਦਿੱਲੀ ਵਿਚ ਰੋਮਾਨੀਆਂ ਦੇ ਰਾਜਦੂਤ ਸ੍ਰੀ ਲਿਵਿਊ ਰਾਦੂ ਨੂੰ ਖਾੜਕੂ ਜਥੇਬੰਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਵੱਲੋਂ ਅਗਵਾ ਕਰਨ ਤੋਂ ਬਾਅਦ ਉਸ ਕਾਂਡ ਨਾਲ ਸੰਬੰਧਿਤ ਇਕ ਸਿੱਖ ਨੌਜਵਾਨ, ਜੋ ਉਸ ਵੇਲੇ ਕਨਾਟ ਪਲੇਸ ਦਿੱਲੀ ਵਿਖੇ ਇਕ ਟੈਲੀਫ਼ੋਨ ਬੂਥ ਤੋਂ ਰਾਦੂ ਦੇ ਘਰ ਫ਼ੋਨ ਕਰ ਕੇ ਉਸ ਦੀ ਪਤਨੀ ਸ੍ਰੀਮਤੀ ਕੈਟਰੀਨਾ ਰਾਦੂ ਕੋਲੋਂ ਜ਼ਰੂਰੀ ਦਵਾਈਆਂ ਬਾਰੇ ਜਾਣਕਾਰੀ ਲੈ ਰਿਹਾ ਸੀ ਕਿ ਰਾਦੂ ਜਿੰਨਾ ਚਿਰ ਵੀ ਸਾਡੇ ਕੋਲ ਰਹੇ, ਤੰਦਰੁਸਤ ਰਹੇ। ਸਿੰਘਾਂ ਨੂੰ ਫਿਕਰ ਸੀ ਰਾਦੂ ਦੀ ਜ਼ਿੰਦਗੀ ਦਾ। ਪਰ ਹਿੰਦ ਹਕੂਮਤ ਦੀ ਬਹਾਦਰ ਪੁਲਿਸ ਨੇ ਉਸ ਨੌਜਵਾਨ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਤੇ ਅਖ਼ਬਾਰਾਂ ਅਗਲੇ ਦਿਨ ਬਹਾਦਰੀ ਦੀਆਂ ਸੁਰਖ਼ੀਆਂ ਨਾਲ ਭਰੀਆਂ ਪਈਆਂ ਸਨ, 'ਰਾਦੂ ਦਾ ਅਗਵਾਕਾਰ ਪੁਲਿਸ ਨੇ ਗੋਲੀਆਂ ਮਾਰ ਕੇ ਦਿੱਲੀ ਦੇ ਕਨਾਟ ਪਲੇਸ ਦੇ ਟੈਲੀਫ਼ੋਨ ਬੂਥ 'ਤੇ ਢੇਰ ਕਰ ਦਿੱਤਾ।' ਇਹ ਸਿੱਖ ਦੇਵਪਾਲ ਸਿੰਘ ਸੀ, ਜਿਸ ਬਾਰੇ ਉਸ ਸਮੇਂ ਤਕ ਕਦੀ ਵੀ ਕਿਸੇ ਅਖ਼ਬਾਰ 'ਚ ਜ਼ਿਕਰ ਤਕ ਨਹੀਂ ਆਇਆ ਸੀ। ਭਾਈ ਦੇਵਪਾਲ ਸਿੰਘ 21 ਵਰ੍ਹਿਆਂ ਦਾ ਮੁੱਛ-ਫੁੱਟ ਗੱਭਰੂ ਸੀ। ਉਸ ਦਾ ਜਨਮ 25 ਮਾਰਚ 1970 ਨੂੰ ਸ. ਬਲਬੀਰ ਸਿੰਘ ਦੇ ਘਰ ਹੋਇਆ। ਉਹ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਸੰਪਰਕ ਵਿਚ ਕਦੋਂ ਆਇਆ, ਇਸ ਬਾਰੇ ਕੋਈ ਨਹੀਂ ਸੀ ਜਾਣਦਾ ਕਿ ਇਹ ਅਲੂਆਂ ਜਿਹਾ ਗੱਭਰੂ ਦੇਵਪਾਲ ਸਿੰਘ, ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਵਿਦਿਆਰਥੀ ਪੰਜਾਬ 'ਚ ਚੋਟੀ ਦੀ ਖਾੜਕੂ ਜਥੇਬੰਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਮੂਹਰਲੀ ਕਤਾਰ ਦਾ ਖਾੜਕੂ ਹੋਵੇਗਾ। ਭਾਈ ਦੇਵਪਾਲ ਸਿੰਘ ਇਕ ਹੋਣਹਾਰ ਵਿਦਿਆਰਥੀ ਸੀ ਤੇ ਉਸ ਨੇ ਸੰਨ 1987 ਤੋਂ ਲੈ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਕੰਪਿਊਟਰ ਸਾਇੰਸ (ਬੀ.ਟੈਕ.) ਦੇ ਕੋਰਸ ਦਾ ਦਾਖ਼ਲਾ ਲਿਆ ਹੋਇਆ ਸੀ। ਉਹ ਗੁਪਤ ਰੂਪ ਵਿਚ ਸੇਵਾ ਕਰ ਰਿਹਾ ਸੀ। ਉਸ ਨੇ ਕਦੇ ਵੀ ਆਪਣੇ ਖਾੜਕੂ

ਕਾਰਨਾਮਿਆਂ ਨੂੰ ਅਖ਼ਬਾਰਾਂ ਦੀਆਂ ਸੁਰਖ਼ੀਆਂ ਦਾ ਸ਼ਿੰਗਾਰ ਬਣਾਉਣ ਦੀ ਲਾਲਸਾ ਨਹੀਂ ਵਿਖਾਈ। ਜਿਥੇ ਉਹ ਪੜ੍ਹਾਈ ਦੇ ਖੇਤਰ ਵਿਚ ਅੱਵਲ ਆਉਂਦਾ ਸੀ, ਉਥੇ ਉਹ ਸਿੱਖ ਸੰਘਰਸ਼ ਵਿਚ ਵੀ ਆਪਣੀ ਬੁੱਧੀ ਤੇ ਯੋਗਤਾ ਸਦਕਾ ਹੀ ਉਹ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਚੋਟੀ ਦੀ ਲੀਡਰਸ਼ਿਪ ਵਿਚ ਪਹੁੰਚ ਗਿਆ ਸੀ। ਭਾਵੇਂ ਪੰਜਾਬ ਸਰਕਾਰ ਦਾ ਮੁੱਖ ਮੰਤਰੀ ਬੇਅੰਤ ਸਿਹੁੰ ਨਿੱਤ ਦਾਅਵੇ ਕਰਦਾ ਸੀ ਕਿ ਅਸੀਂ ਖਾੜਕੂਆਂ ਦਾ ਸਫ਼ਾਇਆ ਕਰ ਰਹੇ ਹਾਂ, ਖਾੜਕੂ ਵਿਦੇਸ਼ਾਂ ਨੂੰ ਭੱਜ ਰਹੇ ਹਨ। ਪਰ ਅਕਤੂਬਰ 1991 ਨੂੰ ਭਾਈ ਦੇਵਪਾਲ ਸਿੰਘ ਤੇ ਉਸ ਦੇ ਸਾਥੀਆਂ ਵੱਲੋਂ ਰੋਮਾਨੀਆਂ ਦੇ ਰਾਜਦੂਤ ਲਿਵਿਊ ਰਾਡੂ ਨੂੰ ਅਗਵਾ ਕਰਨ ਦੀ ਘਟਨਾ ਨੇ ਦੁਨੀਆਂ ਭਰ ਦਾ ਧਿਆਨ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਵੱਲ ਖਿੱਚਿਆ ਸੀ ਕਿ ਪੰਜਾਬ ਦੇ ਖਾੜਕੂ ਸਿੰਘ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਵਿਚੋਂ ਰਾਡੂ ਨੂੰ ਚੁੱਕ ਕੇ ਪਤਾ ਨਹੀਂ ਕਿਧਰ ਲੈ ਗਏ, ਪਰ 16 ਅਕਤੂਬਰ ਨੂੰ ਜਦੋਂ ਭਾਈ ਦੇਵਪਾਲ ਸਿੰਘ ਦਿੱਲੀ ਦੇ ਕਨਾਟ ਪਲੇਸ ਵਿਚ ਦਿੱਲੀ ਪੁਲਿਸ ਨਾਲ ਮੁੱਠਭੇੜ ਵਿਚ ਸ਼ਹੀਦ ਹੋ ਗਏ ਤਾਂ ਦੁਨੀਆਂ ਨੂੰ ਪਤਾ ਲੱਗ ਗਿਆ ਕਿ ਪੰਜਾਬ ਦੇ ਖਾੜਕੂ ਸਿੰਘ ਰਾਜਧਾਨੀ ਦਿੱਲੀ ਵਿਚ ਵੀ ਘੁੰਮ ਰਹੇ ਹਨ। ਹਿੰਦੁਸਤਾਨੀ ਸਰਕਾਰ ਰਾਡੂ ਅਗਵਾ ਕਾਂਡ ਵੇਲੇ ਭੜਕਾਹਟ ਪੈਦਾ ਕਰ ਕੇ ਖਾੜਕੂ ਸਿੰਘਾਂ ਕੋਲੋਂ ਸ੍ਰੀ ਰਾਡੂ ਦੀ ਹੱਤਿਆ ਕਰਵਾ ਕੇ ਖਾੜਕੂ ਸਿੰਘਾਂ ਨੂੰ ਅੱਥਰੇ ਸਾਬਤ ਕਰ ਕੇ ਬਦਨਾਮ ਕਰਨਾ ਚਾਹੁੰਦੀ ਸੀ। ਸਿੰਘਾਂ ਨੇ ਆਪਣੇ ਪਿਆਰੇ ਸਾਥੀ ਭਾਈ ਦੇਵਪਾਲ ਸਿੰਘ ਦੀ ਦਿੱਲੀ ਪੁਲਿਸ ਹੱਥੋਂ ਹੋਈ ਸ਼ਹਾਦਤ 'ਤੇ ਵੀ ਭਾਣੇ ਵਿਚ ਰਹਿੰਦਿਆਂ ਸਬਰ ਦਾ ਪੱਲਾ ਨਹੀਂ ਛੱਡਿਆ। ਸਗੋਂ ਰਾਡੂ ਨੂੰ ਰਿਹਾਅ ਕਰ ਕੇ ਹਿੰਦ ਹਕੂਮਤ ਦੇ ਲੀਡਰਾਂ ਦੇ ਕਪਟੀ ਚਿਹਰਿਆਂ ਤੋਂ ਨਕਾਬ ਲਾਹ ਦਿੱਤਾ ਤੇ ਸ੍ਰੀ ਰਾਡੂ ਨੂੰ ਸੁਖੀ-ਸਾਂਦੀ ਉਸ ਦੇ ਘਰ ਪਹੁੰਚਾ ਕੇ ਦੁਨੀਆਂ ਭਰ ਵਿਚ ਸਿੱਖ ਸੰਘਰਸ਼ ਦਾ ਅਤੇ ਸਿੱਖ ਕੌਮ ਦਾ ਸਿਰ ਉੱਚਾ ਕਰ ਦਿੱਤਾ। ਹਿੰਦ ਹਕੂਮਤ ਚਾਹੁੰਦੀ ਸੀ ਕਿ ਜਾਂ ਤਾਂ ਦਵਾਈ ਪੱਖੋਂ ਰਾਡੂ ਖ਼ਤਮ ਹੋ ਜਾਵੇ ਜਾਂ ਖਾੜਕੂ ਸਿੰਘ ਉਸ ਨੂੰ ਆਪਣੀ ਹਿਰਾਸਤ ਵਿਚ ਮਾਰ ਦੇਣ ਤੇ ਸਿੱਖ ਕੌਮ ਦਾ ਅਕਸ ਦੁਨੀਆਂ ਭਰ ਵਿਚ ਖ਼ਰਾਬ ਹੋ ਜਾਵੇ ਤੇ ਸਰਕਾਰ ਵੱਲੋਂ ਸਿੱਖ ਕੌਮ ਵਿਰੁੱਧ ਕੀਤੇ ਜਾ ਰਹੇ ਭੰਡੀ ਪ੍ਰਚਾਰ ਨੂੰ ਦੁਨੀਆਂ ਭਰ ਵਿਚ ਸੱਚਾ ਸਾਬਤ ਕਰਨ ਦਾ ਬਹਾਨਾ ਮਿਲ ਜਾਵੇ, ਪਰ ਸ਼ਹੀਦ ਭਾਈ ਦੇਵਪਾਲ ਸਿੰਘ ਦੇ ਸਾਥੀਆਂ ਨੇ ਹਿੰਦ ਸਰਕਾਰ ਦੀਆਂ ਸਾਜ਼ਿਸ਼ਾਂ ਨੂੰ ਸਿਰੇ ਨਾ ਚੜ੍ਹਨ ਦਿੱਤਾ।

ਭਾਈ ਦੇਵਪਾਲ ਸਿੰਘ ਸਿੱਖ ਸੰਘਰਸ਼ ਵਿਚ ਚੁੱਪ ਕਰ ਕੇ ਵਿਚਰਿਆ ਤੇ ਚੁੱਪ-ਚਾਪ ਹੀ ਸ਼ਹਾਦਤ ਦਾ ਜਾਮ ਪੀ ਗਿਆ। ਦਿੱਲੀ ਵਿਚ ਮਾਰੇ ਗਏ ਖਾੜਕੂ ਭਾਈ ਦੇਵਪਾਲ ਸਿੰਘ ਦੀ ਰਾਡੂ ਅਗਵਾ ਕਾਂਡ ਦੇ ਤੌਰ 'ਤੇ ਸ਼ਨਾਖ਼ਤ

ਹੋਈ ਤਾਂ ਉਸ ਨੂੰ ਜਾਨਣ ਵਾਲਿਆਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਕੀ ਇਹੋ ਭਾਈ ਦੇਵਪਾਲ ਸਿੰਘ ਜੁਝਾਰੂ ਯੋਧਾ ਸੀ, ਜਿਹੜਾ ਚੁੱਪ-ਚਾਪ ਸਾਡੇ ਵਿਚ ਵਿਚਰਦਾ ਸੀ। ਰਾਦੂ ਅਗਵਾ ਕਾਂਡ ਵਿਚ ਭਾਈ ਦੇਵਪਾਲ ਸਿੰਘ ਦਾ ਨਾਂ ਬੜੇ ਮਾਣ ਨਾਲ ਲਿਆ ਜਾਂਦਾ ਰਹੇਗਾ। ਭਾਈ ਦੇਵਪਾਲ ਸਿੰਘ ਸਿੱਖ ਸੰਘਰਸ਼ ਦਾ ਅਨਮੋਲ ਕੌਮੀ ਹੀਰਾ ਸੀ, ਜੋ ਆਪਣੀ ਛੋਟੀ ਉਮਰ ਵਿਚ ਵੱਡੀ ਕੁਰਬਾਨੀ ਕਰ ਕੇ ਸਿੱਖ ਇਤਿਹਾਸ ਵਿਚ ਸਦਾ ਲਈ ਅਮਰ ਹੋ ਗਿਆ। ਭਾਈ ਦੇਵਪਾਲ ਸਿੰਘ ਨੂੰ ਪੰਥਕ ਕਮੇਟੀ ਦੇ ਡਾ. ਸੋਹਣ ਸਿੰਘ ਵੱਲੋਂ ਸ਼ਰਧਾਂਜਲੀ ਭੇਟ ਕਰਦਿਆਂ ਆਪਣੇ ਵੱਲੋਂ ਜਾਰੀ ਕੀਤੇ ਗਏ ਪ੍ਰੈਸ ਨੋਟ ਵਿਚ ਕਿਹਾ ਗਿਆ ਸੀ ਕਿ ਭਾਈ ਦੇਵਪਾਲ ਸਿੰਘ ਉੱਡਦੇ ਪੰਛੀ ਫੁੰਡ ਕੇ ਧਰਤੀ 'ਤੇ ਸੁੱਟਣ ਵਾਲਾ ਸੂਰਮਾ, ਸਿੱਖ ਸੰਘਰਸ਼ ਦਾ ਅਨਮੋਲ ਕੋਹਿਨੂਰ ਹੀਰਾ ਸੀ, ਜੋ ਹਰ ਖਾਨ ਵਿਚੋਂ ਨਹੀਂ ਮਿਲਦਾ।



## ਮੈਂ ਸ਼ਰਾਬ ਦੇ ਠੇਕੇ ਲਏ, ਅੱਤਵਾਦੀਆਂ ਮੇਰਾ ਕੀ ਵਿਗਾੜ ਲਿਆ— ਮਿਸ਼ਰਾ ਠੇਕੇਦਾਰ ਨੇ ਮਾਰੀ ਗਿੱਦੜ-ਭਬਕੀ

# ਪੰਡਾਲ 'ਚ ਬੈਠੇ ਸਿੰਘਾਂ ਨੇ ਮਿਸ਼ਰਾ ਨੂੰ ਜਵਾਬ ਦਿੱਤਾ—ਠਾਹ-ਠਾਹ-ਠਾਹ

ਖਾੜਕੂ ਸਿੰਘਾਂ ਵੱਲੋਂ ਪੰਜਾਬ ਵਿਚ ਸਮਾਜ ਸੁਧਾਰ ਲਹਿਰ ਸ਼ੁਰੂ ਕੀਤੀ ਗਈ ਸੀ, ਜਿਸ ਵਿਚ ਹੋਰ ਬੁਰਾਈਆਂ ਤੋਂ ਇਲਾਵਾ ਪੰਜਾਬ ਵਿਚ ਸ਼ਰਾਬ ਦੇ ਨਸ਼ੇ 'ਤੇ ਵੀ ਪਾਬੰਦੀ ਲਾਈ ਗਈ ਸੀ। ਖਾੜਕੂ ਸਿੰਘਾਂ ਨੇ ਆਪਣੇ ਐਲਾਨਨਾਮੇ ਵਿਚ ਸ਼ਰਾਬ ਦੇ ਠੇਕੇਦਾਰਾਂ ਨੂੰ ਵਾਰਨਿੰਗ ਦਿੱਤੀ ਸੀ ਕਿ ਕੋਈ ਵੀ ਪੰਜਾਬ ਵਿਚ ਸ਼ਰਾਬ ਦੇ ਠੇਕੇ ਲੈਣ ਦੀ ਕੋਸ਼ਿਸ਼ ਨਾ ਕਰੇ, ਵਰਨਾ ਗੰਭੀਰ ਸਿੱਟੇ ਭੁਗਤਣੇ ਪੈਣਗੇ।

ਸ਼ਰਾਬ ਦਾ ਧੰਦਾ ਕਰਨ ਵਾਲੇ ਬਹੁਤੇ ਠੇਕੇਦਾਰਾਂ ਨੇ ਇਸ ਕੰਮ ਤੋਂ ਟਾਲਾ ਕਰ ਲਿਆ। ਖਾੜਕੂਆਂ ਵੱਲੋਂ ਕਈ ਥਾਈਂ ਸ਼ਰਾਬ ਦੇ ਠੇਕੇ 'ਤੇ ਕੰਮ ਕਰਨ ਵਾਲੇ ਕਰਿੰਦੇ ਵੀ ਮਾਰੇ ਗਏ ਪਰ ਕਰਿੰਦੇ ਦਾ ਮਾਰਿਆ ਜਾਣਾ ਠੇਕੇਦਾਰ ਲਈ ਕੋਈ ਮਾਇਨੇ ਨਹੀਂ ਸੀ ਰੱਖਦਾ। ਉਸ ਦੇ ਮਰ ਜਾਣ ਤੋਂ ਬਾਅਦ ਠੇਕੇ 'ਤੇ ਨੌਕਰੀ ਕਰਨ ਵਾਸਤੇ ਹੋਰ ਬਥੇਰੇ ਬੇਰੁਜ਼ਗਾਰ ਮਿਲ ਜਾਂਦੇ ਸਨ।

ਪੰਜਾਬ ਸਰਕਾਰ ਦੇ ਆਬਕਾਰੀ ਵਿਭਾਗ ਦਾ ਠੇਕੇਦਾਰ ਮਿਸ਼ਰਾ ਸੀ। ਪਟਿਆਲਾ ਸ਼ਹਿਰ 'ਚ 22 ਨੰਬਰ ਫ਼ਾਟਕ 'ਤੇ ਪੰਜਾਬ ਸਰਕਾਰ ਵੱਲੋਂ ਇਕ ਸਮਾਗਮ ਵਿਚ ਭਾਰੀ ਇਕੱਠ ਕੀਤਾ ਗਿਆ ਸੀ, ਜਿਸ ਵਿਚ ਬੇਅੰਤੇ ਦੀ ਸਰਕਾਰ ਦੀਆਂ ਪ੍ਰਾਪਤੀਆਂ ਦੇ ਸੋਹਿਲੇ ਗਾਏ ਜਾ ਰਹੇ ਸਨ। ਇਸ ਇਕੱਠ ਵਿਚ ਗਾਉਣ ਤੇ ਨੱਚਣ ਵਾਲੇ ਕੰਜਰ ਤੇ ਕੰਜਰੀਆਂ ਵੀ ਆਏ ਸਨ। ਉਹਨਾਂ ਦੇ ਇਸ ਕੰਜਰਖਾਨੇ ਨੂੰ ਵੇਖਣ-ਸੁਣਨ ਵਾਲਿਆਂ ਦੀ ਬਹੁਤ ਭੀੜ ਸੀ। ਇਸ ਭੀੜ ਦੇ ਵਿਚ ਖਾੜਕੂ ਯੋਧੇ ਵੀ ਛਿਪ ਕੇ ਬੈਠੇ ਸਨ, ਜੋ ਆਪਣੇ ਸ਼ਿਕਾਰ ਦੀ ਭਾਲ ਵਿਚ ਸਨ। ਸਟੇਜ ਸਕੱਤਰ ਨੇ ਮਾਈਕ ਤੋਂ ਐਲਾਨ ਕੀਤਾ ਕਿ ਸਾਡੇ ਅੱਜ ਦੇ ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਮਿਸ਼ਰਾ ਜੀ ਹਨ, ਜੋ ਆਪਣੇ ਵਿਚਾਰ ਤੁਹਾਡੇ ਨਾਲ ਸਾਂਝੇ ਕਰਨਗੇ। ਇਹ ਬੜੇ ਬਹਾਦਰ ਹਨ, ਇਹਨਾਂ ਦਾ ਅੱਜ

ਸਰਕਾਰ ਵੱਲੋਂ ਡਿਪਟੀ ਕਮਿਸ਼ਨਰ ਸਾਹਿਬ ਸਨਮਾਨ ਕਰਨਗੇ। ਇਹ ਉਹ ਸ਼ਖ਼ਸ ਹਨ ਜਿਨ੍ਹਾਂ ਦੀ ਦਲੇਰੀ ਸਦਕਾ ਪੰਜਾਬ ਸਰਕਾਰ ਦਾ ਆਬਕਾਰੀ ਵਿਭਾਗ (ਸ਼ਰਾਬ ਮਹਿਕਮਾ) ਵੱਡੀਆਂ ਮੱਲਾਂ ਮਾਰਨ ਵਿਚ ਕਾਮਯਾਬ ਰਿਹਾ ਹੈ।

ਮਿਸ਼ਰਾ ਸੋਫ਼ੇ ਤੋਂ ਉੱਠਿਆ ਤੇ ਇਧਰ-ਉਧਰ ਵੇਖ ਕੇ ਮਾਈਕ ਨੂੰ ਆਪਣੇ ਹੱਥਾਂ ਨਾਲ ਸੈੱਟ ਕਰਨ ਲੱਗ ਪਿਆ। ਮਿਸ਼ਰਾ ਗੰਜੇ ਸਿਰ 'ਤੇ ਹੱਥ ਫੇਰ ਤੇ ਆਪਣੀ ਟਾਈ ਨੂੰ ਸੂਤ ਕਰਦਾ ਹੋਇਆ ਬੋਲਣ ਲੱਗਾ, "ਪਿਆਰੇ ਭਾਈਓ ਔਰ ਬਹਿਨੋਂ, ਜੈ ਹਿੰਦ। ਆਪ ਜਾਨਤੇ ਹੋ ਕਿ ਅੱਤਵਾਦ ਕਾ ਮੁਕਾਬਲਾ ਹਮ ਬਹਾਦਰੀ ਕੇ ਸਾਥ ਕਰ ਸਕਦੇ ਹੈਂ। ਸ਼ੇਰੇ-ਪੰਜਾਬ ਬਿਅੰਤ ਸਿੰਘ ਹੀ ਆਪ ਕੇ, ਹਮਾਰੇ ਸਾਥ ਹੈਂ। ਹਮੇਂ ਕਭੀ ਭੀ ਦਹਿਸ਼ਤਪਸੰਦੋਂ ਸੇ ਡਰਨਾ ਨਹੀਂ ਚਾਹੀਏ। ਏਕ ਸਾਲ ਪਹਿਲੇ ਕੀ ਬਾਤ ਹੈ ਜਬ ਦਹਿਸ਼ਤਪਸੰਦੋਂ ਕੀ ਧਮਕੀ ਸੇ ਡਰਤੇ ਹੂਏ ਬਹੁਤ ਸੇ ਲੋਗ ਸ਼ਰਾਬ ਕਾ ਠੇਕਾ ਲੇਨੇ ਸੇ ਡਰ ਕਰ ਭਾਗ ਗਏ ਥੇ। ਹਮ ਨੇ ਪੰਜਾਬ ਆਬਕਾਰੀ ਵਿਭਾਗ ਸੇ ਪੂਰੇ ਪੰਜਾਬ ਕਾ ਠੇਕਾ ਲੀਆ ਥਾ। ਮੁਝੇ ਠੇਕਾ ਲੇਨੇ ਸੇ ਬਹੁਤ ਸਾ ਲਾਭ ਹੂਆ ਹੈ। ਹਮਾਰਾ ਖਾੜਕੂਆਂ ਨੇ ਕਿਆ ਬਿਗਾੜ ਲੀਆ ਹੈ। ਹਮ ਭੀ ਆਪ ਕੇ ਸਾਹਮਨੇ ਖੜੇ ਹੈਂ। ਆਗੇ ਸੇ ਭੀ ਹਮ ਪੰਜਾਬ ਮੇਂ ਸ਼ਰਾਬ ਕੇ ਠੇਕੇ ਲੇਂਗੇ। ਖਾੜਕੂ ਆਜ ਤਕ ਹਮਾਰਾ ਕੁਛ ਨਹੀਂ ਬਿਗਾੜ ਸਕੇ।"

ਤੇ ਮਿਸ਼ਰਾ ਦੇ ਚਮਚਿਆਂ ਨੇ ਸਟੇਜ ਤੋਂ ਤਾੜੀਆਂ ਵਜਾਈਆਂ ਤੇ ਇਕੱਠ 'ਚੋਂ ਭੀੜ ਨੇ ਵੀ ਤਾੜੀਆਂ ਵਜਾਈਆਂ। ਤਾੜੀਆਂ ਦੀ ਤੜ-ਤੜਾਕ ਬੰਦ ਹੋਈ, ਇਸ ਤੋਂ ਪਹਿਲਾਂ ਕਿ ਪੰਜਾਬ ਸਰਕਾਰ ਦੇ ਆਬਕਾਰੀ ਵਿਭਾਗ ਦਾ ਠੇਕੇਦਾਰ ਮਿਸ਼ਰਾ ਅੱਗੋਂ ਕੁਝ ਹੋਰ ਬੋਲਦਾ, ਸਾਹਮਣੇ ਬੈਠੇ ਦੋ ਨੌਜਵਾਨਾਂ ਨੇ ਸਟੇਜ ਵੱਲ ਪਿਸਤੌਲ ਸਿੱਧੇ ਤਾਣ ਲਏ ਤੇ ਠਾਹ-ਠਾਹ-ਠਾਹ ਕਰਦੀਆਂ ਗੋਲੀਆਂ ਮਿਸ਼ਰਾ ਦੀ ਹਿੱਕ ਵਿਚ ਮਾਰੀਆਂ। ਮਿਸ਼ਰਾ ਕੰਡ ਪਰਨੇ ਸਟੇਜ 'ਤੇ ਉਲਟ ਕੇ ਡਿੱਗ ਪਿਆ, ਉਸ ਦਾ ਲਹੂ ਸਟੇਜ 'ਤੇ ਵਿਛੀਆਂ ਚਿੱਟੀਆਂ ਚਾਦਰਾਂ ਨੂੰ ਰੰਗਣ ਲੱਗਾ। ਸਟੇਜ ਉੱਤੇ ਮਿਸ਼ਰਾ ਦੇ ਸੱਜੇ-ਖੱਬੇ ਬੈਠੇ ਉਸ ਦੀ ਮਹਿਮਾਨ ਨਿਵਾਜ਼ੀ ਕਰਨ ਵਾਲਿਆਂ ਨੇ ਸਟੇਜ ਤੋਂ ਭੱਜ ਕੇ ਜਾਨਾਂ ਬਚਾਈਆਂ। ਜਦੋਂ ਸਮਾਗਮ ਵੇਖਣ ਆਈ ਭੀੜ ਭੱਜੀ ਤਾਂ ਉਹਨਾਂ ਵਿਚ ਹੀ ਅਖਾੜੇ ਵਾਲਿਆਂ ਦੇ ਸਾਜ਼ੀ ਸਾਜ਼ ਛੱਡ ਕੇ ਤੇ ਗਾਉਣ ਵਾਲੇ (ਕੰਜਰ-ਕੰਜਰੀਆਂ) ਵੀ ਭੱਜ ਗਏ। ਪੁਲਿਸ ਨੂੰ ਭਗਦੜ ਵਿਚ ਪਤਾ ਹੀ ਨਾ ਲੱਗਾ ਕਿ ਗੋਲੀਆਂ ਚਲਾਉਣ ਵਾਲੇ ਕਿਧਰ ਚਲੇ ਗਏ। ਪੁਲਿਸ ਵਾਲੇ ਮਿਸ਼ਰਾ ਨੂੰ ਗੱਡੀ ਵਿਚ ਪਾ ਕੇ ਹਸਪਤਾਲ ਲੈ ਗਏ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਦੋ ਸਿੰਘਾਂ, ਸੁਖਾ ਤੇ ਜੁਗਨੂੰ ਨੇ ਖਾੜਕੂ ਸਿੰਘਾਂ ਨੂੰ ਵੰਗਾਰਨ ਵਾਲੇ, ਪੰਜਾਬ ਦੇ ਲੋਕਾਂ ਦੇ ਦੁਸ਼ਮਣ,

ਸਮਾਜ-ਸੁਧਾਰ ਦੇ ਦੁਸ਼ਮਣ ਮਿਸ਼ਰਾ ਨੂੰ ਗੋਲੀਆਂ ਮਾਰ ਕੇ ਫੁੰਡ ਦਿੱਤਾ ਤੇ ਭੀੜ ਵਿਚ ਅਲੋਪ ਹੋ ਗਏ।

ਅਗਲੇ ਦਿਨ ਦੀਆਂ ਅਖ਼ਬਾਰਾਂ ਵਿਚ ਮੁੱਖ ਖ਼ਬਰ ਸੀ—

ਪਟਿਆਲਾ ਵਿਚ ਪੰਜਾਬ ਆਬਕਾਰੀ ਵਿਭਾਗ ਦੇ ਮਿਸ਼ਰਾ ਦੀ ਖਾੜਕੂਆਂ ਵੱਲੋਂ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ ਗਈ। ਦਹਿਸ਼ਤਪਸੰਦਾਂ ਦੀ ਪੁਲਿਸ ਵੱਲੋਂ ਵੱਡੇ ਪੱਧਰ 'ਤੇ ਤਲਾਸ਼ ਕੀਤੀ ਜਾ ਰਹੀ ਹੈ।

### ਜੁਗਨੂੰ ਕੌਣ ਸੀ ?

ਜੁਗਨੂੰ ! ਮਾਤਾ ਪਿਤਾ ਵੱਲੋਂ ਰੱਖਿਆ ਗਿਆ ਪਿਆਰ ਨਾਲ ਛੋਟਾ ਨਾਂ ਸੀ। ਅਸਲ 'ਚ ਪੂਰਾ ਨਾਂ ਗੁਰਬੀਰ ਸਿੰਘ ਸੀ। ਗੁਰਬੀਰ ਸਿੰਘ ਦਾ ਪਿਤਾ ਪੁਲਿਸ ਅਫ਼ਸਰ ਸੀ। ਕਿਹਾ ਜਾਂਦਾ ਹੈ ਕਿ ਉਹ ਪੰਜਾਬ ਪੁਲਿਸ ਵਿਚ ਬ੍ਰਾਹਮਣਵਾਦੀ ਸਰਕਾਰ ਹਿੰਦ ਹਕੂਮਤ ਦੀ ਨੌਕਰੀ ਕਰਦਾ ਸੀ। ਗੁਰਬੀਰ ਸਿੰਘ ਬੇਹੱਦ ਸੋਹਣੀ ਸੂਰਤ ਵਾਲਾ ਉੱਚਾ-ਲੰਬਾ ਖ਼ੂਬਸੂਰਤ ਨੌਜਵਾਨ ਸੀ, ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਪੜ੍ਹਦਾ ਸੀ, ਜਿਥੇ ਉਸ ਦੀ ਖਾੜਕੂ ਸਿੰਘਾਂ ਨਾਲ ਜਾਣ-ਪਛਾਣ ਹੋ ਗਈ ਤੇ ਉਹ ਸਿੱਖਾਂ ਦੇ ਕੌਮੀ ਸੰਘਰਸ਼ ਵੱਲ ਖਿੱਚਿਆ ਗਿਆ। ਗੁਰਬੀਰ ਸਿੰਘ ਜੁਗਨੂੰ ਪਿਤਾ ਤੋਂ ਉਲਟ ਗੁਪਤ ਤੌਰ 'ਤੇ ਸਿੱਖ ਸੰਘਰਸ਼ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਖਾੜਕੂ ਸਿੰਘਾਂ ਨਾਲ ਸੇਵਾ ਕਰਨ ਲੱਗਾ। ਉਸ ਦੇ ਜਾਣਕਾਰਾਂ ਵੱਲੋਂ ਕਿਹਾ ਜਾਂਦਾ ਹੈ ਕਿ ਉਹ ਬੜਾ ਦਲੇਰ ਸੂਰਮਾ ਸੀ। ਜਿਸ ਦਿਨ ਪਟਿਆਲਾ ਦੇ 22 ਨੰਬਰ ਰੇਲਵੇ ਫ਼ਾਟਕ ਦੇ ਨੇੜੇ ਪੰਜਾਬ ਸਰਕਾਰ ਦੇ ਆਬਕਾਰੀ ਵਿਭਾਗ ਦੇ ਠੇਕੇਦਾਰ ਮਿਸ਼ਰਾ ਵੱਲੋਂ ਇਕ ਸਮਾਗਮ ਦੌਰਾਨ ਸਟੇਜ ਤੋਂ ਇਹ ਐਲਾਨ ਕੀਤਾ ਗਿਆ ਕਿ ਮੈਂ ਪੰਜਾਬ ਦੇ ਸ਼ਰਾਬ ਦੇ ਠੇਕੇ ਲਏ ਤੇ ਮੈਨੂੰ ਬਹੁਤ ਨਫ਼ਾ ਹੋਇਆ। ਅੱਤਵਾਦੀਆਂ (ਖਾੜਕੂਆਂ) ਮੇਰਾ ਕੀ ਵਿਗਾੜ ਲਿਆ ਤਾਂ ਉਸ ਵੇਲੇ ਦਰਸ਼ਕਾਂ ਤੋਂ ਤਾੜੀਆਂ ਵਜਾ ਰਿਹਾ ਸੀ ਤਾਂ ਇਸੇ ਸਮੇਂ ਗੁਰਬੀਰ ਸਿੰਘ ਜੁਗਨੂੰ ਅਤੇ ਸੁਖਦੇਵ ਸਿੰਘ ਸੁੱਖਾ ਭਾਊ ਡਾਕਟਰ ਨੇ (ਜਿਵੇਂ ਕਦੇ ਲੰਡਨ ਵਿਚ ਇਕ ਇਕੱਠ ਵਿਚ ਜਲ੍ਹਿਆਂਵਾਲੇ ਬਾਗ਼ ਦੇ 13 ਅਪ੍ਰੈਲ 1919 ਦੇ ਖ਼ੂਨੀ ਸਾਕੇ, ਪੰਜਾਬੀਆਂ ਦੇ ਕਤਲੇਆਮ ਦੇ ਮੁੱਖ ਦੋਸ਼ੀ ਅੰਗਰੇਜ਼ ਅਫ਼ਸਰ ਸਰ ਮਾਈਕਲ ਓਡਵਾਇਰ ਨੇ ਕਿਹਾ ਸੀ ਕਿ ਉਸ ਨੇ ਪੰਜਾਬ ਵਿਚ ਆਜ਼ਾਦੀ ਦੀ ਲਹਿਰ ਨੂੰ ਦਬਾ ਕੇ ਰੱਖਿਆ, ਜਲ੍ਹਿਆਂਵਾਲੇ ਬਾਗ਼ ਵਿਚ ਗੋਲੀਆਂ ਮਾਰ ਕੇ ਬਾਗ਼ੀ ਸਿੱਖਾਂ, ਪੰਜਾਬੀਆਂ ਨੂੰ ਸਦਾ ਲਈ ਠੰਡਾ ਕਰ ਦਿੱਤਾ, ਮੇਰਾ ਕਿਸੇ ਭਾਰਤੀ ਨੇ ਕੀ ਵਿਗਾੜ ਲਿਆ। ਮੈਂ ਚਾਹੁੰਦਾ ਹਾਂ ਮੈਨੂੰ ਫਿਰ ਪੰਜਾਬ, ਭਾਰਤ ਵਿਚ ਅੰਗਰੇਜ਼ ਹਕੂਮਤ ਦੇ ਖ਼ਿਲਾਫ਼ ਵਧ ਰਹੀ ਬਗ਼ਾਵਤ ਨੂੰ ਦਬਾਉਣ

ਲਈ ਦੁਬਾਰਾ ਭੇਜਿਆ ਜਾਵੇ। ਤਾਂ ਇਸ ਵਕਤ ਸ. ਊਧਮ ਸਿੰਘ ਸੁਨਾਮ ਨੇ ਉਸ ਦੀ ਹਿੱਕ ਵਿਚ ਪਿਸਤੌਲ ਨਾਲ ਗੋਲੀਆਂ ਮਾਰ ਕੇ ਪੰਜਾਬ ਦੀ ਬਜਾਏ ਅਗਲੇ ਜਹਾਨ ਵਿਚ ਭੇਜ ਦਿੱਤਾ ਸੀ) ਸਮਾਗਮ ਵਿਚ ਬੈਠਿਆਂ ਨੇ ਉੱਠ ਕੇ ਮਿਸ਼ਰਾ ਦੀ ਛਾਤੀ ਨੂੰ ਗੋਲੀਆਂ ਮਾਰ ਕੇ ਛਲਣੀ ਕਰ ਦਿੱਤਾ ਸੀ ਤੇ ਅਗਲਾ ਸ਼ਬਦ ਉਸ ਦੇ ਮੂੰਹ ਵਿਚੋਂ ਡਾਡ ਮਾਰ ਕੇ ਨਿਕਲਿਆ ਸੀ ਜਦੋਂ ਛਾਤੀ ਵਿਚ ਸਿੰਘਾਂ ਨੇ ਗੋਲੀਆਂ ਮਾਰੀਆਂ, 'ਮਾਰ ਤਾ ਓਏ'। ਤਾਂ ਸਟੇਜ ਉੱਤੇ ਹੀ ਕੰਡ ਪਰਨੇ ਡਿੱਗ ਪਿਆ ਸੀ।

ਇਸ ਮਿਸ਼ਰਾ ਕਾਂਡ ਦੀਆਂ ਪੈੜਾਂ ਦੱਬਦੀ ਪੰਜਾਬ ਪੁਲਿਸ ਕੁਝ ਸਮਾਂ ਬਾਅਦ ਪੰਜਾਬੀ ਯੂਨੀਵਰਸਿਟੀ ਪਟਿਆਲਾ 'ਚ ਪਹੁੰਚ ਗਈ। ਪੁਲਿਸ ਸੀ.ਆਈ.ਡੀ. ਨੇ ਉੱਚੇ ਲੰਬੇ ਨੌਜਵਾਨ ਦੀ ਪਛਾਣ ਕਰ ਲਈ ਸੀ। ਗੁਰਬੀਰ ਸਿੰਘ ਜੁਗਨੂੰ ਅਤੇ ਸੁਖਦੇਵ ਸਿੰਘ ਸੁੱਖਾ ਭਾਊ ਸੰਗਤਪੁਰੀਆ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਹੋਸਟਲ ਦੀ ਦੂਜੀ ਮੰਜ਼ਿਲ 'ਚ ਬੈਠੇ ਸਨ। ਸਿਵਲ ਵਰਦੀ ਵਿਚ ਪੰਜਾਬ ਪੁਲਿਸ ਨੇ ਜਾ ਕੇ ਜੁਗਨੂੰ ਨੂੰ ਜੱਫਾ ਮਾਰ ਲਿਆ ਤੇ ਬਾਹਵਾਂ ਫੜ ਲਈਆਂ। ਲਾਗੇ ਹੋਰ ਵੀ ਵਿਦਿਆਰਥੀ ਸਨ, ਜੋ ਇਧਰ-ਉਧਰ ਨੱਸ ਉੱਠੇ ਤਾਂ ਜੁਗਨੂੰ ਨੇ ਇਸ਼ਾਰਾ ਕੀਤਾ ਕਿ ਡਾਕਟਰ ਨਿਕਲ ਜਾਹ। ਸੁੱਖਾ ਉਸ ਦੇ ਕੋਲ ਹੀ ਬੈਠਾ ਸੀ ਜੋ ਗੁਰਬੀਰ ਸਿੰਘ ਜੁਗਨੂੰ ਦੇ ਮੁਕਾਬਲੇ ਕੱਦ ਦਾ ਛੋਟਾ ਤੇ ਕਲੀਨ ਸ਼ੇਵ ਹੋਣ ਕਰਕੇ ਬੱਚਾ ਜਿਹਾ ਲੱਗਦਾ ਸੀ, ਉਹ ਖਿਸਕ ਗਿਆ। ਪੁਲਿਸ ਉਸ ਨੂੰ ਪਛਾਣ ਨਾ ਸਕੀ। ਪੰਜਾਬ ਪੁਲਿਸ ਵਾਲਿਆਂ ਜੁਗਨੂੰ ਨੂੰ ਭਾਰੀ ਤਸੀਹੇ ਦਿੱਤੇ ਤੇ ਖਾੜਕੂ ਤੇ ਅਸਲਾ ਫੜਾਉਣ ਲਈ ਕਹਿੰਦੀ ਰਹੀ, ਪਰ ਉਸ ਸੂਰਮੇ ਨੇ ਜਥੇਬੰਦੀ ਦਾ ਕੋਈ ਭੇਤ ਨਾ ਦਿੱਤਾ। ਜੁਗਨੂੰ ਨੂੰ ਕੁਝ ਦਿਨਾਂ ਪਿੱਛੋਂ ਪੰਜਾਬ ਪੁਲਿਸ ਨੇ ਝੂਠੇ ਪੁਲਿਸ ਮੁਕਾਬਲੇ ਵਿਚ ਸ਼ਹੀਦ ਕਰ ਦਿੱਤਾ।

ਕਹਿੰਦੇ ਹਨ ਕਿ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਪੈਂਦੀਆਂ ਪਰ ਸੋਚਿਆਂ ਪਤਾ ਲੱਗਦਾ ਹੈ ਕਿ ਕਦੇ ਇਸ ਤਰ੍ਹਾਂ ਹੋ ਜਾਂਦਾ ਹੈ। ਇਕ ਮਿਆਨ ਵਿਚ ਦੋ ਤਲਵਾਰਾਂ ਪੈ ਜਾਂਦੀਆਂ ਹਨ। ਪਿਤਾ ਹਿੰਦੁਸਤਾਨ ਦੀ ਬ੍ਰਾਹਮਣਵਾਦੀ ਸੋਚ ਦੀ ਮਾਲਕ ਸਰਕਾਰ ਦੀ ਪੰਜਾਬ ਪੁਲਿਸ ਦੀ ਨੌਕਰੀ ਕਰਦਾ ਸੀ, ਜਿਸ ਦਾ ਉਦੇਸ਼ ਸਿੱਖਾਂ ਨੂੰ ਗ਼ੁਲਾਮ ਬਣਾ ਕੇ ਰੱਖਣਾ ਹੈ, ਪੁੱਤਰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸਿੰਘਾਂ ਨਾਲ ਸਿੱਖ ਕੌਮ ਦੀ ਆਜ਼ਾਦੀ ਲਈ ਲੜ ਰਿਹਾ ਸੀ। ਉਹ ਵੀ ਹਿੰਦ ਹਕੂਮਤ ਦੇ ਖ਼ਿਲਾਫ਼।

ਇਸ ਨੂੰ ਕਿਹਾ ਜਾਂਦਾ ਹੈ ਇਕ ਮਿਆਨ ਦੋ ਤਲਵਾਰਾਂ।



# ਜਬਰ ਵਿਰੋਧੀ ਫ਼ਰੰਟ, ਕਾਮਰੇਡ ਸੂਰਮਿਆਂ ਵੱਲੋਂ ਸਿੱਖ ਸੰਘਰਸ਼ ਦਾ ਡਟਵਾਂ ਵਿਰੋਧ

ਹਿੰਦੁਸਤਾਨ ਦੇ ਕਈ ਸੂਬਿਆਂ ਅੰਦਰ ਨਕਸਲੀ ਹਥਿਆਰਬੰਦ ਜਦੋ-ਜਹਿਦ ਚੱਲ ਰਿਹੀ ਹੈ। ਕਦੇ ਇਹ ਨਕਸਲੀ ਖਾੜਕੂ ਹਥਿਆਰਬੰਦ ਲਹਿਰ ਪੰਜਾਬ ਅੰਦਰ ਵੀ ਚੱਲੀ ਸੀ। ਆਮ ਹਾਲਤਾਂ ਵਿਚ ਇਸ ਦਾ ਨਿਸ਼ਾਨਾ ਜ਼ਿਮੀਂਦਾਰਾ ਸਿਸਟਮ ਹੀ ਰਿਹਾ ਹੈ ਤੇ ਇਹ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਦਲਿਤਾਂ ਵਿਚ ਵੰਡਣ ਦੀ ਵਕਾਲਤ ਕਰਦੇ ਰਹੇ। ਜਿਸ ਨੂੰ ਬਰਾਬਰੀ ਸਮਾਜ ਇਨਕਲਾਬ ਦਾ ਨਾਂ ਦਿੰਦੇ ਰਹੇ। ਇਹ ਨਕਸਲੀ ਕਾਮਰੇਡ ਜਾਗੀਰਦਾਰੀ ਸੋਚ ਦੇ ਵਿਰੋਧੀ ਦੱਸਦੇ ਸਨ। ਇਹਨਾਂ ਸੂਰਮਿਆਂ ਨੂੰ ਜ਼ਿਮੀਂਦਾਰ ਦੀ ਸਖ਼ਤ ਮਿਹਨਤ ਤੇ ਭੁੱਖੇ ਤਿਹਾਏ ਰਹਿ ਕੇ ਬਣਾਈ 20-30 ਕਿੱਲੇ ਜ਼ਮੀਨ ਤਾਂ ਨਜ਼ਰ ਆਉਂਦੀ ਸੀ, ਜਿਸ ਵਿਚ ਇਹ ਦਲਿਤਾਂ ਦਾ ਕੁਦਰਤੀ ਹੱਕ ਸਮਝਦੇ ਸਨ, ਉਸ ਨੂੰ ਵੰਡਣ ਲਈ ਇਹਨਾਂ ਜ਼ਿਮੀਂਦਾਰਾਂ ਉੱਤੇ ਹਮਲੇ ਕਰਨੇ ਸ਼ੁਰੂ ਕੀਤੇ ਪਰ ਇਹਨਾਂ ਦੀ ਸ਼ਹਿਰਾਂ ਦੀ ਅਰਬਾਂ-ਖ਼ਰਬਾਂ ਦੀ ਇੰਡਸਟਰੀ 'ਤੇ ਨਿਗ੍ਹਾ ਨਹੀਂ ਸੀ ਜਾਂਦੀ ਤੇ ਇਹ ਆਪਣੇ ਆਪ ਨੂੰ ਕਾਮਰੇਡ ਸਦਵਾਉਂਦੇ ਸਨ। ਇਹ ਕੁਝ ਲੈਨਿਨ ਦੇ ਪੈਰੋਕਾਰ ਅਤੇ ਕੁਝ ਮਾਰਕਸ ਦੇ ਪੈਰੋਕਾਰ ਅਖਵਾਉਂਦੇ ਹਨ। ਪੰਜਾਬ ਅੰਦਰ ਬਾਦਲ ਸਰਕਾਰ ਵੇਲੇ ਇਹਨਾਂ ਹਥਿਆਰਬੰਦ ਖਾੜਕੂਆਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਵੀ ਮਾਰਿਆ ਗਿਆ। ਪੰਜਾਬ ਦੀ ਨਕਸਲੀ ਲਹਿਰ ਦੇ ਨੌਜਵਾਨ ਖਾੜਕੂਆਂ ਨੂੰ ਗਹੁ ਨਾਲ ਵੇਖਿਆ ਜਾਵੇ ਤਾਂ ਉਹਨਾਂ ਵਿਚ ਬਹੁਤੇ ਕਾਲਜਾਂ ਦੇ ਵਿਦਿਆਰਥੀ ਸਨ ਜੋ ਕਾਮਰੇਡਾਂ ਦੇ ਕਾਲਜਾਂ ਵਿਚ ਕੀਤੇ ਜਾਂਦੇ ਪ੍ਰਚਾਰ, ਡਰਾਮੇ, ਰੈਲੀਆਂ ਤੋਂ ਪ੍ਰਭਾਵਿਤ ਹੋ ਕੇ ਨਕਸਲੀ ਲਹਿਰ ਦੇ ਹਥਿਆਰਬੰਦ ਸੰਘਰਸ਼ ਵੱਲ ਆਏ ਸਨ। ਕਿਉਂਕਿ ਸਿੱਖ ਗੱਭਰੂਆਂ ਨੂੰ ਸਿੱਖੀ ਵਿਰਸੇ ਨਾਲ ਜੋੜਨ ਲਈ ਸਿੱਖ ਜਥੇਬੰਦੀਆਂ ਤੇ ਸਿੱਖ ਆਗੂਆਂ ਵੱਲੋਂ ਨਾ ਤਾਂ ਕੋਈ ਸੇਧ ਦਿੱਤੀ ਜਾਂਦੀ ਸੀ ਤੇ ਨਾ ਹੀ ਕੋਈ ਉਪਰਾਲਾ ਕੀਤਾ ਜਾਂਦਾ ਸੀ। ਜਦੋਂ 13 ਅਪ੍ਰੈਲ 1978 ਨੂੰ ਨਕਲੀ ਨਿਰੰਕਾਰੀਆਂ ਵੱਲੋਂ ਵਿਸਾਖੀ ਦੇ ਦਿਹਾੜੇ ਸ੍ਰੀ ਅੰਮ੍ਰਿਤਸਰ ਦੀ ਧਰਤੀ 'ਤੇ 13 ਸਿੰਘਾਂ ਨੂੰ ਸ਼ਹੀਦ ਕਰ ਦਿੱਤਾ

ਗਿਆ, ਹਿੰਦ ਹਕੂਮਤ ਅਤੇ ਪੰਜਾਬ ਦੀ ਬਾਦਲ ਸਰਕਾਰ ਨਿਰੰਕਾਰੀ ਕਾਤਲ ਟੋਲੇ ਅਤੇ ਉਸ ਦੇ ਮੁਖੀ ਗੁਰਬਚਨੇ ਨਿਰੰਕਾਰੀ ਨੂੰ ਸਜ਼ਾ ਦੇਣ ਦੀ ਥਾਂ ਉਸ ਦੇ ਪੱਖ ਵਿਚ ਭੁਗਤੀ ਤਾਂ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਭਾਈ ਅਮਰੀਕ ਸਿੰਘ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਿੱਖ ਨੌਜਵਾਨਾਂ ਦੀ ਅਗਵਾਈ ਕਰਨ ਲਈ ਸਾਹਮਣੇ ਆਏ ਤਾਂ ਆਮ ਸਿੱਖ ਨੌਜਵਾਨਾਂ ਦੇ ਨਾਲ-ਨਾਲ ਜਿਹੜੇ ਸਿੱਖ ਨੌਜਵਾਨ ਨਕਸਲਬਾੜੀ ਵਿਚਾਰਧਾਰਾ/ਲਹਿਰ ਵਿਚ ਸ਼ਾਮਲ ਹੋਏ ਸਨ, ਉਹ ਮਾਰਕਸ ਤੇ ਲੈਨਿਨ ਦੀ ਨਾਸਤਿਕਤਾ ਦੀ ਜੂਠ ਲਾਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਵਿਚ ਰਲੇ। ਸਿੱਖ ਗੱਭਰੂ ਲਾਲ ਝੰਡੇ ਤੇ ਡਰਾਮੇ-ਰੈਲੀਆਂ ਦਾ ਖਹਿੜਾ ਛੱਡ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ, ਖੰਡੇ-ਬਾਟੇ ਦੀ ਪਾਹੁਲ ਛਕ ਕੇ ਸਿੰਘ ਸਜ ਗਏ ਤੇ ਸਿੱਖ ਸੰਘਰਸ਼ ਦੇ ਵਿਚ ਜਰਨੈਲ ਬਣ ਕੇ ਵਿਚਰੇ। ਇਹ ਨਕਸਲੀ ਕਾਮਰੇਡਾਂ ਵਾਸਤੇ ਬੜੀ ਅਸਹਿ ਗੱਲ ਸੀ। ਉਹਨਾਂ ਸਿੱਖ ਕੌਮ ਦੇ ਹੱਕਾਂ ਦੇ ਸੰਘਰਸ਼ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਜੇ ਤਾਂ ਲਾਲ ਝੰਡੇ ਦੇ ਹੇਠਾਂ ਹਕੂਮਤ ਦੇ ਜਬਰ ਵਿਰੁੱਧ ਨਕਸਲੀ ਸਿੱਖ ਗੱਭਰੂ ਹਥਿਆਰਬੰਦ ਸੰਘਰਸ਼ ਲੜਦੇ ਸਨ ਤਾਂ ਨਾਮ-ਨਿਹਾਦ ਕਾਮਰੇਡ ਨਕਸਲੀਆਂ ਵਾਸਤੇ ਸਭ ਠੀਕ ਸੀ ਤੇ ਜੇ ਸਿੱਖ ਕੌਮ ਦੇ ਆਜ਼ਾਦ ਘਰ ਲਈ ਜੂਨ ਅਤੇ ਨਵੰਬਰ 1984 ਦੇ ਹਿੰਦ ਹਕੂਮਤ ਵੱਲੋਂ ਸਿੱਖ ਕੌਮ ਦੀ ਨਸਲਕੁਸ਼ੀ ਲਈ ਕੀਤੇ ਖ਼ੂਨੀ ਘੱਲੂਘਾਰਿਆਂ ਤੋਂ ਪਿੱਛੋਂ ਸਿੱਖ ਨੌਜਵਾਨਾਂ ਨੇ ਹਥਿਆਰਬੰਦ ਸੰਘਰਸ਼ ਲੜਨਾ ਸ਼ੁਰੂ ਕੀਤਾ ਤਾਂ ਇਹਨਾਂ ਨੇ ਉਸੇ ਹਕੂਮਤੀ ਮਿਸ਼ਨਰੀ ਨਾਲ ਜੱਫੀਆਂ ਪਾਈਆਂ ਜਿਹੜੀ ਨਕਸਲਬਾੜੀਆਂ ਨੂੰ ਦਬਾਉਣ ਲਈ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਸ਼ਹੀਦ ਕਰਦੀ ਰਹੀ ਅਤੇ ਸਿੱਖ ਸੰਘਰਸ਼ ਲੜ ਰਹੇ ਸਿੱਖ ਯੋਧਿਆਂ ਦਾ ਹਰ ਮੁਹਾਜ਼ ਉੱਤੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਉਂਜ ਤਾਂ ਕਾਮਰੇਡ ਨਕਸਲੀ ਆਪਣੇ ਆਪ ਨੂੰ ਜਬਰ ਅਤੇ ਫ਼ਿਰਕਾਪ੍ਰਸਤੀ ਵਿਰੋਧੀ ਫ਼ਰੰਟ ਅਖਵਾਉਂਦੇ ਸਨ। ਵਰਣਨਯੋਗ ਹੈ ਕਿ ਨਕਸਲਬਾੜੀ ਅਜਿਹੀ ਧਿਰ ਹੀ ਹਨ ਜੋ ਸੱਤਾ ਬਦਲੀ ਦੇ ਪਾਰਲੀਮਾਨੀ ਰਾਹ ਨੂੰ ਰੱਦ ਕਰ ਕੇ ਹਥਿਆਰਬੰਦ ਤਾਕਤ ਨਾਲ ਸੱਤਾ ਹਥਿਆਉਣ ਵਿਚ ਯਕੀਨ ਰੱਖਦੀ ਹੈ। ਪਰ ਇਸ ਦੇ ਉਲਟ ਪੰਜਾਬ ਵਿਚ ਖ਼ਾਲਿਸਤਾਨੀ ਖਾੜਕੂ ਲਹਿਰ ਦੇ ਉਭਾਰ ਦੇ ਮੁੱਢਲੇ ਰਣਨੀਤੀ ਪੈਂਤੜੇ ਤੇ ਸੰਕੇਤਾਂ ਤੋਂ ਹੀ ਪੰਜਾਬ ਦੇ ਕਾਮਰੇਡ ਨਕਸਲੀ ਵਿਚਾਰਧਾਰਾ ਦੀਆਂ ਹਮਾਇਤੀ ਧਿਰਾਂ ਵੱਲੋਂ ਸਿੱਖਾਂ ਦੇ ਕੌਮੀ ਘਰ ਖ਼ਾਲਿਸਤਾਨ ਦੇ ਸੰਘਰਸ਼ ਦੇ ਵਿਰੋਧ ਵਿਚ ਖੜੀਆਂ ਹਨ। ਵਿਖਾਵੇ ਦੇ ਤੌਰ 'ਤੇ ਇਹ ਨਕਸਲਬਾੜੀ ਹਮਾਇਤੀ ਗੁੱਟ ਪੰਜਾਬ ਵਿਚ ਸਰਕਾਰੀ ਤੇ ਖਾੜਕੂ ਦੋਵਾਂ ਧਿਰਾਂ ਦੀਆਂ ਹਿੰਸਕ

ਕਾਰਵਾਈਆਂ ਦੀ ਵਿਰੋਧਤਾ ਕਰਨ ਲਈ ਕਈ ਨਕਸਲੀ ਪੱਖੀ ਸਮਾਜਕ ਪਰਚਿਆਂ ਨਾਲ ਜੁੜੀਆਂ ਧਿਰਾਂ ਨੇ ਰਲ ਦੇ ਫ਼ਿਰਕਾਪ੍ਰਸਤੀ ਤੇ ਜਬਰ ਵਿਰੋਧੀ ਫ਼ਰੰਟ ਦੇ ਨਾਂ ਹੇਠ ਲੋਕਾਂ ਨੂੰ ਲਾਮਬੰਦ ਕਰਨ ਦੇ ਯਤਨ ਆਰੰਭ ਕੀਤੇ ਸਨ ਪਰ ਪੰਜਾਬ ਅੰਦਰਲੇ ਸਾਰੇ ਨਕਸਲਬਾੜੀ ਗਰੁੱਪਾਂ ਦੀ ਵੀ ਰਾਏ ਇਕ ਨਹੀਂ ਸੀ। ਇਹਨਾਂ ਵਿਚ ਜਬਰ ਤੇ ਫ਼ਿਰਕਾਪ੍ਰਸਤੀ ਵਿਰੋਧੀ ਫ਼ਰੰਟ ਵਿਚ ਸੁਰਖ਼ ਰੇਖਾ ਅਤੇ ਜਨਤਕ ਲੀਹ ਸਨ। ਜਿਹੜੇ ਨਕਸਲਬਾੜੀ ਇਸ ਤੋਂ ਅੱਡ ਹੋਏ ਸਨ, ਉਹ ਸੀ ਜਨਤਕ ਪੈਗ਼ਾਮ ਮਾਸਿਕ ਪਰਚਾ (ਸਰਕੌਦੀ) ਵਾਲੇ ਕਾਮਰੇਡ ਗੁਰਮੀਤ ਸਿੰਘ ਤੇ ਨਵਦੀਪ ਸਿੰਘ। ਜਨਤਕ ਪੈਗ਼ਾਮ ਗਰੁੱਪ ਪੰਜਾਬ ਅੰਦਰ ਹਿੰਸਕ ਮਾਹੌਲ ਪੈਦਾ ਕਰਨ ਦੀ ਜ਼ਿੰਮੇਵਾਰੀ ਸਰਕਾਰੀ ਧਿਰਾਂ ਉਪਰ ਸੁੱਟਦਾ ਸੀ ਤੇ ਸਿੱਖ ਗੱਭਰੂਆਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰਲ ਦੀ ਨਿਖੇਧੀ ਕਰਦਾ ਸੀ। ਜਨਤਕ ਪੈਗ਼ਾਮ ਗਰੁੱਪ ਦੇ ਸ. ਗੁਰਮੀਤ ਸਿੰਘ ਤੇ ਨਵਦੀਪ ਸਿੰਘ ਬਿੱਟੂ ਵੱਲੋਂ ਡਟ ਕੇ ਸਿੱਖਾਂ ਦੇ ਕੌਮੀ ਸੰਘਰਸ਼ ਦੀ ਹਮਾਇਤ ਕੀਤੀ ਗਈ। ਜਦੋਂ ਪੰਥ ਦੇ ਅਖੌਤੀ ਠੇਕੇਦਾਰਾਂ ਦੀ ਅਖੌਤੀ ਪੰਥਕ ਅਕਾਲੀ ਸਰਕਾਰ ਦੇ ਮੁਖੀ ਸੁਰਜੀਤ ਸਿਹੁੰ ਬਰਨਾਲਾ ਮੁੱਖ ਮੰਤਰੀ ਪੰਜਾਬ ਨੇ ਪੰਜਾਬ ਦੇ ਗਵਰਨਰ ਸਿਧਾਰਥ ਸ਼ੰਕਰ ਰੇਅ ਅਤੇ ਪੰਜਾਬ ਪੁਲਿਸ ਦੇ ਮੁਖੀ ਜੇ.ਐਫ਼. ਰਿਬੈਰੋ ਦੀ ਬੁੱਚੜ ਜੋੜੀ ਨੇ ਘਰਾਂ ਵਿਚੋਂ ਪੁਲਿਸ ਵੱਲੋਂ ਫੜੇ ਗਏ ਸਿੱਖਾਂ ਦੀ ਝੂਠੇ ਪੁਲਿਸ ਮੁਕਾਬਲਿਆਂ ਵਿਚ ਕੀਤੀ ਗਈ ਕਤਲੇਆਮ ਅਤੇ ਆਲਮ ਸੈਨਾ, ਕਾਲੀਆਂ ਬਿੱਲੀਆਂ, ਸੰਤੋਖਾ, ਕਾਲਾ, ਲੱਖਾ ਮਾਰੂਤੀ, ਗੁਰਮੀਤ ਪਿੰਕੀ, ਪੂਹਲਾ ਨਿਹੰਗ, ਚੰਨਾ ਦਿਆਲਗੜ੍ਹ ਵੱਲੋਂ ਸਰਕਾਰੀ ਸ਼ਹਿ ਤੇ ਸਰਪ੍ਰਸਤੀ ਹੇਠ ਪੰਜਾਬ ਅੰਦਰ ਕੀਤੀਆਂ ਜਾ ਰਹੀਆਂ ਨਿਰਦੋਸ਼ਾਂ ਦੀਆਂ ਹੱਤਿਆਵਾਂ, ਲੁੱਟਾਂ-ਖੋਹਾਂ ਅਤੇ ਗ਼ੈਰ-ਇਖ਼ਲਾਕੀ ਕਾਰਵਾਈਆਂ, ਬਲਾਤਕਾਰ ਦੀਆਂ ਘਟਨਾਵਾਂ, ਫ਼ਿਰੌਤੀਆਂ ਵਸੂਲਣੀਆਂ ਤੇ ਖਾੜਕੂਆਂ ਦੇ ਸਿਰ ਮੜ੍ਹਨ ਦੀਆਂ ਕਾਰਵਾਈਆਂ ਨੂੰ ਸੰਨ 1989 ਵਿਚ 'ਪੰਜਾਬ ਦੇ ਗਵਰਨਰ ਸਿਧਾਰਥ ਸ਼ੰਕਰ ਰੇਅ ਦਾ ਖ਼ੂਨੀ ਚਿਹਰਾ' ਦੇ ਨਾਂ ਹੇਠ ਵਾਈਟ ਪੇਪਰ ਪ੍ਰਕਾਸ਼ਤ ਕਰ ਕੇ ਸਰਕਾਰ ਦੇ ਸਿੱਖਾਂ ਉੱਤੇ ਕੀਤੇ ਜਾ ਰਹੇ ਜ਼ੁਲਮਾਂ ਨੂੰ ਨੰਗਿਆਂ ਕੀਤਾ। ਸਿੱਖ ਖਾੜਕੂਆਂ ਦੀ ਗ਼ਲਤ ਨੀਤੀ ਦੀ ਵੀ ਨਿਸ਼ਾਨਦੇਹੀ ਕੀਤੀ ਤੇ ਖਾੜਕੂਆਂ ਦੇ ਦਲੇਰਾਨਾ ਐਕਸ਼ਨਾਂ ਦੀ ਸ਼ਲਾਘਾ ਵੀ ਰੱਜ ਕੇ ਕੀਤੀ। ਫ਼ਰੰਟ ਵਾਲਿਆਂ ਨੇ ਸਰਕਾਰੀ ਜਬਰ ਵਿਰੁੱਧ ਬੋਲਣ-ਲਿਖਣ ਦੀ ਹਿੰਮਤ ਤਾਂ ਕੀ ਕਰਨੀ ਸੀ, ਸਗੋਂ ਸਿੱਖ ਖਾੜਕੂ ਸੰਘਰਸ਼ ਦਾ ਵਿਰੋਧ ਕਰਨ ਲੱਗੇ ਸ਼ਰਮ-ਹਯਾ ਲਾਹ ਕੇ ਪਾਸੇ ਸੁੱਟ ਦਿੰਦੇ ਸਨ। ਇਹਨਾਂ ਕਦੇ ਵੀ ਸਿੱਖ ਸੰਘਰਸ਼ ਦੀ ਹਮਾਇਤ ਨਹੀਂ ਸੀ ਕੀਤੀ। ਜਬਰ ਵਿਰੋਧੀ ਫ਼ਰੰਟ ਨੂੰ ਛੱਡ ਕੇ ਪਾਸੇ ਹੋਏ ਜਨਤਕ ਪੈਗ਼ਾਮ ਗਰੁੱਪ ਦਾ ਕਹਿਣਾ ਸੀ ਕਿ ਉਹਨਾਂ

ਦਾ ਸਰਕਾਰੀ ਜਬਰ, ਹਿੰਸਾ ਦਾ ਵਿਰੋਧ ਤਾਂ ਐਵੇਂ ਰਸਮੀ ਹੀ ਰਹਿ ਗਿਆ ਹੈ, ਅਸਲ 'ਚ ਪ੍ਰਚਾਰ ਦੀ ਧਾਰ ਖ਼ਾਲਿਸਤਾਨੀ ਸੰਘਰਸ਼ ਲੜਨ ਵਾਲੇ ਖਾੜਕੂ ਸਿੰਘਾਂ ਖ਼ਿਲਾਫ਼ ਸੇਧੀ ਗਈ ਸੀ।

ਖਾੜਕੂ ਸਿੰਘਾਂ ਨੇ ਕਈ ਵਾਰ ਇਹ ਦੋਸ਼ ਵੀ ਲਾਏ ਸਨ ਕਿ ਅਖੌਤੀ ਜਬਰ ਵਿਰੋਧੀ ਫ਼ਰੰਟ ਵਾਲੇ ਕਾਮਰੇਡ ਉਹਨਾਂ ਨੂੰ ਫੜਾਉਣ ਲਈ ਪੁਲਿਸ ਕੋਲ ਟਾਊਟੀ ਕਰ ਰਹੇ ਹਨ। ਫ਼ਰੰਟ ਦੇ ਕਾਰਕੁੰਨਾਂ ਦਾ ਕਹਿਣਾ ਸੀ ਕਿ ਖ਼ਾਲਿਸਤਾਨੀ ਦਹਿਸ਼ਤਗਰਦਾਂ ਦੇ ਛੁਪਣ ਟਿਕਾਣੇ ਨਸ਼ਰ ਕਰਨਾ ਵੀ ਫ਼ਰੰਟ ਦੀ ਨੀਤੀ ਦਾ ਹੀ ਹਿੱਸਾ ਸੀ। ਫ਼ਰੰਟ ਦੇ ਕਾਮਰੇਡਾਂ ਦਾ ਆਪਣੇ ਬਿਆਨਾਂ ਵਿਚ ਖਾੜਕੂਆਂ ਨੂੰ ਛੁਟਿਆਉਣ ਲਈ ਵਾਰ-ਵਾਰ ਚੈਲਿੰਜ ਕਰਨਾ। ਜੈਤੋ ਦੇ ਇਲਾਕੇ ਵਿਚ ਭਾਈ ਪ੍ਰਿਤਪਾਲ ਸਿੰਘ ਬਿਸ਼ਨੰਦੀ, ਭਾਈ ਜਸਵਿੰਦਰ ਸਿੰਘ ਭਚੰਗੀ, ਖਾੜਕੂ ਜੋਗਾ ਸਿੰਘ ਬਿਸ਼ਨੰਦੀ ਆਦਿ ਖਾੜਕੂਆਂ ਦੀਆਂ ਤਸਵੀਰਾਂ ਵਾਲੇ ਪੋਸਟਰ ਛਪਵਾ ਕੇ ਕੰਧਾਂ ਨਾਲ ਲਾਉਣੇ, ਖਾੜਕੂਆਂ ਨੂੰ ਕਾਤਲ, ਲੁਟੇਰੇ ਤੇ ਡਰਪੋਕ ਆਦਿ ਲਫ਼ਜ਼ ਵਰਤਣੇ, ਸਟੇਜਾਂ ਤੋਂ ਖਾੜਕੂ ਸਿੰਘਾਂ ਨੂੰ ਵੰਗਾਰਨਾ, ਡਰਾਮਿਆਂ ਵਿਚ ਸਿੱਖਾਂ ਦਾ ਮਖ਼ੌਲ ਉਡਾਉਣਾ, ਸਰਕਾਰੀ ਬੰਦੂਕਾਂ ਆਪਣੀ ਸੁਰੱਖਿਆ ਲਈ ਲੈਣੀਆਂ ਤੇ ਸਰਕਾਰੀ ਗੰਨਮੈਨ ਲੈ ਕੇ ਵੀ ਆਪਣੇ ਆਪ ਨੂੰ ਕਾਮਰੇਡ ਸੂਰਮੇ ਅਖਵਾਉਣਾ ਇਹ ਨਿੱਤ ਦਾ ਸ਼ੁਗਲ ਬਣ ਗਿਆ ਸੀ। ਇਹ ਜਿਥੇ ਵੀ ਡਰਾਮਾ ਕਰਦੇ ਸਨ, ਖ਼ਾਲਿਸਤਾਨੀ ਸਿੰਘਾਂ ਵਿਰੁੱਧ ਪ੍ਰਚਾਰ ਕਰਦੇ ਸਨ ਅਤੇ ਆਪਣੇ ਵਲੰਟੀਅਰਾਂ ਨੂੰ ਉਹਨਾਂ ਦਾ ਮੁਕਾਬਲਾ ਕਰਨ ਲਈ ਤਿਆਰ-ਬਰ-ਤਿਆਰ ਰੱਖਦੇ ਸਨ। ਇਹਨਾਂ ਕਾਮਰੇਡਾਂ ਨੇ ਪੂਰੇ ਪੰਜਾਬ ਅੰਦਰ ਸਿੱਖਾਂ ਦੇ ਖ਼ਾਲਿਸਤਾਨ ਦੇ ਸੰਘਰਸ਼ ਵਿਰੁੱਧ ਮੁਹਿੰਮ ਸ਼ੁਰੂ ਕੀਤੀ ਹੋਈ ਸੀ। ਅਜਨਾਲਾ ਇਲਾਕੇ 'ਚ ਕਾਮਰੇਡ ਹਰਦੇਵ ਛੀਨਾ, ਭਿਖੀਵਿੰਡ (ਜ਼ਿਲ੍ਹਾ ਅੰਮ੍ਰਿਤਸਰ) ਦੇ ਕਾਮਰੇਡ ਬਲਵਿੰਦਰ ਸਿੰਘ, ਉਸ ਦੀ ਪਤਨੀ ਜਗਦੀਸ਼ ਕੌਰ, ਭਰਾ ਰਣਜੀਤ ਸਿੰਘ, ਉਸ ਦੀ ਪਤਨੀ ਬਲਰਾਜ ਕੌਰ, ਕਾਮਰੇਡ ਮੇਜਰ ਸਿੰਘ ਹੁਰਾਂ ਨੇ ਪੰਜਾਬ ਸਰਕਾਰ ਤੋਂ ਹਥਿਆਰ ਲਏ ਹੋਏ ਸਨ ਤੇ ਸਰਕਾਰੀ ਸੁਰੱਖਿਆ ਦੇ ਤਹਿਤ ਖਾੜਕੂਆਂ ਵਿਰੁੱਧ ਕਾਰਵਾਈਆਂ ਕਰ ਰਹੇ ਸਨ। ਆਪਣੇ ਆਪ ਨੂੰ ਵੱਧ ਬਹਾਦਰ ਤੇ ਦੇਸ਼ ਦੀ ਏਕਤਾ ਤੇ ਅਖੰਡਤਾ ਦਾ ਢੰਡੋਰਾ ਪਿੱਟਣ ਲਈ ਇਹ ਲੋਕ ਟੈਲੀਵਿਜਨ 'ਤੇ ਵੀ ਆਪਣੀ ਬਹਾਦਰੀ ਦਾ ਪ੍ਰਚਾਰ ਕਰਦੇ ਸਨ ਤੇ ਕਹਿੰਦੇ ਸਨ ਕਿ ਅਸੀਂ ਕਾਮਰੇਡ ਮੇਜਰ ਸਿਹੁੰ, ਕਾਮਰੇਡ ਬਲਵਿੰਦਰ ਸਿਹੁੰ ਪਾਰਟੀ ਨੀਤੀ ਮੁਤਾਬਕ ਦੇਸ਼ ਦੀ ਏਕਤਾ ਅਖੰਡਤਾ ਦੀ ਰਾਖੀ ਲਈ ਅਤੇ ਸੱਚੇ ਦੇਸ਼ ਭਗਤਾਂ ਵਜੋਂ ਅੱਤਵਾਦੀਆਂ ਦਾ ਮੁਕਾਬਲਾ ਕਰਨ ਲਈ ਆਪਣੇ ਘਰਾਂ ਵਿਚ ਬੰਕਰ ਬਣਾ ਕੇ ਅੱਤਵਾਦੀਆਂ ਦੇ 6 ਹਮਲਿਆਂ ਨੂੰ ਪਛਾੜਿਆ

ਹੈ। ਕਈ ਵਾਰੀ ਤਾਂ ਹਮਲਾਵਰਾਂ ਦੀ ਗਿਣਤੀ 100 ਤੋਂ ਵੀ ਵੱਧ ਜਾਂਦੀ ਸੀ। 35 ਹਮਲਿਆਂ ਦੀਆਂ ਰਿਪੋਰਟਾਂ ਭਿਖੀਵਿੰਡ ਥਾਣੇ ਵਿਚ ਦਰਜ ਹਨ ਅਤੇ ਉਹਨਾਂ ਦੀਆਂ ਨਕਲਾਂ ਕਾਮਰੇਡ ਸਾਥੀਆਂ ਕੋਲ ਮੌਜੂਦ ਹਨ।

ਇਹਨਾਂ ਕਾਮਰੇਡਾਂ ਦਾ ਦੇਸ਼ ਦੇ ਮੀਡੀਏ ਵੱਲੋਂ ਖੁੱਲ੍ਹ ਕੇ ਪ੍ਰਚਾਰ ਕੀਤਾ ਗਿਆ। ਦੋ ਵੱਡੇ ਮੈਗਜ਼ੀਨਾਂ ਫ਼ਰੰਟ ਲਾਈਨ, ਇੰਡੀਆ ਟੂਡੇ, ਸਪਤਾਹਿਕ ਹਿੰਦੁਸਤਾਨ, ਮਨੋਹਰ ਕਹਾਣੀਆਂ, ਮਦਰ ਕਥਾਏਂ ਤੇ ਸਥਾਨਕ ਅਖ਼ਬਾਰਾਂ ਦੇ ਨਾਲ ਦੇਸ਼ ਪੱਧਰ ਦੇ ਅਖ਼ਬਾਰਾਂ ਵਿਚ ਇਹਨਾਂ ਨੂੰ ਬਹਾਦਰਾਂ ਦੇ ਤੌਰ 'ਤੇ ਪੇਸ਼ ਕੀਤਾ ਗਿਆ। ਦੇਸ਼ ਦੇ ਰਾਸ਼ਟਰਪਤੀ ਸ਼ੰਕਰ ਦਿਆਲ ਸ਼ਰਮਾ ਵੱਲੋਂ ਕਾਮਰੇਡ ਬਲਵਿੰਦਰ ਸਿਹੁੰ ਭਿੱਖੀਵਿੰਡ, ਉਸ ਦੀ ਮਾਤਾ ਜਗਦੀਸ਼ ਕੌਰ (ਜਨਵਾਦੀ ਇਸਤਰੀ ਸਭਾ ਦੀ ਆਗੂ), ਰਣਜੀਤ ਸਿਹੁੰ, ਉਸ ਦੀ ਪਤਨੀ ਬਲਰਾਜ ਕੌਰ ਨੂੰ ਅੱਤਵਾਦ ਵਿਰੁੱਧ ਲੜੀ ਲੜਾਈ ਵਿਚ ਵਿਖਾਈ ਬਹਾਦਰੀ ਦੇ ਸਨਮਾਨ ਵਜੋਂ ਚਾਰ ਸ਼ੌਰਿਆ ਚੱਕਰ ਦੇ ਕੇ ਸਨਮਾਨਤ ਕੀਤਾ ਗਿਆ ਸੀ।

ਮਾਰਚ 2010 ਦੀ ਦੇਸ਼ ਸੇਵਕ ਦੀਆਂ ਖ਼ਬਰਾਂ ਅਨੁਸਾਰ ਕਾਮਰੇਡ ਵਿਜੇ ਮਿਸ਼ਰਾ ਸੂਬਾ ਸਕੱਤਰ ਮੈਂਬਰ ਸੀ.ਪੀ.ਆਈ. (ਐਮ.) ਅਤੇ ਪ੍ਰਧਾਨ ਸੀਟੂ ਨੇ ਉਪਰੋਕਤ ਸ਼ੌਰਿਆ ਚੱਕਰ ਪ੍ਰਾਪਤ ਕਾਮਰੇਡਾਂ ਦੀ ਪੰਜਾਬ ਦੇ ਬਦਲੇ ਹਾਲਾਤ ਮੁਤਾਬਕ ਸਰਕਾਰ ਵੱਲੋਂ ਸੁਰੱਖਿਆ ਵਾਪਸ ਲੈਣ 'ਤੇ ਚਿੰਤਾ ਪ੍ਰਗਟਾਈ ਹੈ। ਉਸ ਨੇ ਪ੍ਰੈਸ ਕਾਨਫ਼ਰੰਸ ਵਿਚ ਕਿਹਾ ਹੈ ਕਿ ਕਾਮਰੇਡਾਂ ਨਾਲ ਸਿਰਫ਼ ਇਕ-ਇਕ ਸੁਰੱਖਿਆ ਗਾਰਡ ਨੂੰ ਛੱਡ ਕੇ ਪੰਜਾਬ ਸਰਕਾਰ ਨੇ ਸਾਰੀ ਸੁਰੱਖਿਆ ਵਾਪਸ ਲੈ ਲਈ ਹੈ ਜਦ ਕਿ ਸਾਡੀ ਪਾਰਟੀ ਪੰਜਾਬ ਅੰਦਰ ਅਤੇ ਦੇਸ਼ ਵਿਚ ਅੱਤਵਾਦ ਵਿਰੁੱਧ ਲੜ ਰਹੀ ਹੈ। ਉਸ ਨੇ ਪੰਜਾਬ ਸਰਕਾਰ ਦੇ ਮੁੱਖ ਮੰਤਰੀ ਪ੍ਰਕਾਸ਼ ਸਿਹੁੰ ਬਾਦਲ ਅਤੇ ਪੰਜਾਬ ਪੁਲਿਸ ਦੇ ਮੁਖੀ ਪੀ.ਐਸ. ਗਿੱਲ ਤੋਂ ਸੁਰੱਖਿਆ ਦੀ ਮੰਗ ਕੀਤੀ ਹੈ। ਪੀ.ਐਸ. ਗਿੱਲ ਦਾ ਕਹਿਣਾ ਹੈ ਕਿ ਅਸੀਂ ਖ਼ੁਫ਼ੀਆ ਰਿਪੋਰਟਾਂ ਮੰਗਵਾਵਾਂਗੇ ਜੇ ਉਸ ਵਿਚ ਸੁਰੱਖਿਆ ਦੀ ਲੋੜ ਹੋਈ ਤਾਂ ਜ਼ਰੂਰ ਪ੍ਰਬੰਧ ਕੀਤਾ ਜਾਵੇਗਾ।

ਅਸਲ 'ਚ ਅਖ਼ਬਾਰੀ ਖ਼ਬਰਾਂ ਨੂੰ ਵਿਚਾਰਿਆ ਜਾਵੇ ਤਾਂ ਰਾਸ਼ਟਰਪਤੀ ਤੋਂ ਸ਼ੌਰਿਆ ਚੱਕਰ ਪ੍ਰਾਪਤ ਬਹਾਦਰ ਕਾਮਰੇਡ ਜਿਹੜੇ 100-100 ਖਾੜਕੂਆਂ ਦਾ ਮੁਕਾਬਲਾ ਕਰਨ ਦਾ ਦਾਅਵਾ ਕਰਦੇ ਰਹੇ ਹਨ ਤੇ ਹੁਣ ਵੀ ਕਰਦੇ ਹਨ, ਬਹੁਤ ਘਬਰਾਏ ਹੋਏ ਹਨ ਜਦਕਿ ਹੁਣ ਪੰਜਾਬ ਵਿਚ ਕਿਧਰੇ ਖਾੜਕੂ ਨਜ਼ਰ ਨਹੀਂ ਆਉਂਦੇ। ਗੱਲਾਂ ਵਿਚੋਂ ਗੱਲ, ਇਹਨਾਂ ਦੀ ਬਹਾਦਰੀ ਦੇ ਕਾਰਨਾਮਿਆਂ ਤੇ ਦਾਅਵਿਆਂ 'ਤੇ ਵੀ ਪ੍ਰਸ਼ਨ-ਚਿੰਨ੍ਹ ਲੱਗਦੇ ਹਨ ਜਦੋਂ ਸੌ-ਸੌ ਖਾੜਕੂ ਇਹਨਾਂ ਦੇ ਘਰਾਂ ਉਪਰ ਘੰਟਿਆਂ ਬੱਧੀ ਗੋਲੀਆਂ ਚਲਾਉਂਦੇ ਸਨ ਤਾਂ ਇਹਨਾਂ ਦੀ

ਹਿਫ਼ਾਜ਼ਤ ਲਈ ਪੰਜਾਬ ਪੁਲਿਸ ਤੇ ਸੀ.ਆਰ.ਪੀ. ਹਮਲਾਵਰ ਅੱਤਵਾਦੀਆਂ ਨੂੰ ਘੇਰ ਕੇ ਮਾਰਨ ਲਈ ਕਿਉਂ ਨਹੀਂ ਸੀ ਆਉਂਦੀ ? ਕੀ ਖਾੜਕੂ ਏਨੇ ਹੀ ਬੇਵਕੂਫ਼ ਸਨ ਕਿ ਉਹ ਅੰਨ੍ਹੇਵਾਹ ਕਾਮਰੇਡਾਂ ਦੇ ਘਰ 'ਤੇ ਹਮਲਾ ਕਰ ਕੇ ਆਪਣਾ ਗੋਲੀ ਸਿੱਕਾ ਬਰਬਾਦ ਕਰਦੇ ਰਹਿੰਦੇ ਸਨ ? ਕੀ ਖਾੜਕੂ ਇਹਨਾਂ ਦੇ ਏਨੇ ਹੀ ਜਾਨੀ ਦੁਸ਼ਮਣ ਸਨ ਤਾਂ ਜਿਨ੍ਹਾਂ ਖਾੜਕੂਆਂ ਦਾ ਇਹ ਜ਼ਿਕਰ ਕਰਦੇ ਹਨ—ਭਾਈ ਪਰਮਜੀਤ ਸਿੰਘ ਪੰਜਵੜ, ਬਾਬਾ ਰਾਮ ਸਿੰਘ ਮਨਿਹਾਲਾ ਤੇ ਹੋਰ ਜਿਹੜੇ ਪੁਲਿਸ ਦੇ ਵੱਡੇ-ਵੱਡੇ ਅਫ਼ਸਰਾਂ ਨੂੰ ਬਾਰੂਦੀ ਸੁਰੰਗਾਂ ਰਾਹੀਂ ਸੀ.ਆਰ.ਪੀ. ਅਤੇ ਪੰਜਾਬ ਪੁਲਿਸ ਦੀਆਂ ਗੱਡੀਆਂ ਵਿਚ ਉਡਾ ਦਿੰਦੇ ਸਨ, ਇਹ ਕਿਵੇਂ ਬਚੇ ਰਹੇ। ਸਵਾਲ ਉੱਠਦਾ ਹੈ ਕਿ ਕਿਤੇ ਇਹ ਬਹਾਦਰ ਕਾਮਰੇਡ ਖਾੜਕੂਆਂ ਨੂੰ ਛੁਟਿਆਉਣ ਤੇ ਦੇਸ਼ ਦੇ ਹੀਰੋ ਬਣਨ ਦੇ ਇਰਾਦੇ ਨਾਲ ਆਪਣੇ ਉੱਤੇ ਨਕਲੀ ਹਮਲੇ ਤਾਂ ਨਹੀਂ ਕਰਵਾਉਂਦੇ ਰਹੇ ? ਜੇ ਕਾਮਰੇਡਾਂ ਉੱਤੇ ਹਮਲੇ ਵਾਕਿਆ ਹੀ ਹੁੰਦੇ ਰਹੇ ਹਨ ਤਾਂ ਇਹਨਾਂ ਨੂੰ ਏਨਾ ਕੁ ਰੱਬ ਉੱਤੇ ਯਕੀਨ ਜ਼ਰੂਰ ਰੱਖਣਾ ਚਾਹੀਦਾ ਹੈ ਕਿ ਪਰਮਾਤਮਾ ਨੇ ਉਹਨਾਂ ਨੂੰ ਅੱਤਵਾਦ ਵੇਲੇ ਅੱਗ ਦੇ ਬਲਦੇ ਭਾਂਬੜਾਂ ਵਿਚੋਂ ਬਚਾ ਕੇ ਰੱਖਿਆ ਹੈ। ਉਹ ਹੁਣ ਵੀ ਉਹਨਾਂ ਦਾ ਵਾਲ ਵਿੰਗਾ ਨਹੀਂ ਹੋਣ ਦੇਵੇਗਾ। ਮੌਤ ਤੇ ਜ਼ਿੰਦਗੀ ਦੀ ਡੋਰ ਸਰਬ-ਸ਼ਕਤੀਮਾਨ ਪਰਮਾਤਮਾ ਦੇ ਹੱਥ ਹੈ। ਇਸ ਬਾਰੇ ਮਨੁੱਖ ਨੂੰ ਬਹੁਤੀ ਚਿੰਤਾ ਨਹੀਂ ਕਰਨੀ ਚਾਹੀਦੀ।



# ਸੇਵੇਵਾਲਾ 'ਚ ਕਾਮਰੇਡਾਂ 'ਤੇ ਖਾੜਕੂਆਂ ਦਾ ਹਮਲਾ

ਜਬਰ ਅਤੇ ਫ਼ਿਰਕਾਪ੍ਰਸਤੀ ਵਿਰੁੱਧ ਫ਼ਰੰਟ ਦੇ ਕਾਮਰੇਡਾਂ ਵੱਲੋਂ ਥਾਂ-ਥਾਂ 'ਤੇ ਖ਼ਾਲਿਸਤਾਨੀ ਸਿੱਖ ਖਾੜਕੂਆਂ ਵਿਰੁੱਧ ਮੁਜ਼ਾਹਰੇ ਕੀਤੇ ਜਾ ਰਹੇ ਸਨ ਤੇ ਖਾੜਕੂਆਂ ਨੂੰ ਛੁਟਿਆਉਣ ਤੇ ਕਾਇਰ ਦਰਸਾਉਣ ਲਈ ਭੱਦੀ ਭਾਸ਼ਾ, ਖ਼ਾਲਿਸਤਾਨੀ ਬੁਰਛਾ-ਗਰਦ, ਨਿਹੱਥਿਆਂ 'ਤੇ ਵਾਰ ਕਰਨ ਵਾਲੇ, ਕਾਮਰੇਡ ਸਾਥੀਆਂ ਅੱਗੇ ਨਾ ਖਲੋਣ ਵਾਲੇ, ਬਲਾਤਕਾਰੀ ਲੁਟੇਰੇ ਆਦਿ ਕਹਿ ਕੇ ਪਿੰਡਾਂ ਵਿਚ ਭੰਡ ਰਹੇ ਸਨ ਤੇ ਖਾੜਕੂਆਂ ਨੂੰ ਚਿੜਾਉਣ ਲਈ ਇਲਾਕੇ ਦੇ ਖਾੜਕੂ ਸਿੰਘਾਂ ਦੀਆਂ ਤਸਵੀਰਾਂ ਵਾਲੇ ਇਸ਼ਤਿਹਾਰ ਲਾ ਕੇ ਬਦਨਾਮ ਕਰ ਰਹੇ ਸਨ। ਆਪਣੇ ਸਮਾਗਮਾਂ ਵਿਚ ਪੈਂਫਲਿਟ ਵੰਡ ਰਹੇ ਸਨ ਤੇ ਖਾੜਕੂਆਂ ਨੂੰ ਕਾਮਰੇਡ ਸਾਥੀਆਂ ਨਾਲ ਮੁਕਾਬਲਾ ਕਰਨ ਲਈ ਵੰਗਾਰ ਰਹੇ ਸਨ। ਇਹਨਾਂ ਕਾਮਰੇਡ ਆਗੂਆਂ ਵਿਚ ਜ਼ਿਲ੍ਹਾ ਬਠਿੰਡਾ ਅਤੇ ਫ਼ਰੀਦਕੋਟ ਵਿਚ ਫ਼ਰੰਟ ਦੀ ਲੀਡਰਸ਼ਿਪ ਦੇ ਆਗੂ ਸੂਬਾ ਪ੍ਰਧਾਨ ਕਾਮਰੇਡ ਅਮੋਲਕ ਸਿਹੁੰ, ਜੈਤੋ ਦੇ ਕਨਵੀਨਰ ਕਾਮਰੇਡ ਮੇਘਰਾਜ ਭਗਤੂਆਣਾ, ਬਿਜਲੀ ਮੁਲਾਜ਼ਮ ਆਗੂ ਗੁਰਜੰਟ ਸਿਹੁੰ ਢਿੱਲਵਾਂ, ਕਾਮਰੇਡ ਜਗਪਾਲ ਸਿਹੁੰ ਸੇਲਵਰਾਹ ਮੁੱਖ ਆਗੂ ਸਨ ਜੋ ਖਾੜਕੂਆਂ ਵਿਰੁੱਧ ਮੁਹਿੰਮ ਨੂੰ ਪੂਰੇ ਯੋਜਨਾਬੱਧ ਤਰੀਕੇ ਨਾਲ ਚਲਾ ਰਹੇ ਸਨ ਤੇ ਆਪਣੇ ਹਮਦਰਦਾਂ ਕੋਲੋਂ ਫੰਡ ਵੀ ਇਕੱਠਾ ਕਰ ਰਹੇ ਸਨ।

ਇਹਨਾਂ ਆਗੂਆਂ ਨੇ ਜੈਤੋ ਅਤੇ ਹੋਰ ਪਿੰਡਾਂ ਵਿਚ ਖਾੜਕੂਆਂ ਵਿਰੁੱਧ ਮੁਜ਼ਾਹਰੇ ਕੀਤੇ ਤੇ ਇਹਨਾਂ ਮੁਜ਼ਾਹਰਿਆਂ ਵਿਚ ਲੋਕਾਂ ਨੂੰ ਖਾੜਕੂਆਂ ਵਿਰੁੱਧ ਲਾਮਬੰਦ ਕਰਦਿਆਂ 9 ਅਪਰੈਲ 1991 ਨੂੰ ਜੈਤੋ ਤੋਂ ਗੋਨਿਆਣਾ ਮੰਡੀ ਬਠਿੰਡਾ ਰੋਡ 'ਤੇ ਸਥਿਤ ਵੱਸੇ ਪਿੰਡ ਸੇਵੇਵਾਲਾ ਵਿਚ ਹਰੀਜਨਾਂ ਦੀ ਧਰਮਸ਼ਾਲਾ ਵਿਚ ਫ਼ਰੰਟ ਦੇ ਹੋਣ ਵਾਲੇ ਮੁਜ਼ਾਹਰੇ ਵਿਚ ਪਹੁੰਚ ਲਈ ਕਿਹਾ ਗਿਆ ਤੇ ਇਥੇ ਹੋਣ ਵਾਲੀ ਰੈਲੀ ਵਿਚ ਪਹੁੰਚਣ ਲਈ ਭਾਰੀ ਇਕੱਠ ਕਰਨ ਲਈ ਫ਼ਰੰਟ ਦੇ ਆਗੂਆਂ ਵੱਲੋਂ ਪਿੰਡਾਂ ਵਿਚ ਗੱਡੀ 'ਤੇ ਸਪੀਕਰ ਰਾਹੀਂ ਮਿਆਦੀ ਕੀਤੀ ਗਈ।

ਕਾਮਰੇਡਾਂ ਦੀਆਂ ਉਪਰੋਕਤ ਸਰਗਰਮੀਆਂ ਦਾ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸਿੰਘਾਂ ਵੱਲੋਂ ਗੰਭੀਰ ਨੋਟਿਸ ਲਿਆ ਗਿਆ। ਪਿੰਡ ਸੇਵੇਵਾਲਾ ਦਾ

ਹੀ ਭਾਈ ਸੁਖਵਿੰਦਰ ਸਿੰਘ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਚੋਟੀ ਦਾ ਖਾੜਕੂ ਸਿੰਘ ਸੀ ਤੇ ਫ਼ਰੰਟ ਆਗੂ ਕਾਮਰੇਡ ਉਸ ਦੇ ਪਿੰਡ ਸੇਵੇਵਾਲਾ ਵਿਚ ਰੈਲੀ ਕਰ ਕੇ ਲਿਬਰੇਸ਼ਨ ਫ਼ੋਰਸ ਦੇ ਸਿੰਘਾਂ ਦੀ ਹਿੱਕ ਉੱਤੇ ਮੁੰਜ ਕੁੱਟ ਰਹੇ ਸਨ। ਖਾੜਕੂ ਸਿੰਘਾਂ ਵੱਲੋਂ 8 ਅਪਰੈਲ 1991 ਨੂੰ ਪਿੰਡ ਸੇਵੇਵਾਲਾ ਵਿਚ ਸਪੀਕਰ ਰਾਹੀਂ ਮਿਆਦੀ ਕਰਵਾਈ ਗਈ ਕਿ ਕੋਈ ਵੀ ਪਿੰਡ ਵਾਸੀ ਪਿੰਡ ਸੇਵੇਵਾਲਾ ਵਿਚ ਖਾੜਕੂ ਸਿੰਘਾਂ ਦੇ ਵਿਰੋਧ ਵਿਚ ਕਾਮਰੇਡਾਂ ਵੱਲੋਂ ਕੀਤੀ ਜਾ ਰਹੀ ਰੈਲੀ ਵਿਚ ਹਰੀਜਨਾਂ ਦੀ ਧਰਮਸ਼ਾਲਾ ਵਿਚ ਨਾ ਜਾਵੇ। ਖਾੜਕੂ ਸਿੰਘ ਇਸ ਰੈਲੀ ਨੂੰ ਹਰ ਹੀਲੇ ਰੋਕ ਕੇ ਵਿਖਾਉਣਗੇ। ਜੋ ਵੀ ਸੇਵੇਵਾਲਾ ਪਿੰਡ ਦੀ ਕਾਮਰੇਡਾਂ ਦੀ ਰੈਲੀ ਵਿਚ ਜਾਵੇਗਾ, ਉਹ ਆਪਣੇ ਨੁਕਸਾਨ ਦਾ ਖ਼ੁਦ ਜ਼ਿੰਮੇਵਾਰ ਹੋਵੇਗਾ।

ਪਿੰਡ ਸੇਵੇਵਾਲਾ ਵਿਚ ਹਰੀਜਨਾਂ ਦੀ ਧਰਮਸ਼ਾਲਾ ਵਿਚ ਹੋਣ ਵਾਲੀ ਰੈਲੀ ਨੂੰ ਸਫਲ ਬਣਾਉਣ ਲਈ ਫ਼ਰੰਟ ਆਗੂਆਂ ਨੇ ਆਪਣੀ ਸੁਰੱਖਿਆ ਦੇ ਪੁਖਤਾ ਪ੍ਰਬੰਧ ਕਰ ਲਏ ਸਨ। ਉਹਨਾਂ ਕੋਲ 3-4 ਲਾਇਸੰਸੀ ਬੰਦੂਕਾਂ ਸਨ ਤੇ ਕੁਝ ਹਥਿਆਰ ਉਂਜ ਵੀ ਸਨ। ਉਹਨਾਂ ਨੇ ਧਰਮਸ਼ਾਲਾ ਦੇ ਨਾਲ ਲੱਗਦੇ ਕੋਠਿਆਂ ਦੀਆਂ ਛੱਤਾਂ ਉੱਤੇ ਆਪਣੇ ਜ਼ਿੰਮੇਵਾਰ ਆਦਮੀ ਬਿਠਾਏ ਸਨ, ਜਿਨ੍ਹਾਂ ਕੋਲ ਇੱਟਾਂ-ਰੋੜਿਆਂ ਦੇ ਢੇਰ ਇਕੱਠੇ ਕਰ ਕੇ ਰੱਖੇ ਹੋਏ ਸਨ ਤੇ ਪੀਸੀਆਂ ਮਿਰਚਾਂ ਵੀ ਰੱਖੀਆਂ ਹੋਈਆਂ ਸਨ। ਧਰਮਸ਼ਾਲਾ ਨੂੰ ਆਉਣ ਵਾਲੀਆਂ ਗਲੀਆਂ ਵਿਚ ਆਪਣੇ ਵਲੰਟੀਅਰ ਖੜ੍ਹੇ ਕੀਤੇ ਸਨ। ਕਾਮਰੇਡਾਂ ਨੂੰ ਆਪਣੀਆਂ ਖਾੜਕੂ ਵਿਰੋਧੀ ਸਰਗਰਮੀਆਂ ਕਰ ਕੇ ਆਪਣੇ ਉਪਰ ਹੋਣ ਵਾਲੇ ਸੰਭਾਵੀ ਹਮਲੇ ਦੀ ਕੁਝ ਹੱਦ ਤਕ ਆਸ ਸੀ, ਪਰੰਤੂ ਉਹਨਾਂ ਦਾ ਇਹ ਵੀ ਵਿਸ਼ਵਾਸ ਸੀ ਕਿ ਇਲਾਕੇ ਵਿਚ ਚੋਟੀ ਦੇ ਖਾੜਕੂ ਮਾਰੇ ਜਾਣ ਕਰਕੇ ਖਾੜਕੂ ਉਹਨਾਂ ਦੀ ਅਗਾਊਂ ਸੁਰੱਖਿਆ ਚੌਕਸੀ ਤੇ ਤਾਕਤ ਵੇਖ ਹਮਲਾ ਕਰਨ ਦੀ ਹਿੰਮਤ ਨਹੀਂ ਕਰਨਗੇ। ਕਾਮਰੇਡਾਂ ਨੂੰ ਖਾੜਕੂਆਂ ਵੱਲੋਂ ਹਮਲੇ ਦੀ ਉਮੀਦ ਬਹੁਤ ਘੱਟ ਸੀ ਤੇ ਨਾ ਹੀ ਉਹਨਾਂ ਵੱਲੋਂ 8 ਅਪਰੈਲ 1991 ਨੂੰ ਸੇਵੇਵਾਲਾ ਪਿੰਡ 'ਚ ਖਾੜਕੂ ਸਿੰਘਾਂ ਵੱਲੋਂ ਸਪੀਕਰ 'ਤੇ ਬੋਲ ਕੇ ਦਿੱਤੀ ਗਈ ਚਿਤਾਵਨੀ ਨੂੰ ਬਹੁਤੀ ਗੰਭੀਰਤਾ ਨਾਲ ਲਿਆ ਗਿਆ।

ਪਰ ਦੂਜੇ ਪਾਸੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਖਾੜਕੂ ਸਿੰਘਾਂ ਵੱਲੋਂ ਕਾਮਰੇਡਾਂ ਦੀ ਵੰਗਾਰ ਨੂੰ ਕਬੂਲ ਕਰ ਕੇ ਆਪਣੇ ਵੱਲੋਂ ਕੀਤੇ ਗਏ ਐਲਾਨ ਨੂੰ ਅੰਜ਼ਾਮ ਦੇਣ ਦਾ ਫ਼ੈਸਲਾ ਕੀਤਾ ਗਿਆ। ਭਾਈ ਸੁਖਵਿੰਦਰ ਸਿੰਘ ਖਾੜਕੂ ਜੋ ਪਿੰਡ ਸੇਵੇਵਾਲ ਦਾ ਸੀ, ਉਸ ਵੱਲੋਂ ਕਾਮਰੇਡਾਂ ਦੀਆਂ ਸਿੱਖ ਸੰਘਰਸ਼ ਵਿਰੋਧੀ ਗਤੀਵਿਧੀਆਂ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਨੂੰ ਜਰਨੈਲ ਭਾਈ ਗੁਰਜੰਟ

ਸਿੰਘ ਬੁੱਧਸਿੰਘਵਾਲਾ ਦੇ ਨੋਟਿਸ ਵਿਚ ਲਿਆਂਦਾ ਗਿਆ ਸੀ, ਜਿਸ 'ਤੇ ਜਰਨੈਲ ਵੱਲੋਂ ਭਾਈ ਪਰਗਟ ਸਿੰਘ ਫ਼ੌਜੀ ਸੰਗਤਪੁਰਾ, ਡਾ. ਸੁਖਦੇਵ ਸਿੰਘ ਸੰਗਤਪੁਰਾ, ਭਾਈ ਸੁਖਵਿੰਦਰ ਸਿੰਘ ਸੇਵੇਵਾਲਾ ਨੂੰ ਕਾਮਰੇਡਾਂ ਵਿਰੁੱਧ ਲੋੜੀਂਦੀ ਕਾਰਵਾਈ ਕਰਨ ਦੀ ਆਗਿਆ ਦੇ ਦਿੱਤੀ ਗਈ ਸੀ।

9 ਅਪਰੈਲ 1991 ਨੂੰ ਪਿੰਡ ਸੇਵੇਵਾਲਾ ਵਿਚ ਹਰੀਜਨਾਂ ਦੀ ਧਰਮਸਾਲਾ ਵਿਚ ਸਿੱਖ ਸੰਘਰਸ਼ ਵਿਰੋਧੀ ਕਾਮਰੇਡਾਂ ਵੱਲੋਂ ਪੂਰੀ ਤਿਆਰੀ ਨਾਲ ਸਿੱਖ ਸੰਘਰਸ਼ ਵਿਰੁੱਧ ਆਪਣੇ ਹਮਾਇਤੀਆਂ ਨੂੰ ਇਕੱਠਾ ਕਰ ਕੇ ਡਰਾਮਾ ਕੀਤਾ ਜਾ ਰਿਹਾ ਸੀ। ਉਹ ਸਟੇਜ ਤੋਂ ਸਿੰਘਾਂ ਵਿਰੁੱਧ ਬੋਲ ਰਹੇ ਸਨ, ਖਾੜਕੂ ਸਿੰਘਾਂ ਨੂੰ ਵੰਗਾਰ ਰਹੇ ਸਨ। ਸਮਝੋ, ਉਹਨਾਂ ਦੇ ਸਿਰ ਉੱਤੇ ਕਾਲ ਕੂਕ ਰਿਹਾ ਸੀ। ਫ਼ਰੰਟ ਦੇ ਆਗੂਆਂ ਨੂੰ ਆਪਣੇ ਉੱਤੇ ਖਾੜਕੂਆਂ ਵੱਲੋਂ ਕਿਸੇ ਵੀ ਸਮੇਂ ਹਮਲਾ ਹੋਣ ਦਾ ਖ਼ਦਸ਼ਾ ਸੀ, ਪਰ ਪੱਕੀ ਸੂਚਨਾ ਨਹੀਂ ਸੀ। ਇਸ ਲਈ ਪੱਤਰਕਾਰਾਂ ਨੂੰ ਲੋਕਾਂ ਤੋਂ ਮਿਲੀ ਸੂਚਨਾ ਮੁਤਾਬਕ ਫ਼ਰੰਟ ਦੇ ਆਗੂ ਕਾਮਰੇਡਾਂ ਵੱਲੋਂ 3-4 ਲਾਇਸੰਸੀ ਹਥਿਆਰਬੰਦ ਆਦਮੀਆਂ ਸਮੇਤ ਕੋਠਿਆਂ ਦੀਆਂ ਛੱਤਾਂ ਉਪਰ ਇੱਟਾਂ ਰੋੜੇ ਇਕੱਠੇ ਕਰ ਕੇ ਢੇਰ ਲਾਏ ਗਏ ਸਨ ਤੇ ਆਪਣੇ ਆਦਮੀ ਬਿਠਾਏ ਹੋਏ ਸਨ। ਉਹਨਾਂ ਕੋਲ ਪੀਸੀਆਂ ਮਿਰਚਾਂ ਵੀ ਸਨ ਜੋ ਉਹਨਾਂ ਨੇ ਹਮਲਾਵਰ ਖਾੜਕੂਆਂ ਦੇ ਉਪਰ ਸੁੱਟ ਕੇ ਉਹਨਾਂ ਦੀਆਂ ਅੱਖਾਂ ਵਿਚ ਪਾਉਣੀਆਂ ਸਨ। ਫ਼ਰੰਟ ਦੇ ਅਹਿਮ ਆਗੂਆਂ ਕੋਲ ਲੁਕਵੇਂ ਹਥਿਆਰ ਵੀ ਸਨ, ਜਿਨ੍ਹਾਂ ਦੀ ਪੁਸ਼ਟੀ ਲੋਕਾਂ ਵੱਲੋਂ ਪੱਤਰਕਾਰਾਂ ਕੋਲ ਕੀਤੀ ਗਈ।

ਫ਼ਰੰਟ ਆਗੂ ਕਾਮਰੇਡਾਂ ਦਾ ਪ੍ਰੋਗਰਾਮ ਵੇਖਣ ਆਏ ਬਚੇ ਲੋਕਾਂ ਦੇ ਦੱਸਣ ਮੁਤਾਬਕ ਚਸ਼ਮਦੀਦ ਗਵਾਹਾਂ ਅਨੁਸਾਰ ਜਿਉਂ ਹੀ ਖਾੜਕੂਆਂ ਦਾ ਇਕ ਗਰੁੱਪ ਦੋ ਵਲੰਟੀਅਰਾਂ ਨੂੰ ਗੋਲੀ ਮਾਰ ਕੇ ਧਰਮਸ਼ਾਲਾ ਦੀ ਚਾਰ-ਦੀਵਾਰੀ ਅੰਦਰ ਦਾਖ਼ਲ ਹੋਇਆ ਤਾਂ ਦਰਸ਼ਕਾਂ ਦੇ ਇਕ ਗਰੁੱਧ 'ਚ ਖੜੇ ਫ਼ਰੰਟ ਦੇ ਇਕ ਰਾਖੇ ਨੇ ਫ਼ਾਇਰ ਕਰ ਦਿੱਤਾ। ਇਸ ਲਈ ਖਾੜਕੂਆਂ ਨੇ ਸਟੇਜ 'ਤੇ ਬੈਠੇ ਫ਼ਰੰਟ ਕਾਮਰੇਡਾਂ ਵੱਲ ਜਾਣ ਦੀ ਬਜਾਏ ਸ਼ਾਇਦ ਫ਼ਾਇਰ ਕਰਨ ਵਾਲੇ ਰਾਖੇ ਦੇ ਨੇੜੇ ਬੈਠੇ ਸਾਰੇ ਵਿਅਕਤੀਆਂ ਨੂੰ ਹਥਿਆਰਬੰਦ ਸਮਝ ਕੇ ਗੋਲੀਆਂ ਵਰ੍ਹਾ ਦਿੱਤੀਆਂ। ਇਸੇ ਦੌਰਾਨ ਹੀ ਸਟੇਜ ਤੋਂ ਡਰਾਮਾ ਮੰਡਲੀ ਅਤੇ ਕਾਮਰੇਡ ਮੁਖੀਏ ਨੂੰ ਭੱਜ ਜਾਣ ਦਾ ਮੌਕਾ ਮਿਲ ਗਿਆ। ਇਥੇ ਇਹ ਵਰਣਨਯੋਗ ਹੈ ਕਿ ਫ਼ਰੰਟ ਦੇ ਹਮਾਇਤੀ ਅਤੇ ਵਿਰੋਧੀ ਸਾਰੇ ਕਹਿੰਦੇ ਹਨ ਕਿ ਫ਼ਰੰਟ ਆਗੂ ਕਾਮਰੇਡ ਜਗਪਾਲ ਸਿਹੁੰ ਸੇਲਵਰਾਹ ਨੇ ਖਾੜਕੂਆਂ ਨੂੰ ਲਲਕਾਰ ਕੇ ਮੁਕਾਬਲਾ ਕਰਦੇ ਹੋਏ ਆਪਣੀ ਜਾਨ ਦਿੱਤੀ ਹੈ ਤੇ ਉਸ ਦੀ ਬਹਾਦਰੀ ਦੀ ਸਾਰੇ ਇਕਸੁਰ ਪੁਸ਼ਟੀ ਕਰਦੇ ਹਨ। ਫ਼ਰੰਟ ਦੇ ਜੈਤੋ ਇਲਾਕੇ ਦੇ ਕਨਵੀਨਰ ਮੇਘਰਾਜ ਭਗਤੂਆਣਾ

ਵੱਲੋਂ ਖਾੜਕੂਆਂ ਦਾ ਮੁਕਾਬਲਾ ਕਰਨ ਜਾਂ ਜਾਨ ਬਚਾਉਣ ਲਈ ਭੱਜਣ ਬਾਰੇ ਪਰਸਪਰ ਵਿਰੋਧੀ ਦਾਅਵੇ ਕੀਤੇ ਗਏ ਹਨ। ਧਰਮਸ਼ਾਲਾ ਤੋਂ ਲਗਭਗ 200 ਗਜ਼ ਦੂਰ ਖੇਤਾਂ ਵਿਚ ਮੇਘਰਾਜ ਦੇ ਖਾੜਕੂਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਕੇ ਮਾਰੇ ਜਾਣ ਵਾਲੇ ਸਥਾਨ ਨੂੰ ਵੇਖ ਕੇ ਇਉਂ ਜਾਪਦਾ ਹੈ ਕਿ ਮੇਘਰਾਜ ਦੀ ਜਾਨ ਖਾੜਕੂਆਂ ਦਾ ਮੁੱਖ ਨਿਸ਼ਾਨਾ ਸੀ, ਖਾੜਕੂਆਂ ਨੇ ਉਸ ਨੂੰ ਮਾਰ ਮੁਕਾ ਕੇ ਵਾਪਸ ਧਰਮਸ਼ਾਲਾ ਵੱਲ ਆਉਣ ਦੀ ਜ਼ਰੂਰਤ ਨਹੀਂ ਸਮਝੀ। ਉਹ ਉਥੋਂ ਹੀ ਅੱਗੇ ਨਿਕਲ ਗਏ। ਉਂਜ ਇਕ ਵਿਅਕਤੀ ਦੇ ਦੱਸਣ ਮੁਤਾਬਕ ਮੇਘਰਾਜ ਨੇ ਖਾੜਕੂਆਂ ਉਪਰ ਦੋ ਫ਼ਾਇਰ ਕੀਤੇ ਸਨ ਪਰ ਖਾੜਕੂਆਂ ਦਾ ਪੱਲੜਾ ਭਾਰੀ ਸੀ, ਉਸ ਦੇ ਫ਼ਾਇਰ ਲੱਗਣ ਨਾਲ ਇਕ ਖਾੜਕੂ ਨੂੰ ਲੰਗੜਾ ਕੇ ਤੁਰਦਿਆਂ ਵੇਖਿਆ ਗਿਆ ਸੀ।

ਫ਼ਰੰਟ ਦੀ ਹਮਦਰਦ ਹਰੀਜਨ ਔਰਤ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਭਾਵੇਂ ਅਸੀਂ ਖਾੜਕੂਆਂ ਦੇ ਵਿਰੋਧੀ ਹਾਂ ਤੇ ਖਾੜਕੂ ਸਿੰਘ ਸਾਡੇ ਦੁਸ਼ਮਣ ਹਨ ਪਰ ਖਾੜਕੂ ਸਿੰਘਾਂ ਨੇ ਬੱਚਿਆਂ ਤੇ ਔਰਤਾਂ ਨੂੰ ਭੱਜ ਜਾਣ ਲਈ ਕਿਹਾ। ਉਸ ਅਨੁਸਾਰ ਧਰਮਸ਼ਾਲਾ ਦੇ ਨਾਲ ਲੱਗਦੇ ਖੇਤਾਂ ਵਿਚ ਲੱਗੀ ਕੰਡਿਆਲੀ ਤਾਰ 'ਚ ਫਸੇ ਕੁਝ ਬੱਚਿਆਂ ਨੂੰ ਖਾੜਕੂਆਂ ਨੇ ਕੱਢ ਕੇ ਭਜਾ ਦਿੱਤਾ। ਬੱਚਿਆਂ ਤੇ ਔਰਤਾਂ ਨੂੰ ਖਾੜਕੂਆਂ ਵੱਲੋਂ ਕੁਝ ਨਾ ਕਹਿਣ ਦੀ ਪੁਸ਼ਟੀ ਅੱਜ ਵੀ ਲੋਕ ਕਰ ਰਹੇ ਹਨ।

ਫ਼ਰੰਟ ਕਾਮਰੇਡਾਂ ਦਾ ਆਧਾਰ ਪਿੰਡ ਸੇਵੇਵਾਲਾ ਵਿਚ ਸਿਰਫ਼ ਹਰੀਜਨਾਂ ਦੀ ਆਬਾਦੀ ਵਿਚ ਹੋਣ ਕਰਕੇ ਫ਼ਰੰਟ ਦਾ ਡਰਾਮਾ ਵੇਖਣ ਆਏ ਲੋਕਾਂ ਵਿਚੋਂ 6 ਮੌਤਾਂ ਜੱਟਾਂ ਦੀਆਂ ਹੋਣ ਕਰਕੇ ਜੱਟ ਕਿਸਾਨਾਂ ਵੱਲੋਂ ਫ਼ਰੰਟ ਹਮਾਇਤੀ ਹਰੀਜਨਾਂ ਖ਼ਿਲਾਫ਼ ਨਫ਼ਰਤ ਪਾਈ ਗਈ ਹੈ ਕਿ ਇਹਨਾਂ ਲਾਲ ਝੰਡੇ ਵਾਲਿਆਂ ਨੇ ਜਿਹੜੀ ਅੱਤ ਚੁੱਕੀ ਹੋਈ ਸੀ, ਇਸ ਨੇ ਇਹ ਕੁਝ ਕਰਵਾ ਕੇ ਹੀ ਰਹਿਣਾ ਸੀ ਤੇ ਇਹਨਾਂ ਕਾਮਰੇਡਾਂ ਨੇ ਹੀ ਸਾਡੇ ਘਰਾਂ ਦੇ ਦੀਵੇ ਬੁਝਾਏ ਹਨ। ਖਾੜਕੂਆਂ ਅੱਗੇ ਕਿਉਂ ਨਹੀਂ ਕਦੀ ਇਸ ਤਰ੍ਹਾਂ ਦੀ ਕਾਰਵਾਈ ਕੀਤੀ।

ਇਕ ਹਰੀਜਨ ਔਰਤ ਕਹਿ ਰਹੀ ਸੀ, ਹੁਣ ਸਾਨੂੰ ਜ਼ਿਮੀਂਦਾਰ ਉਜਾੜ ਦੇਣਗੇ। ਉਹ ਸਮਝਦੇ ਹਨ ਕਿ ਸਾਡੇ ਕਰਕੇ ਹੀ ਪਿੰਡ ਵਿਚ ਖ਼ੂਨ-ਖ਼ਰਾਬਾ ਹੋਇਆ ਹੈ। ਇਸ ਨਫ਼ਰਤ ਕਾਰਨ ਹੀ ਜ਼ਿਮੀਂਦਾਰਾਂ ਦਾ ਕਹਿਣਾ ਹੈ ਕਿ ਮੇਘਰਾਜ ਨੇ ਖਾੜਕੂਆਂ ਵਿਰੁੱਧ ਜ਼ਿਆਦਾ ਅੱਤ ਚੁੱਕੀ ਹੋਈ ਸੀ, ਜਿਹੜਾ ਰੋਜ਼ ਖਾੜਕੂਆਂ ਨੂੰ ਮੁਕਾਬਲਾ ਕਰਨ ਲਈ ਵੰਗਾਰਦਾ ਹੁੰਦਾ ਸੀ। ਜਦੋਂ ਖਾੜਕੂਆਂ ਆਣ ਦਰਸ਼ਨ ਦਿੱਤੇ ਤਾਂ ਦੋ ਫ਼ਾਇਰ ਕਰ ਕੇ ਧਰਮਸ਼ਾਲਾ ਵਿਚੋਂ ਨਿਕਲ ਕੇ ਭੱਜ ਚੱਲਿਆ ਸੀ, ਖਾੜਕੂਆਂ ਨੇ ਪਿੱਛਾ ਕਰ ਕੇ ਇਕ ਕਿੱਲਾ ਵਾਟ 'ਤੇ ਜਾ ਢਾਹਿਆ, ਸਾਰੀ ਸ਼ਰਾਰਤ ਦੀ ਜੜ੍ਹ ਇਹੋ ਸੀ।

9 ਅਪਰੈਲ 1991 ਦੇ ਪਿੰਡ ਸੇਵੇਵਾਲਾ ਦੇ ਕਤਲ ਕਾਂਡ ਵਿਚ 9 ਵਿਅਕਤੀ ਪਿੰਡ ਸੇਵੇਵਾਲਾ, ਪਿੰਡ ਭਗਤੂਆਣਾ ਦੀ ਇਕ ਔਰਤ ਸਮੇਤ 5, ਢਿੱਲਵਾਂ ਦਾ 1, ਜੀਂਦ ਦਾ ਇਕ, ਰਾਮਪੁਰਾ ਦਾ ਇਕ ਵਿਅਕਤੀ ਮਾਰੇ ਗਏ। ਦੋ ਦਰਜਨ ਦੇ ਕਰੀਬ ਜ਼ਖ਼ਮੀ ਹੋਏ। ਮਰਨ ਵਾਲੇ ਦੋ ਵਿਅਕਤੀਆਂ ਦੇ ਵਿਆਹ ਹੋਏ ਨੂੰ ਅਜੇ ਥੋੜ੍ਹੇ ਦਿਨ ਹੀ ਹੋਏ ਸਨ, ਜੋ ਡਰਾਮਾ ਵੇਖਣ ਆਏ ਸਨ, ਜਿਨ੍ਹਾਂ ਦਾ ਫ਼ਰੰਟ ਨਾਲ ਕੋਈ ਸੰਬੰਧ ਨਹੀਂ ਸੀ।

(ਸੇਵੇਵਾਲਾ ਕਾਂਡ ਸੰਬੰਧੀ 19 ਅਪਰੈਲ 1991 ਨੂੰ ਅੱਜ ਦੀ ਆਵਾਜ਼ ਸਫ਼ਾ 4, ਕਾਲਮ 5-6-7 'ਤੇ ਰਣਧੀਰ ਗਿੱਲਪਤੀ ਦੀ ਖੋਜ ਭਰਪੂਰ ਰਿਪੋਰਟ ਵਿਚੋਂ ਹੀ ਪਿਛਲੇ ਸਫ਼ਿਆਂ ਵਿਚ ਲਿਖਿਆ ਗਿਆ ਹੈ। ਤੇ ਇਸ ਰਿਪੋਰਟ ਦੇ ਕੁਝ ਅੰਸ਼ ਹੂ-ਬ-ਹੂ ਧੰਨਵਾਦ ਸਹਿਤ ਦੇ ਰਹੇ ਹਾਂ।)

.....ਪਿੰਡ ਦੇ ਸਰਪੰਚ ਸ. ਗੁਰਬਚਨ ਸਿੰਘ ਵੱਲੋਂ ਪੱਤਰਕਾਰਾਂ ਨੂੰ ਦਿੱਤੀ ਜਾਣਕਾਰੀ ਨੇ ਸਾਰੇ ਘਟਨਾਕ੍ਰਮ ਨੂੰ ਰਹੱਸਮਈ ਬਣਾ ਦਿੱਤਾ ਹੈ। ਉਹਨਾਂ ਦੱਸਿਆ ਕਿ ਘਟਨਾ ਵਾਪਰਨ ਸਮੇਂ ਉਹ ਜੈਤੋ ਮੰਡੀ ਇਕ ਵਰਕਸ਼ਾਪ 'ਤੇ ਕੰਮ ਕਰਵਾਉਣ ਲਈ ਬੈਠੇ ਸਨ। ਪਿੰਡੋਂ ਲਹੂ-ਚੋਂਦੀਆਂ ਟਰਾਲੀਆਂ ਫ਼ਰੀਦਕੋਟ ਨੂੰ ਲੰਘਣ ਤੋਂ ਬਾਅਦ ਸਿਵਲ ਕੱਪੜਿਆਂ ਵਿਚ ਦੋ ਪੁਲਿਸ ਮੁਲਾਜ਼ਮ ਸਰਪੰਚ ਨੂੰ ਮਿਲੇ ਤੇ ਉਹਨਾਂ ਨੇ ਸਰਪੰਚ ਨੂੰ ਪਿੰਡ ਸੇਵੇਵਾਲਾ ਵਿਚ ਵਾਪਰੀ ਘਟਨਾ ਬਾਰੇ ਦੱਸਿਆ ਕਿ ਉਹ ਵੀ ਡਰਾਮਾ ਵੇਖਣ ਗਏ ਸਨ ਤੇ ਬੜੀ ਮੁਸ਼ਕਿਲ ਨਾਲ ਨੰਗੇ ਪੈਰੀਂ ਭੱਜ ਕੇ ਜਾਨ ਬਚਾ ਕੇ ਆਏ ਹਨ। ਪੁਲਿਸ ਮੁਲਾਜ਼ਮਾਂ ਦੇ ਕਹਿਣ 'ਤੇ ਸ਼ਰਾਬ ਲਿਆਂਦੀ ਤੇ ਫਿਰ ਤਿੰਨਾਂ ਨੇ ਰਲ ਕੇ ਪੀਤੀ।

ਪੁਲਿਸ ਮੁਲਾਜ਼ਮ ਪ੍ਰੋਗਰਾਮ 'ਚ ਕਿਉਂ ਗਏ ?

ਫਿਰ ਉਹਨਾਂ ਨੇ ਇਸ ਹੌਲਨਾਕ ਘਟਨਾ ਤੋਂ ਬਾਅਦ ਸ਼ਰਾਬ ਮੰਗਵਾ ਕੇ ਕਿਉਂ ਪੀਤੀ ?

ਇਹ ਸਾਰੀਆਂ ਗੱਲਾਂ ਭੇਦ-ਭਰੀਆਂ ਜਾਪਦੀਆਂ ਹਨ। ਸਰਪੰਚ ਗੁਰਚਰਨ ਸਿੰਘ ਨੇ ਇਕ ਗੱਲ ਬਿਲਕੁਲ ਠੀਕ ਕਹੀ ਹੈ ਕਿ ਪੁਲਿਸ ਦੇ ਖਾੜਕੂ ਸਿੰਘਾਂ ਦੇ ਵਾਰਸਾਂ ਉਪਰ ਕੀਤੇ ਜਾਂਦੇ ਨਿਹੱਕੇ ਜਬਰ ਕਾਰਨ ਹੋਰ ਮੁੰਡੇ ਘਰਾਂ ਤੋਂ ਭੱਜਦੇ ਹਨ ਤੇ ਖਾੜਕੂ ਲਹਿਰ ਨੂੰ ਨਵੀਂ ਭਰਤੀ ਮਿਲਦੀ ਰਹਿੰਦੀ ਹੈ। ਉਸ ਨੇ ਇਹ ਵੀ ਦੱਸਿਆ ਕਿ ਇਸ ਘਟਨਾ ਤੋਂ ਬਾਅਦ ਪੁਲਿਸ ਵਾਲੇ ਉਸ ਦੇ 80 ਸਾਲਾਂ ਦੇ ਬਜ਼ੁਰਗ ਬੀਮਾਰ ਪਿਤਾ ਸ. ਸੁਦਾਗਰ ਸਿੰਘ ਨੂੰ ਫੜ ਕੇ ਲੈ ਗਈ ਕਿਉਂਕਿ ਸਰਪੰਚ ਦਾ ਸਭ ਤੋਂ ਛੋਟਾ ਭਰਾ ਸੁਖਵਿੰਦਰ ਸਿੰਘ ਬਿੰਦਰ ਲਗਭਗ ਇਕ ਸਾਲ ਤੋਂ ਘਰੋਂ ਫ਼ਰਾਰ ਹੈ ਤੇ ਖਾੜਕੂ ਸਿੰਘਾਂ ਵਿਚ ਸ਼ਾਮਲ ਦੱਸਿਆ ਜਾਂਦਾ ਹੈ।

ਇਕ ਗੱਲ ਸਪੱਸ਼ਟ ਹੈ ਕਿ ਕਾਮਰੇਡ ਦਮਗਜ਼ੇ ਜਿੰਨੇ ਮਰਜ਼ੀ ਮਾਰਨ, ਪਰ ਖਾੜਕੂ ਸਿੰਘਾਂ ਵਾਲੀ ਫੁਰਤੀ ਤੇ ਬਹਾਦਰੀ ਉਹਨਾਂ ਵਿਚ ਨਹੀਂ ਹੈ ਤੇ ਕਾਮਰੇਡ ਖਾਹਮਖਾਹ ਖਾੜਕੂ ਸਿੰਘਾਂ ਦੇ ਸੰਘਰਸ਼ ਵਿਚ ਲੱਤ ਅੜਾ ਰਹੇ ਹਨ। ਹੁਣ ਵੇਖਣਾ ਇਹ ਹੋਵੇਗਾ ਕਿ ਸੇਵੇਵਾਲਾ ਕਾਂਡ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਹਮਲੇ ਵਿਚ ਮਾਰੇ ਗਏ ਲੋਕ, ਜਿਹੜੇ ਬੇਦੋਸ਼ੇ ਸਨ ਤੇ ਸਿਰਫ਼ ਡਰਾਮਾ ਦੇਖਣ ਆਏ ਸਨ, ਉਹਨਾਂ ਦੇ ਪਰਿਵਾਰਾਂ ਦੀ ਸਾਰ ਕਾਮਰੇਡ ਸਾਥੀ, ਜਿਹੜੇ ਸਟੇਜਾਂ ਉੱਤੋਂ ਖਾੜਕੂਆਂ ਵਿਰੁੱਧ ਸੰਘ ਪਾੜਦੇ ਨਹੀਂ ਸੀ ਥੱਕਦੇ ਅਤੇ ਸਰਕਾਰ ਜਿਸ ਨੇ ਕਾਮਰੇਡਾਂ ਦੀਆਂ ਮੁਹਾਰਾਂ ਖਾੜਕੂਆਂ ਨਾਲ ਟਕਰਾਅ ਪੈਦਾ ਕਰਨ ਲਈ ਖੁੱਲ੍ਹੀਆਂ ਛੱਡੀਆਂ ਹੋਈਆਂ ਸਨ, ਮਾਰੇ ਗਿਆਂ ਦੇ ਪਰਿਵਾਰਾਂ ਦੀ ਕੀ ਸਾਰ ਲੈਂਦੇ ਹਨ। ਜਾਂ ਉਹਨਾਂ ਨੂੰ ਦਰ-ਦਰ ਦੀਆਂ ਠੋਕਰਾਂ ਖਾਣ ਤੇ ਉਹਨਾਂ ਦੀ ਕਿਸਮਤ 'ਤੇ ਛੱਡ ਦਿੰਦੇ ਹਨ। ਯਕੀਨ ਨਾਲ ਤਾਂ ਆਉਣ ਵਾਲਾ ਸਮਾਂ ਹੀ ਦੱਸੇਗਾ। ਵੇਖਣਾ ਇਹ ਹੋਵੇਗਾ ਕਿ ਸੇਵੇਵਾਲਾ ਕਾਂਡ ਤੋਂ ਲੋਕ ਕੀ ਸਬਕ ਤੇ ਸਿੱਖਿਆ ਹਾਸਲ ਕਰਦੇ ਹਨ, ਇਹ ਵੀ ਲੋਕਾਂ ਉੱਤੇ ਨਿਰਭਰ ਹੈ। ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਸੇਵੇਵਾਲਾ ਖ਼ੂਨੀ ਕਾਂਡ ਲਈ ਖਾੜਕੂਆਂ ਨੂੰ ਉਕਸਾਉਣ ਲਈ ਫ਼ਰੰਟ ਆਗੂ ਕਾਮਰੇਡ ਹੀ ਜ਼ਿੰਮੇਵਾਰ ਸਨ।



# ਜਦੋਂ ਪੁਲਿਸ ਦੇ ਕੈਟ ਨੂੰ ਪੁਲਿਸ ਕੋਲੋਂ ਭਾਈ ਗੁਰਜੰਟ ਸਿੰਘ ਨੇ ਪੇਸ਼ ਕਰਵਾਇਆ

ਇਹ ਤਾਂ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਸਿੱਖ ਸੰਘਰਸ਼ ਵਿਚ ਜੂਝ ਰਹੇ ਬਾਗ਼ੀ ਸਿੰਘਾਂ ਨੂੰ ਪੁਲਿਸ ਥਾਣਿਆਂ ਵਿਚ ਪੁਲਿਸ ਕੋਲ ਪੇਸ਼ ਕਰਾਉਣ ਲਈ ਬਾਗ਼ੀ ਸਿੰਘਾਂ ਦੇ ਪਰਿਵਾਰਾਂ ਉੱਤੇ ਜ਼ੁਲਮ-ਤਸ਼ੱਦਦ ਕਰਦੀ ਹੈ। ਪਰ ਧਰਮੀ ਲੋਕ ਆਪ ਜ਼ੁਲਮ ਸਹਿ ਕੇ ਵੀ ਬਾਗ਼ੀ ਸਿੰਘ ਸੂਰਮਿਆਂ ਨੂੰ ਨਾ ਤਾਂ ਪੁਲਿਸ ਕੋਲ ਪੇਸ਼ ਕਰਵਾਉਂਦੇ ਹਨ ਤੇ ਨਾ ਹੀ ਸਿੰਘਾਂ ਦੀਆਂ ਠਾਹਰਾਂ ਦੀ ਪੁਲਿਸ ਨੂੰ ਸੂਹ ਦਿੰਦੇ ਹਨ। ਜੁਝਾਰੂ ਸਿੰਘਾਂ ਨੂੰ ਕਾਬੂ ਕਰਨ ਜਾਂ ਮਾਰਨ ਲਈ ਅਤੇ ਉਹਨਾਂ ਦੇ ਟਿਕਾਣਿਆਂ ਅਤੇ ਹੋਰ ਜਾਣਕਾਰੀ ਹਾਸਲ ਕਰਨ ਲਈ ਪੰਜਾਬ ਪੁਲਿਸ ਦੇ ਮੁਖੀ ਜੂਲੀਓ ਫ਼ਰਾਂਸਿਸ ਰਿਬੈਰੋ ਨੇ ਆਪਣੇ ਹੇਠਲੇ ਅਫ਼ਸਰਾਂ ਨੂੰ ਜੁਝਾਰੂ ਸਿੰਘਾਂ ਦੇ ਭੇਤ ਲੈਣ ਲਈ ਬਲੈਕ ਕੈਟਾਂ ਭਾਵ ਕਾਲੀਆਂ ਬਿੱਲੀਆਂ ਦੀ ਇਕ ਗ਼ੈਰ-ਕਾਨੂੰਨੀ ਆਰਜ਼ੀ ਫ਼ੋਰਸ ਤਿਆਰ ਕਰਵਾ ਕੇ ਜੁਝਾਰੂ ਸਿੰਘਾਂ ਵਿਚ ਘੁਸਪੈਠ ਕਰਵਾਈ ਸੀ। ਜਿਹਨਾਂ ਵਿਚ ਸੰਤੋਖਾ ਕਾਲਾ, ਗੁਰਮੀਤ ਪਿੰਕੀ, ਲੱਖਾ ਮਾਰੂਤੀ, ਚੰਨਾ ਦਿਆਲਗੜ੍ਹ, ਦਿਆਲ ਸਿਹੁੰ, ਸੁਖਵਿੰਦਰ ਸਿਹੁ, ਪਰਗਟ ਸਿਹੁੰ ਤੇ ਕਈ ਹੋਰ ਸ਼ਾਮਲ ਸਨ। ਜਿਹਨਾਂ ਦਾ ਕੰਮ ਜੁਝਾਰੂ ਸਿੰਘਾਂ ਤਕ ਪਹੁੰਚ ਕਰ ਕੇ ਪਹਿਲਾਂ ਉਹਨਾਂ ਦੇ ਕੰਮਾਂ ਵਿਚ ਛੋਟੀ ਪੱਧਰ 'ਤੇ ਸਾਥ ਦੇਣਾ ਤੇ ਫਿਰ ਜੁਝਾਰੂ ਸਿੰਘਾਂ ਦੇ ਟਿਕਾਣਿਆਂ ਦੀ ਪੁਲਿਸ ਨੂੰ ਸੂਹ ਦੇ ਕੇ ਖ਼ਤਮ ਕਰਵਾਉਣਾ ਸੀ। ਸਿੱਖ ਸੰਘਰਸ਼ ਨੂੰ ਬਦਨਾਮ ਕਰਨ ਦੀ ਨੀਤੀ ਤਹਿਤ ਸਿੱਖ ਪਰਿਵਾਰਾਂ ਤੋਂ ਫਿਰੌਤੀ ਲੈਣੀ। ਪਿੰਡਾਂ ਵਿਚ ਸਿੱਖ ਸੰਘਰਸ਼ ਦੇ ਹਮਦਰਦਾਂ ਦੀਆਂ ਧੀਆਂ-ਭੈਣਾਂ ਦੀ ਸਿੰਘਾਂ ਦੇ ਭੇਸ ਵਿਚ ਇੱਜ਼ਤ ਲੁੱਟਣੀ। ਜਦੋਂ ਇਹਨਾਂ ਬਲੈਕ ਕੈਟਾਂ ਦੀਆਂ ਕਾਲੀਆਂ ਕਰਤੂਤਾਂ ਤੇ ਸਿੱਖ ਸੰਘਰਸ਼ ਵਿਰੋਧੀ ਕਾਰਵਾਈਆਂ ਦਾ ਜੁਝਾਰੂ ਸਿੰਘਾਂ ਨੂੰ ਪਤਾ ਲੱਗ ਜਾਂਦਾ ਤਾਂ ਇਹਨਾਂ ਨੂੰ ਮੌਤ ਦੇ ਘਾਟ ਵੀ ਉਤਾਰਿਆ ਗਿਆ ਜਿਵੇਂ ਸਰਬਜੀਤ ਰੋਪੜ, ਸੰਤੋਖਾ ਕਾਲਾ, ਚੰਨਾ ਦਿਆਲਗੜ੍ਹ ਅਤੇ ਕਈ ਹੋਰ। ਸਰਬਜੀਤ ਨੇ ਪੁਲਿਸ ਨੂੰ ਇਤਲਾਹ ਦੇ ਕੇ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਮੁਖੀ ਭਾਈ ਮਨਬੀਰ ਸਿੰਘ ਚਹੇੜੂ, ਭਾਈ

ਤਰਸੇਮ ਸਿੰਘ ਕੁਹਾੜ, ਭਾਈ ਸੁਖਦੇਵ ਸਿੰਘ ਕੋਟ ਮੌਲਵੀ ਨੂੰ ਗ੍ਰਿਫ਼ਤਾਰ ਕਰਵਾਇਆ ਸੀ। ਬਾਬਾ ਗੁਰਬਚਨ ਸਿੰਘ ਖ਼ਾਲਸਾ ਮਾਨੋਚਾਹਲ ਦੇ ਇਕ ਬਿਆਨ ਅਨੁਸਾਰ ਜੁਝਾਰੂ ਸਿੰਘਾਂ ਨੇ ਸਰਬਜੀਤ ਦੇ ਟੋਟੇ ਕਰ ਕੇ ਕੁੱਤਿਆਂ ਅੱਗੇ ਪਾਏ ਸਨ।

ਸੰਤੋਖੇ ਕਾਲੇ ਨੇ ਪੱਤਰਕਾਰਾਂ ਨੂੰ ਇਕ ਕਾਨਫ਼ਰੰਸ ਵਿਚ ਦੱਸਿਆ ਸੀ ਕਿ ਮੈਂ ਹੁਣ ਤਕ ਸਵਰਨਜੀਤ ਸਿੰਘ ਸ਼ੇਰੋਂ ਸਮੇਤ 36 ਖ਼ਾਲਿਸਤਾਨੀ ਜੁਝਾਰੂ ਮਾਰੇ ਹਨ। ਪਹਿਲਾਂ ਤਾਂ ਅਸੀਂ ਜੁਝਾਰੂਆਂ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਜੇ ਕਾਬੂ ਕਰ ਲਈਏ ਤਾਂ ਪੁਲਿਸ ਦੇ ਹਵਾਲੇ ਕਰ ਦਿੰਦੇ ਹਾਂ, ਜੇ ਕਾਬੂ ਨਾ ਆਉਂਦੇ ਦਿਸਣ ਤਾਂ ਅਸੀਂ ਇਹਨਾਂ 'ਤੇ ਅਚਨਚੇਤ ਗੋਲੀਆਂ ਚਲਾ ਕੇ ਖ਼ਤਮ ਕਰ ਦਿੰਦੇ ਹਾਂ। ਅਸੀਂ ਕਾਲੇ ਸ਼ੀਸ਼ਿਆਂ ਵਾਲੀਆਂ ਵੈਨਾਂ ਵਿਚ ਹਥਿਆਰਬੰਦ ਹੋ ਕੇ ਵਿਚਰਦੇ ਹਾਂ। ਕਈ ਕੱਟੜ ਖਾੜਕੂਆਂ ਦੇ ਪਰਿਵਾਰ ਵੀ ਸਾਡੇ ਵੱਲੋਂ ਖ਼ਤਮ ਕੀਤੇ ਗਏ ਹਨ। ਪਰਚਾ-ਵਰਚਾ (ਭਾਵ ਲੁੱਟ-ਧਾੜ) ਬਣਾਉਣ ਦੀ ਸਾਨੂੰ ਖੁੱਲ੍ਹ ਹੈ। ਆਖ਼ਰ ਇਹ ਸੰਤੋਖਾ ਕਾਲਾ, ਜੁਝਾਰੂ ਬਲਜਿੰਦਰ ਸਿੰਘ ਰਾਜੂ ਦੇ ਅੜਿੱਕੇ ਚੜ੍ਹ ਗਿਆ ਤੇ ਉਸ ਨੂੰ ਅਗਲੀ ਦੁਨੀਆਂ ਦੀ ਟਿਕਟ ਕੇ ਦੇ ਗੱਡੀ ਚੜ੍ਹਾ ਦਿੱਤਾ ਸੀ। ਇਹ ਆਲਮ ਸੈਨਾ ਦੇ ਨਾਂ 'ਤੇ ਕਾਰਵਾਈਆਂ ਕਰਦਾ ਸੀ।

ਦਲਬੀਰ ਕੈਟ ਪੱਖੋਕੇ ਤਰਨ ਤਾਰਨ ਦਾ ਸੀ, ਇਹ ਆਲਮ ਸੈਨਾ ਦਾ ਮੈਂਬਰ ਸੀ ਤੇ ਇਸ ਨੇ ਤਰਨ ਤਾਰਨ ਦੇ ਖਾੜਕੂ ਭਾਈ ਪਰਮਜੀਤ ਸਿੰਘ, ਰਣਜੀਤ ਸਿੰਘ ਤੇ ਬਲਵਿੰਦਰ ਸਿੰਘ ਬਿੰਤਾ ਅਤੇ ਮੋਹਾਲੀ ਤੋਂ ਗੁਰਬਚਨ ਸਿੰਘ ਨੂੰ ਆਪਣੇ ਗਰੋਹ ਨਾਲ ਚੁੱਕਿਆ ਸੀ। 1988 ਵਿਚ ਖਾੜਕੂ ਲਹਿਰ ਦੇ ਚੋਟੀ ਦੇ ਜੁਝਾਰੂ ਭਾਈ ਸੁਖਵਿੰਦਰ ਸਿੰਘ ਸ਼ਿੰਦੂ, ਕੇ.ਸੀ. ਸ਼ਰਮਾ ਅਤੇ ਹਰਿੰਦਰ ਸਿੰਘ ਬੰਟੀ ਲੁਧਿਆਣਾ ਨੂੰ ਚੰਡੀਗੜ੍ਹ ਦੇ ਬੱਸ ਅੱਡੇ 'ਤੇ ਬੱਸ ਦੀ ਉਡੀਕ ਕਰਦਿਆਂ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ ਤੇ ਜਦੋਂ ਚੰਡੀਗੜ੍ਹ ਦੀ ਪੁਲਿਸ ਨੇ ਉਪਰੋਕਤ ਕਤਲ ਦੀ ਵਾਰਦਾਤ ਤੋਂ ਬਾਅਦ ਕਾਤਲ ਦਾ ਪਿੱਛਾ ਕੀਤਾ ਤਾਂ ਇਹ ਪੰਜਾਬ ਪੁਲਿਸ ਦੇ ਡੀ.ਜੀ.ਪੀ. ਰਿਬੈਰੋ ਦੀ ਕੋਠੀ ਵਿਚ ਆਪਣਾ ਸ਼ਨਾਖ਼ਤੀ ਕਾਰਡ ਲਹਿਰਾਉਂਦਾ ਹੋਇਆ ਵੜ ਗਿਆ ਸੀ ਤੇ ਬਾਅਦ ਵਿਚ ਇਹ ਸੀਤਲ ਦਾਸ ਐਸ.ਐਸ.ਪੀ. ਦਾ ਖ਼ਾਸਮਖ਼ਾਸ ਰਿਹਾ ਸੀ। ਇਸ ਨੇ ਮਾਰ-ਧਾੜ ਵਿਚ ਵੀ ਅੱਤ ਚੁੱਕੀ ਹੋਈ ਸੀ ਤੇ ਇਸ ਮਾਰ-ਧਾੜ ਦੀ ਵੰਡ-ਵੰਡਾਈ 'ਤੇ ਹੋਈ ਤਕਰਾਰ ਦੇ ਕਾਰਨ ਇਸ ਨੇ ਐਸ.ਐਸ.ਪੀ. ਸੀਤਲ ਦਾਸ ਤੇ ਬਲਦੇਵ ਸਿਹੁੰ ਨੂੰ ਉਸ ਦੇ ਪਟਿਆਲਾ ਸਥਿਤ ਦਫ਼ਤਰ ਵਿਚ ਹੀ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ। ਬਾਅਦ ਵਿਚ ਮੌਕੇ 'ਤੇ ਹੀ ਐਸ.ਐਸ.ਪੀ. ਦੇ ਗੰਨਮੈਨਾਂ ਨੇ ਇਸ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ।

ਜਸਵਿੰਦਰ ਕਾਲਾ ਤੇ ਲੱਖਾ ਮਾਰੂਤੀ ਐਸ.ਐਸ.ਪੀ. ਗੋਬਿੰਦ ਰਾਮ ਦੀਆਂ ਪਾਲੀਆਂ ਹੋਈਆਂ ਬਲੈਕ ਕੈਟ ਸਨ ਤੇ ਬਟਾਲਾ ਦੇ ਇਲਾਕੇ ਵਿਚ ਇਹਨਾਂ ਸਿੱਖ ਸੰਘਰਸ਼ ਦੇ ਹਮਦਰਦਾਂ ਤੇ ਸਿੰਘਾਂ ਵਿਰੁੱਧ ਅੱਤ ਚੁੱਕੀ ਹੋਈ ਸੀ। ਇਹ ਕੈਟ ਸਿੰਘਾਂ ਦੇ ਅੜਿੱਕੇ ਵੀ ਉਸ ਸਮੇਂ ਆਏ ਜਦੋਂ ਸਿੰਘਾਂ ਦੇ ਭੇਸ ਵਿਚ ਥਾਣਾ ਧਾਰੀਵਾਲ ਦੇ ਪਿੰਡ ਦਲੇਰ ਖੁਰਦ ਵਿਚ ਵਿਆਹ ਵਾਲੇ ਘਰ ਆ ਧਮਕੇ ਤੇ ਵਿਆਹ ਵਾਲੀ ਕੁੜੀ ਦੇ ਅਤੇ ਹੋਰ ਮੇਲਣਾਂ ਦੇ ਗਹਿਣੇ ਲੁੱਟਣ ਲੱਗੇ। ਜਿਨ੍ਹਾਂ ਸਿੰਘਾਂ ਦਾ ਇਹ ਨਾਂ ਲੈ ਰਹੇ ਸਨ, ਉਹ ਸਿੰਘ (ਦਸਮੇਸ਼ ਰੈਜਮੈਂਟ ਦੇ ਭਾਈ ਹਰਦੇਵ ਸਿੰਘ ਕਾਲੀਆ, ਭਾਈ ਬਲਵਿੰਦਰ ਸਿੰਘ ਸ਼ਾਹਪੁਰ) ਵੀ ਇਤਫ਼ਾਕੀਆ ਉਸੇ ਪਿੰਡ ਵਿਚ ਠਹਿਰੇ ਹੋਏ ਸਨ ਤੇ ਪ੍ਰਸ਼ਾਦੇ ਛਕ ਰਹੇ ਸਨ। ਕਿਸੇ ਨੇ ਬਾਹਰੋਂ ਆ ਕੇ ਦੱਸਿਆ ਕਿ ਖਾੜਕੂ ਵਿਆਹ ਵਾਲੇ ਘਰੋਂ ਗਹਿਣੇ ਲੁੱਟ ਰਹੇ ਹਨ, ਬਾਬਾ ਜੀ ਤੁਸੀਂ ਉਹਨਾਂ ਨੂੰ ਸਮਝਾਉ। ਭਾਈ ਹਰਦੇਵ ਸਿੰਘ ਕਾਲੀਆ, ਬਲਵਿੰਦਰ ਸਿੰਘ ਸ਼ਾਹਪੁਰ ਤੇ ਸਾਥੀ ਸਿੰਘਾਂ ਨੇ ਪ੍ਰਸ਼ਾਦੇ ਉਥੇ ਹੀ ਛੱਡ ਦਿੱਤੇ ਤੇ ਵਿਆਹ ਵਾਲੇ ਘਰ ਪਹੁੰਚ ਕੇ ਘੇਰਾ ਪਾ ਲਿਆ। ਸਿੰਘਾਂ ਦੀ ਗਿਣਤੀ ਵਾਹਵਾ ਸੀ। ਉਹਨਾਂ ਲਲਕਾਰਿਆ ਕਿ ਅੱਜ ਤੈਨੂੰ ਛੱਡਦੇ ਨਹੀਂ, ਪਤਾ ਲੱਗ ਜੂ ਕਾਲੀਆ ਤੇ ਸ਼ਾਹਪੁਰ ਅਸਲੀ ਕਿਹੜੇ ਤੇ ਨਕਲੀ ਕਿਹੜੇ ਹਨ। ਜਸਵਿੰਦਰ ਕਾਲਾ ਤੇ ਉਸ ਦੇ ਸਾਥੀ ਨੂੰ ਸਿੰਘਾਂ ਨੇ ਫੜ ਲਿਆ ਤੇ ਹਥਿਆਰ ਖੋਹ ਲਏ। ਭਾਈ ਹਰਦੇਵ ਸਿੰਘ ਕਾਲੀਆ ਅਤੇ ਬਲਵਿੰਦਰ ਸਿੰਘ ਸ਼ਾਹੁਪਰ ਨੇ ਇਹਨਾਂ ਨਾਲ ਅਗਲੇ-ਪਿਛਲੇ ਹਿਸਾਬ-ਕਿਤਾਬ ਕਰ ਕੇ ਲੋਕਾਂ ਦੇ ਸਾਹਮਣੇ ਕੁੱਟ-ਕੁੱਟ ਕੇ ਬੁਰੀ ਮੌਤੇ ਮਾਰਿਆ।

ਚੰਨਾ ਦਿਆਲਗੜ੍ਹ ਬੁੱਟਰਾਂ ਦਾ ਵੀ ਜੁਝਾਰੂ ਸਿੰਘਾਂ ਦੇ ਭੇਸ ਵਿਚ ਵਾਰਦਾਤਾਂ ਕਰਦਾ ਸੀ ਤੇ ਇਸ ਨੇ ਸਿੱਖ ਸੰਘਰਸ਼ ਦੇ ਇਕ ਨਾਮਵਰ ਜੁਝਾਰੂ ਭਾਈ ਭੁਪਿੰਦਰ ਸਿੰਘ ਭਿੰਦਾ ਤੇ ਕਸ਼ਮੀਰ ਸਿੰਘ ਲਿੱਧੜ ਨੂੰ ਪਿੰਡ ਸੁਧਾਰ ਦੇ ਸਕੂਲ ਵਿਚ ਗੋਲੀਆਂ ਮਾਰ ਕੇ ਸ਼ਹੀਦ ਕੀਤਾ ਸੀ ਤੇ ਸਿੰਘਾਂ ਦੀਆਂ ਲਾਸ਼ਾਂ ਵੀ ਥਰੀਵ੍ਹੀਲਰ 'ਚ ਲੱਦ ਕੇ ਥਾਣੇ ਲੈ ਗਿਆ ਸੀ। ਇਹ ਵੀ ਜਿਉਂਦਾ ਹੀ ਸਿੰਘਾਂ ਦੇ ਕਾਬੂ ਆ ਗਿਆ ਸੀ ਤੇ 25 ਅਕਤੂਬਰ 1989 ਨੂੰ ਇਸ ਦਾ ਸਰਕਾਰੀ ਹਥਿਆਰ ਵੀ ਲੈ ਗਏ ਸਨ।

ਇਕ ਹੋਰ ਬਲੈਕ ਕੈਟ ਸੀ, ਇਸ ਨੇ ਵੀ ਬੜੀ ਅੱਤ ਚੁੱਕੀ ਹੋਈ ਸੀ। ਖ਼ਾਲਿਸਤਾਨੀ ਸੰਘਰਸ਼ ਦਾ ਬਹੁਤ ਨੁਕਸਾਨ ਕਰ ਰਿਹਾ ਸੀ ਪਰ ਜੁਝਾਰੂ ਸਿੰਘਾਂ ਦੇ ਕਾਬੂ ਨਹੀਂ ਸੀ ਆਉਂਦਾ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਐਸ.ਐਸ.ਪੀ. ਕਿਹਰ ਸਿਹੁੰ ਦਾ ਮੁੰਡਾ ਅਗਵਾ ਕਰ ਕੇ ਪੁਲਿਸ ਕੋਲੋਂ ਬਲੈਕ ਕੈਟ ਨੂੰ ਆਪ ਜੁਝਾਰੂ ਸਿੰਘਾਂ ਕੋਲ ਪੇਸ਼ ਕਰਨ ਲਈ ਹੁਕਮ ਦਿੱਤਾ ਸੀ, ਜਿਸ

'ਤੇ ਪੁਲਿਸ ਨੇ ਉਸ ਕੈਟ ਨੂੰ ਸਿੰਘਾਂ ਦੇ ਹਵਾਲੇ ਕਰ ਦਿੱਤਾ ਤੇ ਐਸ.ਐਸ.ਪੀ. ਦਾ ਮੁੰਡਾ ਸਿੰਘਾਂ ਦੀ ਹਿਰਾਸਤ ਵਿਚੋਂ ਛੁਡਵਾਇਆ ਸੀ। ਜੁਝਾਰੂ ਸਿੰਘਾਂ ਨੇ ਫਿਰ ਬਲੈਕ ਕੈਟ ਨੂੰ ਕਿਵੇਂ ਉਸ ਦੀਆਂ ਕੀਤੀਆਂ ਦਾ ਫਲ ਚਖਾਇਆ ਹੋਵੇਗਾ, ਇਸ ਬਾਰੇ ਸਿਰਫ਼ ਕਲਪਨਾ ਹੀ ਕੀਤੀ ਜਾ ਸਕਦੀ ਹੈ, ਹੋਰ ਕੁਝ ਨਹੀਂ ਕਿਹਾ ਜਾ ਸਕਦਾ। ਪਰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਪੁਲਿਸ ਤੋਂ ਕੈਟ ਲੈਣਾ ਤੇ ਐਸ.ਐਸ.ਪੀ. ਦਾ ਮੁੰਡਾ ਛੱਡ ਦੇਣਾ, ਸਿੱਖ ਸੰਘਰਸ਼ ਦਾ ਸ਼ਾਨਦਾਰ ਐਕਸ਼ਨ ਹੈ।

(ਨੋਟ—ਇਹ ਕੈਟ ਕੇਵਲ ਤੇ ਕੇਵਲ ਪੱਪੀ ਹੋ ਸਕਦਾ ਹੈ। ਪਰੰਤੂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਭਰਾ ਭਾਈ ਜਗਰੂਪ ਸਿੰਘ ਨੇ ਪੁਲਿਸ ਤੋਂ ਕੈਟ ਲੈਣ ਅਤੇ ਕਿਹਰ ਸਿਹੁੰ ਐਸ.ਐਸ.ਪੀ. ਦਾ ਮੁੰਡਾ ਛੱਡ ਦੇਣ ਦੀ ਘਟਨਾ ਬਾਰੇ ਦੱਸਿਆ ਪਰ ਉਸ ਨੂੰ ਕੈਟ ਦਾ ਨਾਂ ਯਾਦ ਨਹੀਂ।)



ਸਿੱਖ ਸੰਘਰਸ਼ ਦੇ ਅਨਮੋਲ ਹੀਰੇ

# ਸ਼ਹੀਦ ਭਾਈ ਵਰਿੰਦਰ ਸਿੰਘ ਦਾਖਾ ਉਰਫ਼ ਵਿਕਰਮ ਸਿੰਘ ਖ਼ਾਲਸਾ

ਪੰਜਾਬ ਦੇ ਲੁਧਿਆਣਾ ਸ਼ਹਿਰ ਤੋਂ ਮੋਗਾ ਸ਼ਹਿਰ ਵੱਲ ਜਾਂਦਿਆਂ ਲੁਧਿਆਣਾ ਅਤੇ ਜਗਰਾਉਂ ਦੇ ਵਿਚਕਾਰ ਜਿਹੇ ਵੱਡੀ ਸੜਕ ਤੋਂ ਥੋੜ੍ਹਾ ਜਿਹਾ ਹੱਟਵਾਂ ਪਿੰਡ ਆਉਂਦਾ ਹੈ 'ਦਾਖਾ'। ਇਸ ਪਿੰਡ ਦੇ ਇਕ ਦਰਜਨ ਤੋਂ ਵੱਧ ਸਿੱਖ ਗੱਭਰੂ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਵਿਚ ਜੂਝਦੇ ਹੋਏ ਸ਼ਹੀਦ ਹੋਏ ਹਨ। ਇਹਨਾਂ ਸੂਰਮਿਆਂ ਵਿਚੋਂ ਹੀ ਹੋਇਆ ਹੈ ਭਾਈ ਵਰਿੰਦਰ ਸਿੰਘ ਦਾਖਾ। ਵਰਿੰਦਰ ਸਿੰਘ ਦਾ ਜਨਮ ਮਾਤਾ ਹਰਬੰਸ ਕੌਰ ਦੀ ਕੁੱਖੋਂ ਪਿਤਾ ਸ. ਬਚਿੱਤਰ ਸਿੰਘ ਦੇ ਘਰ 22 ਸਤੰਬਰ 1965 ਨੂੰ ਪਿੰਡ ਦਾਖਾ ਜ਼ਿਲਾ ਲੁਧਿਆਣਾ ਵਿਚ ਹੋਇਆ।

ਭਾਈ ਵਰਿੰਦਰ ਸਿੰਘ ਨੂੰ ਬਚਪਨ ਵਿਚ ਹੀ ਸਿੱਖੀ ਸੰਸਾਕਰਾਂ ਨਾਲ ਬਹੁਤ ਪਿਆਰ ਸੀ। ਉਸ ਨੇ ਦਸਵੀਂ ਪਿੰਡ ਦਾਖਾ ਦੇ ਸਰਕਾਰੀ ਸੈਕੰਡਰੀ ਸਕੂਲ ਤੋਂ ਪਾਸ ਕੀਤੀ। ਉਚੇਰੀ ਵਿਦਿਆ ਹਾਸਲ ਕਰਨ ਲਈ ਸ੍ਰੀ ਗੁਰੂ ਤੇਗ਼ ਬਹਾਦਰ ਕਾਲਜ ਦਾਖਾ (ਲੁਧਿਆਣਾ) ਵਿਚ ਦਾਖ਼ਲਾ ਲਿਆ। ਕਾਲਜ ਦੀ ਪੜ੍ਹਾਈ ਸਮੇਂ ਆਪ ਹਾਕੀ ਦੀ ਟੀਮ ਦੇ ਵਧੀਆ ਖਿਡਾਰੀ ਸਨ ਤੇ ਸਿਰ 'ਤੇ ਕੇਸਾਂ ਦੇ ਜੂੜੇ 'ਤੇ ਰੁਮਾਲ ਪਾਈ, ਛੋਟੀ-ਛੋਟੀ ਦਾਹੜੀ ਤੇ ਹੱਸਮੁੱਖ ਚਿਹਰੇ ਤੇ ਸੋਹਣੇ ਨੈਣ-ਨਕਸ਼ਾਂ ਵਾਲਾ ਗੱਭਰੂ ਹੱਥ ਵਿਚ ਹਾਕੀ ਲੈ ਕੇ ਖੇਡ ਦੇ ਮੈਦਾਨ ਵਿਚ ਖੇਡਦਾ ਬਹੁਤ ਸੋਹਣਾ ਲੱਗਦਾ ਸੀ। ਵਰਿੰਦਰ ਸਿੰਘ ਬੜਾ ਸਾਊ ਸੁਭਾਅ ਦਾ ਗੱਭਰੂ ਸੀ, ਉਹ ਕਦੇ ਵੀ ਕਿਸੇ ਦਾ ਦਿਲ ਨਹੀਂ ਸੀ ਦੁਖਾਉਂਦਾ। ਉਹ 'ਜੀਓ ਅਤੇ ਜੀਣ ਦਿਉ' ਦੀ ਸੋਚ ਦਾ ਧਾਰਨੀ ਸੀ।

ਸਿੱਖ ਕੌਮ ਦੇ ਹੱਕਾਂ ਦੀ ਪ੍ਰਾਪਤੀ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ ਆਰੰਭੇ ਧਰਮ ਯੁੱਧ ਮੋਰਚੇ ਦੌਰਾਨ ਉਹ ਜੇਲ੍ਹ ਭਰੋ ਅੰਦੋਲਨ ਲਈ ਗ੍ਰਿਫ਼ਤਾਰੀ ਦੇਣ ਲਈ ਅੰਮ੍ਰਿਤਸਰ ਗਿਆ ਤਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਚਾਰ ਸੁਣ ਕੇ ਉਹਨਾਂ ਦੀ ਵਿਚਾਰਧਾਰਾ ਦਾ ਮੁਦਈ

ਬਣ ਗਿਆ। ਜਥੇ ਵਿਚ ਗ੍ਰਿਫ਼ਤਾਰੀ ਦਿੱਤੀ। ਸਰਕਾਰ ਦੀਆਂ ਜੇਲ੍ਹਾਂ ਤਾਂ ਕੀ ਸਕੂਲ ਕਾਲਜ ਵੀ ਸਿੱਖਾਂ ਨੇ ਗ੍ਰਿਫ਼ਤਾਰੀਆਂ ਦੇ ਕੇ ਭਰ ਦਿੱਤੇ। ਪਰ ਹਿੰਦੁਸਤਾਨ ਦੀ ਢੀਠ ਸਰਕਾਰ ਵੱਲੋਂ ਸਿੱਖਾਂ ਦੇ ਸ਼ਾਂਤਮਈ ਅੰਦੋਲਨ ਨੂੰ ਬਿਨਾਂ ਪੰਜਾਬ ਦੇ ਮਸਲੇ ਦਾ ਹੱਲ ਕੱਢੇ ਸਭ ਸਿਆਸੀ ਕੈਦੀਆਂ ਨੂੰ ਰਿਹਾਅ ਕਰ ਦਿੱਤਾ। ਸਿੱਖ ਕੌਮ ਅਕਾਲੀਆਂ ਦੇ ਨਿੱਤ ਦੇ ਧਰਨਿਆਂ ਤੋਂ ਅੱਕ ਚੁੱਕੀ ਸੀ। ਸਿੱਖ ਸੁਝਾਰੂ ਸੋਚ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਆਪਣਾ ਰਹਿਬਰ ਤੇ ਮੁਕਤੀਦਾਤਾ ਮੰਨ ਚੁੱਕੀ ਸੀ। ਹੋਰਨਾਂ ਵਾਂਗ ਵਰਿੰਦਰ ਸਿੰਘ ਵੀ ਆਪਣੇ ਘਰ ਪਿੰਡ ਦਾਖਾ ਆ ਗਿਆ।

2 ਜੂਨ 1984 ਨੂੰ ਹਿੰਦੁਸਤਾਨ ਦੀ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ 'ਤੇ ਭਾਰਤੀ ਫ਼ੌਜ ਨਾਲ ਹਮਲਾ ਕਰ ਕੇ ਸਿੱਖ ਕੌਮ 'ਤੇ ਖ਼ੂਨੀ ਘੱਲੂਘਾਰਾ ਵਰਤਾ ਦਿੱਤਾ, ਜਿਸ ਵਿਚ ਗੁਰਧਾਮਾਂ ਦੀ ਬੇਅਦਬੀ, ਸਿੱਖ ਕੌਮ ਦੀ ਨਕਲਕੁਸ਼ੀ ਕੀਤੀ ਗਈ। ਸਿੱਖ ਕੌਮ ਦੇ ਹਿਰਦੇ ਵਲੂੰਧਰੇ ਗਏ। ਸਿੱਖ ਕੌਮ ਦਾ ਏਨਾ ਅਪਮਾਨ ਹੋਇਆ ਕਿ ਸਿੱਖਾਂ ਦਾ ਜਿਊਣਾ ਹਰਾਮ ਹੋ ਗਿਆ। ਰਹਿੰਦੀ ਕਸਰ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਰਾਜੀਵ ਗਾਂਧੀ ਨੇ ਪ੍ਰਧਾਨ ਮੰਤਰੀ ਬਣਦਿਆਂ ਦੇਸ਼ ਦੀ ਰਾਜਧਾਨੀ ਦਿੱਲੀ ਤੇ ਹੋਰ ਸ਼ਹਿਰਾਂ ਵਿਚ ਸਿੱਖਾਂ ਨੂੰ ਜਿਉਂਦੇ ਸਾੜ ਕੇ, ਗਲਾਂ ਵਿਚ ਟਾਇਰ ਪਾ ਕੇ ਅੱਗਾਂ ਲਾ ਕੇ ਸਾੜ ਕੇ, ਸਿੱਖਾਂ ਦੀਆਂ ਧੀਆਂ-ਭੈਣਾਂ ਦੀ ਇੱਜ਼ਤ ਰੋਲ ਕੇ ਕੱਢ ਦਿੱਤੀ। ਅਜਿਹੇ ਹਾਲਾਤ ਵਿਚ ਪੰਜਾਬ ਦੇ ਸ਼ਾਂਤ ਪਾਣੀਆਂ ਵਰਗੇ ਸਿੱਖ ਜਬਰ-ਜ਼ੁਲਮ ਵਿਰੁੱਧ ਤੂਫ਼ਾਨ ਬਣ ਕੇ ਉੱਠੇ ਜਿਨ੍ਹਾਂ ਨੇ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਪੁੱਟਣੀਆਂ ਸ਼ੁਰੂ ਕਰ ਦਿੱਤੀਆਂ। ਇਹਨਾਂ ਸੂਰਮੇ ਸਿੰਘਾਂ ਵਿਚ ਹੀ ਸਿੱਖੀ ਰੋਹ ਦਾ ਭਾਂਬੜ ਬਣ ਕੇ ਉੱਠਿਆ ਵਰਿੰਦਰ ਸਿੰਘ ਦਾਖਾ, ਜਰਨੈਲ ਸਿੰਘ ਹਲਵਾਰਾ ਅਤੇ ਚਰਨਜੀਤ ਸਿੰਘ ਚੰਨੀ ਤਲਵੰਡੀ ਰਾਏ ਦਾ ਸਾਥੀ ਬਣਿਆ ਤੇ ਸਿੱਖੀ ਸਵੈਮਾਣ ਲਈ ਸਿੱਖ ਸੰਘਰਸ਼ ਵਿਚ ਕੁੱਦ ਪਿਆ।

ਸਿੱਖ ਕੌਮ ਦੇ ਸ਼੍ਰੋਮਣੀ ਗ਼ੱਦਾਰ (ਅ)ਸੰਤ ਹਰਚੰਦ ਸਿਹੁੰ ਲੌਂਗੋਵਾਲ, ਬਲਵੰਤ ਸਿਹੁੰ ਗਿੱਠਮੁਠੀਆ, ਸੁਰਜੀਤ ਸਿਹੁੰ ਬਰਨਾਲਾ ਵੱਲੋਂ ਧਰਮ ਯੁੱਧ ਮੋਰਚੇ ਨੂੰ ਕੁਰਸੀ ਯੁੱਧ ਦੇ ਰੂਪ ਵਿਚ ਰਾਜੀਵ-ਲੌਂਗੋਵਾਲ ਸਮਝੌਤਾ ਕਰ ਕੇ ਸਿੱਖ ਸੰਘਰਸ਼ ਨੂੰ ਪੰਜਾਬ ਦੀ ਮੁੱਖ ਮੰਤਰੀ ਦੀ ਕੁਰਸੀ ਪ੍ਰਾਪਤ ਕਰਨ ਲਈ ਹੀ ਸਿਰਫ਼ ਧਰਮ ਯੁੱਧ ਮੋਰਚੇ ਦਾ ਭੋਗ ਪਾ ਦਿੱਤਾ ਤਾਂ ਅਣਖੀਲੇ ਨੌਜਵਾਨਾਂ ਸ਼ਹੀਦ ਹਰਮਿੰਦਰ ਸਿੰਘ ਲੀਲ, ਭਾਈ ਗਿਆਨ ਸਿੰਘ ਲੀਲ, ਭਾਈ ਜਰਨੈਲ ਸਿੰਘ ਹਲਵਾਰਾ ਨੇ ਸਿੱਖ ਕੌਮ ਦੇ ਸ਼੍ਰੋਮਣੀ ਗ਼ੱਦਾਰ ਨੂੰ ਸ਼ੇਰਪੁਰ ਦੇ ਗੁਰਦੁਆਰਾ ਸਾਹਿਬ ਵਿਚ ਇਕ ਇਕੱਠ ਵਿਚ, ਜਿਥੇ ਅਸੰਤ ਸਿੱਖ ਕੌਮ ਨੂੰ ਵੇਚ ਕੇ ਕੀਤੀਆਂ

ਗਈਆਂ ਲਾਰੇ-ਲੱਪੇ ਦੀਆਂ ਪ੍ਰਾਪਤੀਆਂ ਗਿਣਾ ਰਿਹਾ ਸੀ, ਗੋਲੀਆਂ ਮਾਰ ਕੇ ਨਰਕ ਧਾਮ ਦੀ ਗੱਡੀ ਚੜ੍ਹਾ ਦਿੱਤਾ ਸੀ। ਭਾਈ ਜਰਨੈਲ ਸਿੰਘ ਹਲਵਾਰਾ ਬਚ ਨਿਕਲਿਆ ਜਦ ਕਿ ਭਾਈ ਹਰਮਿੰਦਰ ਸਿੰਘ ਲੀਲ ਪੁਲਿਸ ਦੀਆਂ ਗੋਲੀਆਂ ਲੱਗਣ ਨਾਲ ਸਖ਼ਤ ਜ਼ਖ਼ਮੀ ਹੋ ਗਿਆ ਸੀ ਤੇ ਬਾਅਦ ਵਿਚ ਪੁਲਿਸ ਹਿਰਾਸਤ ਵਿਚ ਬਿਨਾਂ ਇਲਾਜ ਕੀਤੇ ਜ਼ਖ਼ਮਾਂ 'ਚ ਪਾਕ ਪੈਣ ਨਾਲ ਸ਼ਹੀਦ ਹੋ ਗਿਆ ਸੀ। ਭਾਈ ਗਿਆਨ ਸਿੰਘ ਲੀਲ ਵੀ ਪੁਲਿਸ ਦੇ ਕਾਬੂ ਆ ਗਿਆ ਸੀ। ਅਸਾਧ ਲੌਂਗੋਵਾਲ ਨੂੰ ਸੋਧਣ ਦੇ ਕੇਸ 'ਚ ਭਾਈ ਜਰਨੈਲ ਸਿੰਘ ਹਲਵਾਰਾ ਦੇ ਨਾਲ-ਨਾਲ ਵਰਿੰਦਰ ਸਿੰਘ ਦੇ ਨਾਂ ਦੀ ਵੀ ਚਰਚਾ ਸੀ। ਵਰਿੰਦਰ ਸਿੰਘ ਰੂਪੋਸ਼ ਹੋ ਗਿਆ। ਭਾਈ ਜਰਨੈਲ ਸਿੰਘ ਹਲਵਾਰੇ ਦੀ ਸ਼ਹੀਦੀ ਪਿੱਛੋਂ ਵਰਿੰਦਰ ਸਿੰਘ ਦਾ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨਾਲ ਮੇਲ ਹੋਇਆ। ਵਰਿੰਦਰ ਸਿੰਘ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ 'ਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸੱਜੀ ਬਾਂਹ ਵਜੋਂ ਜਾਣਿਆ ਜਾਂਦਾ ਸੀ। ਪੁਲਿਸ ਵਰਿੰਦਰ ਸਿੰਘ ਦੀ ਸੂਹ ਕੱਢਣ ਲਈ ਪਰਿਵਾਰ ਨੂੰ ਥਾਣਿਆਂ ਵਿਚ ਲਿਜਾ ਕੇ ਤਸ਼ੱਦਦ ਕਰਦੀ ਸੀ। ਵਰਿੰਦਰ ਸਿੰਘ ਘਰ ਪਰਿਵਾਰ ਦੇ ਮੋਹ ਤਿਆਗ ਚੁੱਕਾ ਸੀ। ਇਹ ਕਿਵੇਂ ਹੋ ਸਕਦਾ ਸੀ ਕਿ ਵਰਿੰਦਰ ਸਿੰਘ ਸਿੱਖ ਸੰਘਰਸ਼ ਨੂੰ ਪਿੱਠ ਦੇ ਕੇ ਪੁਲਿਸ ਕੋਲ ਪੇਸ਼ ਹੋ ਜਾਂਦਾ। ਉਹ ਜਿਸ ਰਸਤੇ 'ਤੇ ਤੁਰਿਆ ਸੀ ਉਹ ਸਿੱਖ ਕੌਮ ਦੀ ਆਜ਼ਾਦੀ ਦਾ ਰਾਹ ਸੀ ਤੇ ਉਹ ਰਾਹ ਸ਼ਹਾਦਤ ਵੱਲ ਜਾਂਦਾ ਸੀ। ਕਿਸੇ ਪੁਲਿਸ ਦੇ ਮੁਖ਼ਬਰ ਦੀ ਸੂਹ 'ਤੇ ਪੰਜਾਬ ਪੁਲਿਸ ਪਟਿਆਲਾ ਵਰਿੰਦਰ ਸਿੰਘ ਨੂੰ ਫੜਨ ਵਿਚ ਸਫਲ ਹੋ ਗਈ। ਭਾਈ ਬੁੱਧਸਿੰਘਵਾਲਾ ਨੇ ਅਖ਼ਬਾਰਾਂ ਰਾਹੀਂ ਆਪਣੇ ਬਿਆਨ ਵਿਚ ਪਟਿਆਲਾ ਦੀ ਪੁਲਿਸ ਨੂੰ ਚਿਤਾਵਨੀ ਦਿੱਤੀ ਕਿ ਜੇ ਵਰਿੰਦਰ ਸਿੰਘ ਦਾਖਾ ਉਪਰ ਕੋਈ ਕੇਸ ਹੈ ਤਾਂ ਉਸ ਨੂੰ ਅਦਾਲਤ ਵਿਚ ਪੇਸ਼ ਕੀਤਾ ਜਾਵੇ। ਜੇ ਵਰਿੰਦਰ ਸਿੰਘ ਦਾਖਾ ਦਾ ਪੁਲਿਸ ਵੱਲੋਂ ਝੂਠਾ ਮੁਕਾਬਲਾ ਬਣਾਇਆ ਗਿਆ ਤਾਂ ਸੰਬੰਧਿਤ ਪੁਲਿਸ ਅਫ਼ਸਰਾਂ ਨੂੰ ਉਸ ਦੇ ਭੋਗ ਤੋਂ ਪਹਿਲਾਂ-ਪਹਿਲਾਂ ਸੋਧ ਦਿੱਤਾ ਜਾਵੇਗਾ। ਪੁਲਿਸ ਵਰਿੰਦਰ ਸਿੰਘ 'ਤੇ ਤਸ਼ੱਦਦ ਕਰਨ ਤੇ ਬਾਵਜੂਦ ਜਥੇਬੰਦੀ ਦਾ ਕੋਈ ਭੇਤ ਨਾ ਲੈ ਸਕੀ। ਪੰਜਾਬ ਪੁਲਿਸ ਪਟਿਆਲਾ ਵੱਲੋਂ ਅਖ਼ਬਾਰਾਂ ਵਿਚ ਦਿੱਤੀ ਗਈ ਮੁਕਾਬਲੇ ਦੀ ਕਹਾਣੀ ਮੁਤਾਬਕ 9 ਸਤੰਬਰ 1987 ਨੂੰ ਪੁਲਿਸ ਨੇ ਸਰਹਿੰਦ ਨਹਿਰ 'ਤੇ ਨਾਕਾ ਲਾਇਆ ਹੋਇਆ ਸੀ, ਰਾਤ ਦੇ ਹਨੇਰੇ ਵਿਚ ਪੁਲਿਸ ਦੇ ਜਵਾਨਾਂ ਵੱਲੋਂ ਕੁਝ ਵਿਅਕਤੀਆਂ ਨੂੰ ਰੁਕਣ ਲਈ ਕਿਹਾ ਗਿਆ, ਉਹਨਾਂ ਨੇ ਅੱਗੋਂ ਪੁਲਿਸ ਦੀ ਨਾਕਾ ਪਾਰਟੀ ਉੱਤੇ ਫ਼ਾਇਰਿੰਗ ਕਰਨੀ ਸ਼ੁਰੂ ਕਰ ਦਿੱਤੀ। ਅੱਗੋਂ ਪੁਲਿਸ ਦੇ ਜਵਾਨਾਂ ਨੇ ਵੀ ਜਵਾਬੀ ਫ਼ਾਇਰਿੰਗ ਕੀਤੀ, ਇਕ ਘੰਟਾ ਮੁਕਾਬਲਾ ਚੱਲਦਾ

ਰਿਹਾ। ਫ਼ਾਇਰਿੰਗ ਬੰਦ ਹੋਣ 'ਤੇ ਘਟਨਾ ਸਥਾਨ ਦੀ ਤਲਾਸ਼ੀ ਲੈਣ 'ਤੇ ਇਕ 22-23 ਵਰ੍ਹਿਆਂ ਦੇ ਨੌਜਵਾਨ ਦੀ ਲਾਸ਼ ਮਿਲੀ ਜੋ ਪੁਲਿਸ ਦੀ ਜਵਾਬੀ ਫ਼ਾਇਰਿੰਗ ਨਾਲ ਮਾਰਿਆ ਗਿਆ। ਉਸ ਦੇ ਦੋ ਸਾਥੀ ਹਨੇਰੇ ਦਾ ਲਾਭ ਉਠਾ ਕੇ ਭੱਜ ਜਾਣ ਵਿਚ ਸਫਲ ਹੋ ਗਏ। ਮਾਰੇ ਗਏ ਅੱਤਵਾਦੀ ਦੀ ਜੇਬ ਵਿਚੋਂ ਮਿਲੇ ਕਾਗ਼ਜ਼ ਤੋਂ ਉਸ ਦੀ ਪਛਾਣ ਖ਼ਤਰਨਾਕ ਅੱਤਵਾਦੀ ਵਰਿੰਦਰ ਸਿੰਘ ਦਾਖਾ ਉਰਫ਼ ਵਿਕਰਮ ਸਿੰਘ ਖ਼ਾਲਸਾ ਦੇ ਤੌਰ 'ਤੇ ਹੋਈ ਹੈ। ਵਰਿੰਦਰ ਸਿੰਘ ਦਾਖਾ ਖ਼ਤਰਨਾਕ ਅੱਤਵਾਦੀ ਨੇਤਾ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਨਜ਼ਦੀਕੀ ਸਾਥੀ ਤੇ ਸੱਜੀ ਬਾਂਹ ਮੰਨਿਆ ਜਾਂਦਾ ਸੀ। ਉਹ ਪੰਜਾਬ ਵਿਚ ਅੱਤਵਾਦੀਆਂ ਵੱਲੋਂ ਕੀਤੀਆਂ ਗਈਆਂ ਘਟਨਾਵਾਂ ਵਿਚ ਸ਼ਾਮਲ ਸੀ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਭਾਈ ਵਰਿੰਦਰ ਸਿੰਘ ਦਾਖਾ ਦੀ ਗ੍ਰਿਫ਼ਤਾਰੀ ਤੋਂ ਬਾਅਦ ਪੁਲਿਸ ਨੂੰ ਅਖ਼ਬਾਰਾਂ ਰਾਹੀਂ ਦਿੱਤੀ ਗਈ ਚਿਤਾਵਨੀ ਮੁਤਾਬਕ ਆਪਣਾ ਵਾਅਦਾ ਪੂਰਾ ਕਰਦਿਆਂ ਵਰਿੰਦਰ ਸਿੰਘ ਤੇ ਹੋਰ ਅਨੇਕਾਂ ਸਿੱਖ ਨੌਜਵਾਨਾਂ ਨੂੰ ਗ੍ਰਿਫ਼ਤਾਰ ਕਰਨ ਤੋਂ ਪਿੱਛੋਂ ਤਸ਼ੱਦਦ ਕਰ ਕੇ ਤੇ ਝੂਠੇ ਪੁਲਿਸ ਮੁਕਾਬਲਿਆਂ 'ਚ ਖ਼ਤਮ ਕਰਨ ਦੇ ਜ਼ਿੰਮੇਵਾਰ ਦੋ ਪੁਲਿਸ ਅਫ਼ਸਰਾਂ ਨੂੰ ਪਟਿਆਲਾ ਵਿਚ ਉਸ ਵੇਲੇ ਗੋਲੀਆਂ ਮਾਰ ਕੇ ਮਾਰ ਦਿੱਤਾ ਜਦੋਂ ਉਹ ਸਵੇਰ ਦੀ ਕਸਰਤ ਕਰ ਰਹੇ ਸਨ।

ਉਸ ਤੋਂ ਬਾਅਦ ਅਗਲੇ ਦਿਨ ਦੇ ਅਜੀਤ ਅਖ਼ਬਾਰ ਵਿਚ ਪਹਿਲੇ ਸਫ਼ੇ 'ਤੇ ਸ਼ਹੀਦ ਭਾਈ ਵਰਿੰਦਰ ਸਿੰਘ ਦਾਖਾ ਦੀ ਆਤਮਿਕ ਸ਼ਾਂਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਪਾਏ ਜਾਣ ਤੇ ਸਿੱਖ ਸੰਗਤਾਂ ਨੂੰ ਸ਼ਾਮਲ ਹੋਣ ਲਈ ਕੀਤੀ ਬੇਨਤੀ ਦਾ ਇਸ਼ਤਿਹਾਰ ਛਪਾਇਆ ਸੀ ਤੇ ਨਾਲ ਹੀ ਵਰਿੰਦਰ ਸਿੰਘ ਦੇ ਕਾਤਲਾਂ ਤੋਂ ਬਦਲਾ ਲੈਣ ਦੀ ਅਖ਼ਬਾਰ ਦੇ ਮੁੱਖ ਸਫ਼ੇ ਉੱਤੇ ਉਸ ਦਿਨ ਖ਼ਬਰ ਲੱਗੀ ਸੀ।

ਸੋ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਵੱਲੋਂ ਆਪਣੇ ਜਿਗਰੀ ਯਾਰ ਦੀ ਸ਼ਹਾਦਤ ਤੋਂ ਪਹਿਲਾਂ ਕਹੇ ਬੋਲਾਂ ਨੂੰ ਪੂਰਾ ਕਰ ਕੇ ਵਿਖਾਇਆ ਗਿਆ।

ਸ਼ਹੀਦ ਭਾਈ ਵਰਿੰਦਰ ਸਿੰਘ ਦਾਖਾ ਦੀ ਯਾਦ ਵਿਚ ਹਰ ਸਾਲ 9 ਸਤੰਬਰ ਨੂੰ ਪਰਿਵਾਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਾ ਕੇ ਮਿੱਠੀ ਯਾਦ ਨੂੰ ਮਨਾਇਆ ਜਾਂਦਾ ਹੈ।



# ਦਰਵੇਸ਼ ਖਾੜਕੂ ਸ਼ਹੀਦ ਭਾਈ ਮਨਜੀਤ ਸਿੰਘ ਠੱਠੀਆਂ

## ਏਰੀਆ ਕਮਾਂਡਰ ਕੇ.ਐਲ.ਐਫ਼.

ਸਾਨੂੰ ਕਈ ਵਾਰ ਤਰਨ ਤਾਰਨ, ਪੱਟੀ, ਚੋਹਲਾ ਸਾਹਿਬ ਦੇ ਇਲਾਕੇ ਵਿਚ ਸਿੱਖ ਸੰਘਰਸ਼ ਦੇ ਸ਼ਹੀਦ ਸਿੰਘਾਂ ਬਾਰੇ ਜਾਣਕਾਰੀ ਇਕੱਤਰ ਕਰਨ ਵਾਸਤੇ ਜਾਣ ਦਾ ਮੌਕਾ ਮਿਲਿਆ ਹੈ। ਸ਼ਹੀਦਾਂ ਦੇ ਪਰਿਵਾਰਾਂ ਤੇ ਆਮ ਲੋਕਾਂ ਨਾਲ ਖਾੜਕੂ ਲਹਿਰ ਬਾਰੇ ਗੱਲਬਾਤ ਕੀਤੀ ਜਾਂਦੀ ਹੈ ਤਾਂ ਮਾਝੇ ਦੇ ਲੋਕ ਸ਼ਹੀਦ ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਸ਼ਹੀਦ ਭਾਈ ਸੁਖਵਿੰਦਰ ਸਿੰਘ ਸੰਘਾ, ਸ਼ਹੀਦ ਭਾਈ ਬਿਕਰਮਜੀਤ ਸਿੰਘ ਨਾਰਲਾ, ਸ਼ਹੀਦ ਜਥੇਦਾਰ ਅਵਤਾਰ ਸਿੰਘ ਬ੍ਰਹਮਾ ਅਤੇ ਸ਼ਹੀਦ ਭਾਈ ਮਨਜੀਤ ਸਿੰਘ ਠੱਠੀਆਂ ਦਾ ਜ਼ਿਕਰ ਬੜੇ ਮਾਣ ਨਾਲ ਕਰਦੇ ਹੋਏ ਕਹਿੰਦੇ ਹਨ ਕਿ ਜੇ ਕਿਤੇ ਸਾਰੇ ਖਾੜਕੂ ਇਹਨਾਂ ਵਰਗੇ ਬਣ ਜਾਂਦੇ ਤਾਂ ਸਰਕਾਰ ਜਿੰਨਾ ਮਰਜ਼ੀ ਜ਼ੋਰ ਲਾ ਲੈਂਦੀ, ਖਾੜਕੂ ਲਹਿਰ ਨੂੰ ਖ਼ਤਮ ਨਹੀਂ ਸੀ ਕਰ ਸਕਦੀ। ਲੋਕਾਂ ਦਾ ਮੰਨਣਾ ਹੈ ਕਿ ਮਨਜੀਤ ਸਿੰਘ ਠੱਠੀਆਂ ਸੰਤ ਵੀ ਸੀ ਤੇ ਸਿਪਾਹੀ ਵੀ ਸੀ। ਉਹ ਨੇਕ-ਦਿਲ ਖਾੜਕੂ ਯੋਧਾ ਸੀ ਤੇ ਨਿਰਦੋਸ਼ਾਂ ਦੇ ਕਤਲਾਂ ਦੇ ਵਿਰੁੱਧ ਸੀ। ਪਿੰਡਾਂ ਵਿਚ ਵੱਸਦੇ ਲੋਕਾਂ ਤੋਂ ਫਿਰੌਤੀਆਂ ਲੈਣ ਵਾਲਿਆਂ ਦੇ ਵਿਰੁੱਧ ਡਟਵਾਂ ਸਟੈਂਡ ਲੈਂਦਾ ਸੀ। ਉਹ ਜ਼ਾਲਮ ਜਰਵਾਣੇ ਤੇ ਸਿੱਖ ਸੰਘਰਸ਼ ਵਿਰੋਧੀ ਸਰਕਾਰੀ ਪੁਰਜ਼ੇ ਤੋੜਨ ਵਿਚ ਵਿਸ਼ਵਾਸ ਰੱਖਦਾ ਸੀ।

ਹਰੀਕੇ ਪੱਤਣ ਤੋਂ ਤਰਨ ਤਾਰਨ ਅੰਮ੍ਰਿਤਸਰ ਜਾਣ ਵਾਲੀ ਸੜਕ 'ਤੇ ਬੱਸ ਅੱਡਾ ਨੱਥੂਪੁਰ ਆਉਂਦਾ ਹੈ ਤੇ ਭੱਠੇ ਕੋਲੋਂ ਦੋ ਕੁ ਕਿਲੋਮੀਟਰ 'ਤੇ ਖੱਬੇ ਹੱਥ ਪਿੰਡ ਠੱਠੀਆਂ ਵੱਸਿਆ ਹੋਇਆ ਹੈ। ਇਸ ਪਿੰਡ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਹੋਏ ਸੰਤ ਬਾਬਾ ਬੀਰ ਸਿੰਘ ਜੀ ਗੱਗੋਬੂਹਾ, ਜਿਸ ਨੂੰ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਕਰਕੇ ਵੀ ਜਾਣਿਆ ਜਾਂਦਾ ਹੈ, ਉਹਨਾਂ ਦੀ ਯਾਦ ਵਿਚ ਬਹੁਤ ਸੁੰਦਰ ਤੇ ਸੋਹਣਾ ਗੁਰਦੁਆਰਾ ਸਾਹਿਬ ਸੁਭਾਇਮਾਨ ਹੈ, ਜਿਥੇ ਆਏ-ਗਏ ਰਾਹੀ-ਪਾਂਧੀ ਨੂੰ ਲੰਗਰ-ਪਾਣੀ ਤੇ ਰਹਿਣ ਲਈ ਟਿਕਾਣਾ ਮਿਲਦਾ ਹੈ। ਬਾਬਾ ਬੀਰ ਸਿੰਘ ਜੀ ਦੇ ਗੁਰਦੁਆਰਾ ਸਾਹਿਬ

ਦੇ ਲਾਗਿਉਂ ਸ਼ਹੀਦ ਭਾਈ ਮਨਜੀਤ ਸਿੰਘ ਦੇ ਘਰ ਨੂੰ ਗਲੀ ਜਾਂਦੀ ਹੈ। ਕੱਚਾ ਜਿਹਾ ਘਰ ਹੀ ਭਾਈ ਮਨਜੀਤ ਸਿੰਘ ਦੇ ਕਿਰਦਾਰ ਤੇ ਸੇਵਾ-ਭਾਵਨਾ ਨਾਲ ਸੰਘਰਸ਼ 'ਚ ਕੀਤੀ ਸੇਵਾ ਤੇ ਨਿਰਮਤਾ ਦਾ ਗਵਾਹੀ ਭਰਦਾ ਹੈ।

ਭਾਈ ਮਨਜੀਤ ਸਿੰਘ ਦਾ ਜਨਮ ਮਾਤਾ ਜਗੀਰ ਕੌਰ ਦੀ ਕੁੱਖੋਂ ਪਿਤਾ ਗਿਆਨੀ ਰਾਮ ਸਿੰਘ ਦੇ ਘਰ ਸੰਨ 1960 ਵਿਚ ਹੋਇਆ। ਗਿਆਨੀ ਰਾਮ ਸਿੰਘ ਜੀ ਹਰ ਵੇਲੇ ਗੁਰਬਾਣੀ ਦੇ ਸ਼ਬਦ ਪੜ੍ਹਦੇ ਰਹਿੰਦੇ, ਵਾਹਿਗੁਰੂ-ਵਾਹਿਗੁਰੂ ਨਾਮ ਦਾ ਸਿਮਰਨ ਕਰਦੇ ਰਹਿੰਦੇ ਸਨ। ਉਹਨਾਂ ਦੇ ਚਿਹਰੇ ਤੋਂ ਰੱਬ ਦੇ ਨਾਂ ਦੇ ਸਿਮਰਨ ਸਦਕਾ ਨੂਰ ਡਲ੍ਹਕਾਂ ਮਾਰਦਾ ਸੀ। ਉਹ ਗ਼ਮੀ-ਖ਼ੁਸ਼ੀ ਤੋਂ ਬਹੁਤ ਉੱਚੇ ਪਹੁੰਚ ਚੁੱਕੇ ਸਨ। ਜੋ ਕੁਝ ਵੀ ਹੋ ਰਿਹਾ ਹੁੰਦਾ, ਉਹਨਾਂ ਦਾ ਇਹੋ ਕਹਿਣਾ ਕਿ ਵਾਹਿਗੁਰੂ ਦਾ ਹੁਕਮ ਇਸੇ ਤਰ੍ਹਾਂ ਹੈ, ਸਭ ਵਾਹਿਗੁਰੂ ਦੇ ਹੁਕਮ ਵਿਚ ਹੋ ਰਿਹਾ ਹੈ।

ਗਿਆਨੀ ਰਾਮ ਸਿੰਘ ਦੇ ਘਰ ਚਾਰ ਪੁੱਤਰਾਂ ਤੇ ਦੋ ਧੀਆਂ ਨੇ ਜਨਮ ਲਿਆ। ਵੱਡੇ ਪੁੱਤਰ ਭਾਈ ਮਨਜੀਤ ਸਿੰਘ ਸ਼ਹੀਦ, ਵੀਰ ਕੌਰ, ਤਰਸੇਮ ਸਿੰਘ, ਹੀਰਾ ਸਿੰਘ ਸ਼ਹੀਦ, ਵਜ਼ੀਰ ਸਿੰਘ ਤੇ ਕਸ਼ਮੀਰ ਕੌਰ। ਮਨਜੀਤ ਸਿੰਘ ਨੇ ਪੰਜਵੀਂ ਜਮਾਤ ਤਕ ਪੜ੍ਹਾਈ ਪਿੰਡ ਠੱਠੀਆਂ ਦੇ ਸਕੂਲ ਤੋਂ, ਅੱਠਵੀਂ ਤਕ ਪਿੰਡ ਮਰਹਾਣਾ ਦੇ ਸਰਕਾਰੀ ਸਕੂਲ ਤੋਂ ਪਾਸ ਕੀਤੀ। ਧਰਮ ਯੁੱਧ ਮੋਰਚੇ ਦੌਰਾਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨ ਕਰਨ ਜਾਂਦੇ ਤਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਖ਼ਾਲਸਾਈ ਜੁਝਾਰੂ ਇਨਕਲਾਬੀ ਵਿਚਾਰ ਸੁਣ ਕੇ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਦੇ ਮੁਦੱਈ ਬਣ ਗਏ।

ਜੂਨ 1984 ਦੇ ਘੱਲੂਘਾਰੇ ਪਿੱਛੋਂ ਉਦਾਸ ਰਹਿਣ ਲੱਗੇ। ਹਿੰਦੁਸਤਾਨ ਹਕੂਮਤ ਨੇ ਇਸ ਤੋਂ ਬਾਅਦ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਨਵੰਬਰ 84 ਦਾ ਸਿੱਖ ਕੌਮ ਦੀ ਨਸਲਕੁਸ਼ੀ ਦਾ ਦੂਜਾ ਘੱਲੂਘਾਰਾ ਵਰਤਾ ਦਿੱਤਾ। ਹੁਣ ਹਕੂਮਤ ਆਪਣੇ ਜ਼ੁਲਮਾਂ ਦੀ ਹੱਦ ਟੱਪ ਚੁੱਕੀ ਸੀ ਤੇ ਸਿੱਖ ਜਵਾਨੀ ਨੂੰ ਇਸ ਬਾਰੇ ਸੋਚਣ ਲਈ ਮਜਬੂਰ ਹੋਣਾ ਪਿਆ ਕਿ ਹੁਣ ਘਰ ਬੈਠਿਆਂ ਸਰਨਾ ਨਹੀਂ ਤੇ ਸਿੱਖ ਸਵੈਮਾਣ ਦੀ ਬਹਾਲੀ ਖ਼ਾਤਰ ਹਥਿਆਰ ਚੁੱਕਣੇ ਪੈਣੇ ਹਨ ਤੇ ਜ਼ਾਲਮ ਹਕੂਮਤ ਨਾਲ ਲੰਮੀ ਲੜਾਈ ਲੜਨੀ ਪੈਣੀ ਹੈ। ਦਮਦਮੀ ਟਕਸਾਲ ਦੇ ਸਿੰਘਾਂ ਨੇ ਹਮਖ਼ਿਆਲ ਸਿੱਖਾਂ ਨੂੰ ਇਕੱਤਰ ਕਰ ਕੇ ਸਿੱਖ ਸੰਘਰਸ਼ ਨੂੰ ਦੁਬਾਰਾ ਆਰੰਭ ਕਰਨ ਲਈ ਦਿਨ-ਰਾਤ ਸਖ਼ਤ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ। ਮਹਿਤਾ ਚੌਂਕ ਦੇ ਗੁਰਦੁਆਰਾ ਸਾਹਿਬ ਨੂੰ ਆਪਣੀਆਂ ਸੇਵਾਵਾਂ ਆਰੰਭ ਕਰਨ ਦਾ ਪਲੇਟਫ਼ਾਰਮ ਬਣਾਇਆ। ਸਿੱਖ ਗੱਭਰੂ ਜੂਨ '84 ਦੇ ਘੱਲੂਘਾਰੇ ਤੋਂ ਪਹਿਲਾਂ

ਨਾਲੋਂ ਵੀ ਵੱਧ ਉਤਸ਼ਾਹ ਨਾਲ ਗੁਰਦੁਆਰਾ ਸ੍ਰੀ ਗੁਰਦਰਸ਼ਨ ਪ੍ਰਕਾਸ਼ ਮਹਿਤਾ ਚੌਂਕ ਪਹੁੰਚਣੇ ਸ਼ੁਰੂ ਹੋ ਗਏ। ਸਿੰਘਾਂ ਨੇ ਦਮਦਮੀ ਟਕਸਾਲ ਦੇ ਬਜ਼ੁਰਗ ਭਜਨ-ਬੰਦਗੀ ਕਰਨ ਵਾਲੇ ਨਾਮ ਅਭਿਆਸੀ ਬਾਬਾ ਠਾਕੁਰ ਸਿੰਘ ਜੀ ਨੂੰ ਦਮਦਮੀ ਟਕਸਾਲ ਦਾ ਮੁੱਖ ਸੇਵਾਦਾਰ ਬਣਾ ਕੇ ਉਹਨਾਂ ਦੀ ਰਹਿਨੁਮਾਈ ਵਿਚ ਦਮਦਮੀ ਟਕਸਾਲ ਵੱਲੋਂ ਧਰਮ ਪ੍ਰਚਾਰ, ਅੰਮ੍ਰਿਤ ਸੰਚਾਰ, ਗੁਰਬਾਣੀ ਸੰਥਿਆ ਦਾ ਧਰਮ ਕਾਰਜ ਆਰੰਭ ਕੀਤਾ।

ਭਾਈ ਮਨਜੀਤ ਸਿੰਘ ਠੱਠੀਆਂ ਨੇ ਮਹਿਤਾ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਤੋਂ ਭਾਈ ਪਰਮ ਸਿੰਘ ਜੀ ਉਸਤਾਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੰਥਿਆ ਕੀਤੀ ਤੇ ਅੰਮ੍ਰਿਤ ਪਾਨ ਕਰ ਕੇ ਗੁਰਸਿੱਖੀ ਜੀਵਨ ਦੇ ਪੱਕੇ ਧਾਰਨੀ ਬਣੇ।

ਦਮਦਮੀ ਟਕਸਾਲ ਦੇ ਖਾੜਕੂ ਸਿੰਘਾਂ ਵੱਲੋਂ ਖ਼ਾਲਿਸਤਾਨੀ ਖਾੜਕੂ ਫ਼ੋਰਸਾਂ ਦੀ ਸਥਾਪਨਾ ਕੀਤੀ ਗਈ। ਭਾਈ ਮਨਬੀਰ ਸਿੰਘ ਚਹੇੜੂ ਦੀ ਅਗਵਾਈ ਹੇਠ ਖ਼ਾਲਿਸਤਾਨ ਕਮਾਂਡੋ ਫ਼ੋਰਸ, ਬਾਬਾ ਗੁਰਬਚਨ ਸਿੰਘ ਖ਼ਾਲਸਾ ਮਾਨੋਚਾਹਲ ਦੀ ਅਗਵਾਈ ਹੇਠ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ, ਗਿਆਨੀ ਅਰੂੜ ਸਿੰਘ ਡੱਲਾ ਤੇ ਭਾਈ ਸੁਖਦੇਵ ਸਿੰਘ ਸਖੀਰਾ ਦੇ ਯਤਨਾਂ ਸਦਕਾ ਸੱਤ ਜਥੇਬੰਦੀਆਂ ਨੂੰ ਭੰਗ ਕਰ ਕੇ ਖ਼ਾਲਿਸਤਨ ਲਿਬਰੇਸ਼ਨ ਫ਼ੋਰਸ ਦੀ ਸਥਾਪਨਾ ਕੀਤੀ ਗਈ। ਗਿਆਨੀ ਗੁਰਦਿਆਲ ਸਿੰਘ ਡੱਲਾ ਉਰਫ਼ ਗਿਆਨੀ ਅਰੂੜ ਸਿੰਘ ਪੰਥਕ ਕਮੇਟੀ ਮੈਂਬਰ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਚੀਫ਼ ਜਨਰਲ ਬਣਾਇਆ ਗਿਆ। ਉਸ ਸਮੇਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਨਾਮਵਰ ਖਾੜਕੂ ਭਾਈ ਸੁਖਦੇਵ ਸਿੰਘ ਸਖੀਰਾ, ਭਾਈ ਮਨਜੀਤ ਸਿੰਘ ਖੁਜਾਲਾ, ਬਾਬਾ ਰਣਜੀਤ ਸਿੰਘ ਦਿਆਲਗੜ੍ਹ, ਬਾਬਾ ਨਿਸ਼ਾਨ ਸਿੰਘ ਕਲਾਨੌਰ, ਭਾਈ ਕੁਲਦੀਪ ਸਿੰਘ ਮੁੱਛਲ, ਭਾਈ ਅਵਤਾਰ ਸਿੰਘ ਬ੍ਰਹਮਾ, ਭਾਈ ਪਿੱਪਲ ਸਿੰਘ ਢੋਲੇਵਾਲ, ਭਾਈ ਜੁਗਰਾਜ ਸਿੰਘ ਤੂਫ਼ਾਨ, ਭਾਈ ਦੁਰਗਾ ਸਿੰਘ ਆਰਫ਼ਕੇ, ਭਾਈ ਮਨਜੀਤ ਸਿੰਘ ਠੱਠੀਆਂ ਸਨ। ਇਸੇ ਸਮੇਂ ਭਾਈ ਮਨਜੀਤ ਸਿੰਘ ਠੱਠੀਆਂ, ਭਾਈ ਮਨਜੀਤ ਸਿੰਘ ਖੁਜਾਲਾ ਦੇ ਨਾਲ ਇਕੱਠਿਆਂ ਸਿੱਖ ਸੰਘਰਸ਼ 'ਚ ਵਿਚਰਦੇ ਰਹੇ। ਮੁੰਡਾ ਪਿੰਡ ਦੇ ਨੰਦ ਸਿੰਘ ਦੀ ਮੁਖ਼ਬਰੀ 'ਤੇ ਭਾਈ ਮਨਜੀਤ ਸਿੰਘ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਪੁਲਿਸ ਨੇ ਤਸ਼ੱਦਦ ਕਰ ਕੇ ਬੜੀ ਮਾੜੀ ਹਾਲਤ ਕਰ ਦਿੱਤੀ ਤੇ ਅਨੇਕਾਂ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ। ਅਦਾਲਤ ਵਿਚੋਂ ਸਾਰੇ ਕੇਸਾਂ ਵਿਚੋਂ ਬਰੀ ਹੋ ਗਏ। ਪੁਲਿਸ ਘਰ ਟਿਕਣ ਨਹੀਂ ਸੀ ਦਿੰਦੀ, ਰੋਜ਼ਾਨਾ ਤੰਗ ਕਰਦੀ ਸੀ। ਪੁਲਿਸ ਨੇ ਭਾਈ ਹੀਰਾ ਸਿੰਘ ਜੋ ਦਮਦਮੀ ਟਕਸਾਲ ਦੇ ਕੇਂਦਰ

ਮਹਿਤਾ ਗੁਰਦੁਆਰਾ ਸਾਹਿਬ ਗੁਰਬਾਣੀ ਦੀ ਸੰਥਿਆ ਕਰ ਰਿਹਾ ਸੀ, ਉਸ ਉੱਤੇ ਕਤਲਾਂ ਦੇ ਕੇਸ ਪਾ ਕੇ ਜੇਲ੍ਹ 'ਚ ਡੱਕ ਦਿੱਤਾ। ਪਰਿਵਾਰ ਨੇ ਪੁਲਿਸ ਜ਼ਿਆਦਤੀਆਂ ਤੋਂ ਤੰਗ ਆ ਕੇ ਪਿੰਡ ਠੱਠੀਆਂ ਨੂੰ ਛੱਡ ਕੇ ਸ੍ਰੀ ਮੁਕਤਸਰ ਸਾਹਿਬ ਵਿਚ ਥਾਂ ਮੁੱਲ ਲੈ ਕੇ ਉਥੇ ਮੱਝਾਂ ਰੱਖ ਕੇ ਦੁੱਧ ਵੇਚ ਕੇ ਗੁਜ਼ਾਰਾ ਕਰਨਾ ਸ਼ੁਰੂ ਕਰ ਦਿੱਤਾ। ਭਾਈ ਮਨਜੀਤ ਸਿੰਘ ਭੈਣ ਦੇ ਪਿੰਡ ਬਾਜਾ ਮਰਾੜ੍ਹਾਂ ਵੀ ਕੁਝ ਚਿਰ ਰਹੇ, ਇਥੇ ਰਹਿੰਦਿਆਂ ਭਾਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠਾਂ ਦੀ ਗ੍ਰੰਥੀ ਸਿੰਘ ਦੇ ਤੌਰ 'ਤੇ ਸੇਵਾ ਕਰਦੇ ਰਹੇ।

ਭਾਈ ਸਾਹਿਬ ਕਿਹਾ ਕਰਦੇ ਸਨ ਕਿ ਸਿੱਖੀ ਨੂੰ ਖ਼ਤਰਾ ਸਿੱਖਾਂ ਤੋਂ ਹੈ, ਸਿੱਖੀ ਦੇ ਵਿਰੋਧੀ ਦੁਸ਼ਮਣਾਂ ਨਾਲ ਨਜਿੱਠਣਾ ਕੋਈ ਔਖਾ ਨਹੀਂ। ਇਹਨਾਂ ਨਾਮਧਰੀਕ ਸਿੱਖਾਂ ਦਾ ਕੀ ਕਰੀਏ ਜਿਹੜੇ ਸਿੱਖ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਘਰ ਲਿਜਾ ਕੇ ਬੇਅਦਬੀ ਕਰਦੇ ਭੋਰਾ ਸ਼ਰਮ ਮਹਿਸੂਸ ਨਹੀਂ ਕਰਦੇ। ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਤਾਂ ਆਰੰਭ ਕਰਵਾ ਲੈਂਦੇ ਹਨ ਤੇ ਸਿਰਫ਼ ਦੋ ਗੱਲਾਂ ਦੀ ਮਰਿਆਦਾ ਹੀ ਸਮਝੀ ਬੈਠੇ ਹਨ, ਇਕ ਇਹ ਕਿ ਗ੍ਰੰਥੀ ਸਿੰਘ ਪੰਜ ਜ਼ਰੂਰ ਹੋਣ ਤੇ ਉਹਨਾਂ ਨੂੰ ਨੁਹਾਉਣਾ ਜ਼ਰੂਰੀ ਹੈ। ਦੂਜੀ ਇਹ ਕਿ ਅਗਰਬੱਤੀ ਧੂਫ਼ ਨਾ ਬੁਝ ਜਾਵੇ। ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਹੋ ਰਿਹਾ ਹੋਵੇ ਤੇ ਪਰਿਵਾਰ ਦੇ ਜੀਅ ਟੈਲੀਵਿਯਨ ਵਾਲੇ ਕਮਰੇ ਵਿਚ ਟੀ.ਵੀ. ਦੇਖ ਰਹੇ ਹੋਣ ਤੇ ਨਿੱਤ ਦੇ ਛਕਾਉਣੇ ਬੈਠਕ ਵਿਚ ਮਹਿਫ਼ਲ ਜਮਾ ਕੇ ਸ਼ਰਾਬ ਦਾ ਦੌਰ ਚਲਾ ਰਹੇ ਹੋਣ। ਲੱਖ ਲਾਹਨਤ ਹੈ ਅਜਿਹੇ ਸਿੱਖਾਂ ਦੇ। ਇਸ ਤੋਂ ਚੰਗਾ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆਉਣ ਹੀ ਨਾ। ਕਈ ਨਾਮ-ਨਿਹਾਦ ਸਿੱਖ ਪੁੱਤ ਦੇ ਵਿਆਹ ਦਾ ਕਾਰਜ ਰੱਖ ਲੈਂਦੇ ਆ, ਕੰਜਰੀਆਂ ਦੇ ਅਖਾੜੇ ਵੀ ਨਚਾਉਂਦੇ ਆ, ਮੀਟ ਸ਼ਰਾਬ ਤੋਂ ਕਹਿੰਦੇ ਕੋਈ ਸੁੱਕਾ ਨਾ ਚਲਾ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕਰਵਾਉਣ ਜੋਗੀ ਤਾਂ ਕਹਿੰਦੇ ਪਹੁੰਚ ਨਹੀਂ। ਜਦੋਂ ਕਾਕਾ ਜੀ ਦਾ ਸ਼ਗਨ ਲਾਉਣ ਵਾਲਿਆਂ ਆਉਣਾ ਹੁੰਦਾ ਹੈ ਤਾਂ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤੇ ਬਿਨਾਂ ਟੌਹਰ ਨਹੀਂ ਬਣਦੀ। ਫ਼ੋਟੋਆਂ ਖਿਚਵਾਉਣੀਆਂ ਹੁੰਦੀਆਂ ਨੇ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆ ਕੇ ਘਰ ਟੈਂਟ 'ਚ ਪ੍ਰਕਾਸ਼ ਕੀਤਾ ਜਾਂਦਾ ਹੈ, ਗ੍ਰੰਥੀ ਸਿੰਘ ਨੂੰ ਕਿਹਾ ਜਾਂਦਾ ਹੈ ਕਿ ਜਪੁਜੀ ਸਾਹਿਬ ਜਾਂ ਸੁਖਮਨੀ ਸਾਹਿਬ ਦਾ ਪਾਠ ਕਰ ਕੇ ਕਾਰਜ ਸਿੱਧੀ ਦੀ ਅਰਦਾਸ ਕਰਕੇ ਦੇਗ ਵਰਤਾ ਦਿਉ। ਕਾਕਾ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਿਠਾ ਕੇ ਉਹ ਸਾਰੀਆਂ ਮਨਮੱਤਾਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਦੀ ਗੁਰਮਤਿ ਵਿਚ ਆਗਿਆ

ਨਹੀਂ। ਘਰ ਵਿਚ ਉਹ ਹਰ ਚੀਜ਼ ਖੁੱਲ੍ਹ ਕੇ ਵਰਤੀ ਜਾਂਦੀ ਹੈ ਜਿਸ ਨਾਲ ਗੁਰੂ ਸਾਹਿਬ ਜੀ ਦੀ ਮਰਿਆਦਾ ਦੀ ਉਲੰਘਣਾ ਹੋਵੇ। ਭਲੇਮਾਣਸੋ, ਜੇ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਕਾਇਮ ਨਹੀਂ ਰੱਖ ਸਕਦੇ ਤਾਂ ਮੁੰਡੇ ਨੂੰ ਕੁਰਸੀ 'ਤੇ ਬਿਠਾ ਕੇ, ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤੇ ਸ਼ਗਨ ਲਾ ਕੇ ਫ਼ੋਟੋਆਂ ਖਿਚਵਾ ਲਉ। ਗੁਰੂ ਸਾਹਿਬ ਦੀ ਬੇਅਦਬੀ ਕਿਉਂ ਕਰਦੇ ਹੋ। ਭਾਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜੁਰਾਬਾਂ ਜਾ ਕੇ ਜਾਣਾ, ਸ਼ਗਨ ਜਾਂ ਅਨੰਦ ਕਾਰਜ ਦੇ ਮੌਕੇ ਸੰਗਤ ਨਾਲੋਂ ਲੜਕੇ-ਲੜਕੀ ਦੇ ਬੈਠਣ ਲਈ ਵੱਖਰੀ ਵਿਛਾਈ ਨੂੰ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਮਨਮੱਤ ਤੇ ਬੇਅਦਬੀ ਮੰਨਦੇ ਸਨ। ਭਾਈ ਮਨਜੀਤ ਸਿੰਘ ਜੀ ਸਿੱਖ ਸੰਘਰਸ਼ ਬਾਰੇ ਗੱਲਾਂ ਕਰਦਿਆਂ ਕਿਹਾ ਕਰਦੇ ਸਨ ਕਿ ਖਾੜਕੂਆਂ ਦੇ ਹਥਿਆਰ ਮੋਢਿਆਂ 'ਤੇ ਪਾ ਕੇ ਲੋਕਾਂ ਵਿਚ ਵਿਖਾਵਾ ਕਰਨ ਲਈ ਨਹੀਂ, ਸਗੋਂ ਜ਼ਾਲਮ ਹਤਿਆਰਿਆਂ ਦੀ ਸੁਧਾਈ ਦੀ ਵਰਤੋਂ ਲਈ ਹੋਣੇ ਚਾਹੀਦੇ ਹਨ।

ਭਾਈ ਜੀ ਬੜੇ ਦੁਖੀ ਮਨ ਨਾਲ ਕਹਿੰਦੇ ਸਨ ਕਿ ਖ਼ਾਸ ਕਰਕੇ ਜੱਟ ਭਾਈਚਾਰੇ ਵਿਚੋਂ ਬਹੁਤੇ ਲੋਕ ਖਾੜਕੂ ਸਿੰਘਾਂ ਨੂੰ ਪਨਾਹ ਅਤੇ ਰੋਟੀ ਪਾਣੀ ਦੀ ਸੇਵਾ ਇਸ ਲਈ ਕਰਦੇ ਹਨ ਕਿ ਇਹਨਾਂ ਨੇ ਖਾੜਕੂ ਸਿੰਘਾਂ ਤੋਂ ਆਪਣੇ ਵਿਰੋਧੀ ਦਾ ਕੰਡਾ ਕਢਵਾਉਣਾ ਹੁੰਦਾ ਹੈ ਤੇ ਬਹੁਤੀ ਥਾਈਂ ਇਹ ਜੱਟ ਭਾਈਚਾਰਾ ਖਾੜਕੂ ਸਿੰਘਾਂ ਹੱਥੋਂ ਆਪਣੇ ਵਿਰੋਧੀਆਂ ਦਾ ਨੁਕਸਾਨ ਕਰਵਾਉਣ ਵਿਚ ਕਾਮਯਾਬ ਵੀ ਹੋ ਜਾਂਦਾ ਹੈ, ਜਿਸ ਨਾਲ ਸਿੱਖ ਸੰਘਰਸ਼ ਨੂੰ ਢਾਹ ਲੱਗਦੀ ਹੈ। ਇਕ ਨਿਰਦੋਸ਼ ਬੰਦੇ ਦਾ ਖਾੜਕੂਆਂ ਹੱਥੋਂ ਹੋਏ ਕਤਲ ਨਾਲ ਲੋਕਾਂ ਦੀ ਸੰਘਰਸ਼ ਨਾਲੋਂ ਹਮਦਰਦੀ ਟੁੱਟਦੀ ਆ ਤੇ ਇਕ ਸੰਘਰਸ਼ ਵਿਰੋਧੀ ਜ਼ਾਲਮ ਹਤਿਆਰੇ ਨੂੰ ਸੋਧਣ ਨਾਲ ਲੋਕਾਂ ਦੀ ਦਿਲੀ ਹਮਾਇਤ ਖਾੜਕੂ ਸਿੰਘਾਂ ਦੇ ਨਾਲ ਹਮਦਰਦੀ ਵਧਦੀ ਹੈ ਤੇ ਲੋਕ ਖਾੜਕੂ ਸਿੰਘਾਂ ਲਈ ਪਨਾਹ ਦੇ ਜੰਗਲ ਦਾ ਰੂਪ ਧਾਰ ਲੈਂਦੇ ਹਨ ਤੇ ਸਮਾਂ ਆਉਣ 'ਤੇ ਸਾਥੀ ਹੋ ਨਿਬੜਦੇ ਹਨ। ਔਖੀ ਘੜੀ ਪਾਸ ਨਹੀਂ ਵੱਟਦੇ। ਭਾਈ ਸਾਹਿਬ ਦੇ ਸ਼ਬਦਾਂ ਵਿਚ ਰਿਸ਼ਤੇਦਾਰਾਂ ਤਕ ਜੁਝਾਰੂ ਸਿੰਘਾਂ ਨੂੰ ਪਨਾਹ ਦੇ ਕੇ ਰੋਟੀ ਖੁਆ ਕੇ ਆਪਣੇ ਵਿਰੋਧੀਆਂ ਨੂੰ ਪੁਲਿਸ ਦੇ ਮੁਖ਼ਬਰ ਕਹਿ ਕੇ ਮਰਵਾ ਕੇ ਮੁੱਲ ਵਸੂਲ ਕਰਨਾ ਚਾਹੁੰਦੇ ਹਨ। ਜੇ ਇਹੋ ਜਿਹੀਆਂ ਕਾਰਵਾਈਆਂ ਨੂੰ ਸਖ਼ਤੀ ਨਾਲ ਨਾ ਰੋਕਿਆ ਗਿਆ ਤਾਂ ਉਹ ਦਿਨ ਦੂਰ ਨਹੀਂ ਜਦੋਂ ਖਾੜਕੂ ਲਹਿਰ ਲੋਕਾਂ ਕੋਲੋਂ ਆਪਣੀ ਹਮਦਰਦੀ ਗੁਆ ਬੈਠੇਗੀ।

ਪਿੰਡ ਉਸਮਾਨ ਸ਼ਹੀਦ ਵਿਚ ਹੋਏ ਪੰਜਾਬ ਪੁਲਿਸ ਤੇ ਸੀ.ਆਰ.ਪੀ. ਨਾਲ ਇਕ ਜ਼ਬਰਦਸਤ ਮੁਕਾਬਲੇ ਵਿਚ ਭਾਈ ਮਨਜੀਤ ਸਿੰਘ ਠੱਠੀਆਂ, ਭਾਈ ਨਵਰੂਪ ਸਿੰਘ ਢੋਟੀਆਂ ਤੇ ਪੰਜ ਹੋਰ ਸਿੰਘ ਸਨ। ਪਰ ਅਕਾਲ ਪੁਰਖ ਵਾਹਿਗੁਰੂ ਦੀ ਕਿਰਪਾ ਸਦਕਾ ਪਿੰਡ ਉਸਮਾਨ ਸ਼ਹੀਦ ਦੇ ਲੋਕਾਂ ਦੀ ਜੁਝਾਰੂ ਸਿੰਘਾਂ ਨਾਲ ਹਮਦਰਦੀ ਹੋਣ ਕਰਕੇ ਭਾਈ ਮਨਜੀਤ ਸਿੰਘ ਤੇ ਭਾਈ ਨਵਰੂਪ ਸਿੰਘ ਢੋਟੀਆਂ ਦੋ ਭੇਸ ਵਿਚ ਸਾਈਕਲਾਂ 'ਤੇ ਦੁੱਧ ਵਾਲੇ ਡਰੰਮ ਲੈ ਕੇ ਬਚ ਨਿਕਲਣ ਵਿਚ ਕਾਮਯਾਬ ਹੋ ਗਏ ਸਨ।

ਪੁਲਿਸ ਅਫ਼ਸਰਾਂ ਨੇ ਸਾਰੇ ਪਿੰਡ ਵਾਸੀਆਂ ਨੂੰ ਸਕੂਲ ਵਿਚ ਇਕੱਠੇ ਕਰ ਕੇ ਬਿਠਾਇਆ ਸੀ। ਸਿੰਘਾਂ ਨੇ ਫ਼ੈਸਲਾ ਕੀਤਾ ਸੀ ਕਿ ਅਸੀਂ ਪੰਜ ਸਿੰਘ ਫ਼ੋਰਸਾਂ ਨਾਲ ਡਟ ਕੇ ਮੁਕਾਬਲਾ ਕਰਾਂਗੇ ਤੇ ਨਵਰੂਪ ਸਿੰਘ ਢੋਟੀਆਂ ਅਤੇ ਮਨਜੀਤ ਸਿੰਘ ਠੱਠੀਆਂ ਨੇ ਹਰ ਹਾਲਤ ਵਿਚ ਪੁਲਿਸ ਘੇਰੇ ਵਿਚੋਂ ਨਿਕਲਣਾ ਹੋਵੇਗਾ। ਕਹਿੰਦੇ ਹਨ ਕਿ ਸਕੂਲ ਵਿਚ ਪੁਲਿਸ ਵਾਲਿਆਂ ਨੂੰ ਮਨਜੀਤ ਸਿੰਘ ਪਾਣੀ ਪਿਆਉਂਦਾ ਰਿਹਾ। ਪਿੰਡ ਵਾਸੀਆਂ ਨੇ ਜਾਣਦੇ ਹੋਣ ਦੇ ਬਾਵਜੂਦ ਵੀ ਇਹੋ ਕਿਹਾ ਕਿ ਇਹ ਤਾਂ ਜੀ ਦੋਧੀ ਹੈ, ਸਾਡੇ ਪਿੰਡੋਂ ਦੁੱਧ ਲੈ ਕੇ ਜਾਂਦਾ ਹੈ। ਪਿੰਡ ਵਾਸੀਆਂ ਨੇ ਪੁਲਿਸ ਤੇ ਸੀ.ਆਰ.ਪੀ. ਨਾਲ ਮੁਕਾਬਲੇ ਕਰਦੇ ਹੋਏ ਸ਼ਹੀਦ ਹੋਏ ਸਿੰਘਾਂ ਨੂੰ ਮਨਜੀਤ ਸਿੰਘ ਠੱਠੀਆਂ ਤੇ ਨਵਰੂਪ ਸਿੰਘ ਢੋਟੀਆਂ ਕਹਿ ਕੇ ਸ਼ਨਾਖ਼ਤ ਕੀਤੀ। ਜ਼ਿਲ੍ਹਾ ਤਰਨ ਤਾਰਨ ਦਾ ਪੁਲਿਸ ਮੁਖੀ ਮਨਜੀਤ ਸਿੰਘ ਠੱਠੀਆਂ ਤੇ ਨਵਰੂਪ ਸਿੰਘ ਢੋਟੀਆਂ ਦੇ ਮੁਕਾਬਲੇ ਵਿਚ ਮਾਰੇ ਜਾਣ 'ਤੇ ਖ਼ੁਸ਼ੀ ਵਿਚ ਫੁੱਲਿਆ ਨਹੀਂ ਸੀ ਸਮਾਉਂਦਾ। ਪੁਲਿਸ ਮੁਖੀ ਨੇ ਪੱਤਰਕਾਰਾਂ ਨੂੰ ਮੁਕਾਬਲੇ ਵਿਚ ਮਾਰੇ ਗਏ ਖਾੜਕੂਆਂ ਦਾ ਵੇਰਵਾ ਦਿੰਦੇ ਹੋਏ ਦੱਸਿਆ ਕਿ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਮੁਖੀ ਨਵਰੂਪ ਸਿੰਘ ਢੋਟੀਆਂ ਅਤੇ ਉਸ ਦਾ ਸਾਥੀ ਏਰੀਆ ਕਮਾਂਡਰ ਮਨਜੀਤ ਸਿੰਘ ਠੱਠੀਆਂ ਆਪਣੇ ਹੋਰ ਸਾਥੀਆਂ ਸਮੇਤ ਪੁਲਿਸ ਨਾਲ ਹੋਏ ਜ਼ਬਰਦਸਤ ਮੁਕਾਬਲੇ ਵਿਚ ਮਾਰੇ ਗਏ ਹਨ ਤੇ ਉਹਨਾਂ ਕੋਲੋਂ ਖ਼ਤਰਨਾਕ ਹਥਿਆਰ ਤੇ ਗੋਲੀ ਸਿੱਕਾ ਵੀ ਬਰਾਮਦ ਹੋਇਆ ਹੈ।

ਭਾਈ ਮਨਜੀਤ ਸਿੰਘ ਠੱਠੀਆਂ ਆਪਣੇ ਸਾਥੀਆਂ ਭਾਈ ਭੁਪਿੰਦਰ ਸਿੰਘ ਅਤੇ ਡਾ. ਨਵਤੇਜ ਸਿੰਘ ਲਾਡੀ, ਪਿੰਡ ਖਾਰਾ, ਸੰਨ 1992 ਦੀ ਦੀਵਾਲੀ ਦੀ ਰਾਤ ਨੂੰ 29 ਅਕਤੂਬਰ ਨੂੰ ਪਿੰਡ ਰੱਤਾ ਗੁੱਦਾ ਵਿਖੇ ਕਮਾਦ ਦੇ ਖੇਤ ਨੂੰ ਪੰਜਾਬ ਪੁਲਿਸ ਤੇ ਸੀ.ਆਰ.ਪੀ. ਦੇ ਹਜ਼ਾਰਾਂ ਜਵਾਨਾਂ ਦਾ ਜ਼ਬਰਦਸਤ ਘੇਰਾ ਪੈ ਜਾਣ 'ਤੇ 48 ਘੰਟੇ ਬਹਾਦਰੀ ਨਾਲ ਮੁਕਾਬਲਾ ਕਰਦੇ ਹੋਏ ਮੈਦਾਨੇ-ਜੰਗ ਵਿਚ ਜੂਝ ਕੇ ਸ਼ਹੀਦ ਹੋਏ। ਪੁਲਿਸ ਅਤੇ ਸੀ.ਆਰ.ਪੀ. ਨੇ ਇਸ ਮੁਕਾਬਲੇ ਵਿਚ

ਹਥਿਆਰਬੰਦ ਫ਼ੌਜ ਦੀ ਮਦਦ ਵੀ ਲਈ ਤੇ ਬੁਲੇਟ ਪਰੂਫ਼ ਟਰੈਕਟਰਾਂ ਨਾਲ ਕਮਾਦ ਨੂੰ ਲਿਤਾੜ ਦਿੱਤਾ। ਕਮਾਦ ਵਿਚ ਬੋਰ ਵਾਲਾ ਖੂਹ ਸੀ ਤੇ ਨਿੰਮ ਦਾ ਰੁੱਖ ਵੀ ਸੀ। ਜਿਸ ਨੂੰ ਸਿੰਘ ਟਾਵਰ ਦੇ ਤੌਰ 'ਤੇ, ਪੁਲਿਸ ਘੇਰੇ 'ਤੇ ਹਮਲਾ ਕਰਨ ਲਈ ਵੇਖਣ ਵਾਸਤੇ ਵਰਤਦੇ ਸਨ ਤੇ ਘੇਰਾ ਪਾਈ ਬੈਠੀ ਫ਼ੌਜ ਉੱਤੇ ਫ਼ਾਇਰਿੰਗ ਕਰ ਕੇ ਕਮਾਦ ਵਿਚ ਕੂਹਣੀਆਂ ਭਾਰ ਤੁਰ ਕੇ ਖੂਹ ਵਿਚ ਬੈਠ ਜਾਂਦੇ ਸਨ। ਘੇਰਾ ਪਾਈ ਬੈਠੀਆਂ ਸੁਰੱਖਿਆ ਫ਼ੋਰਸਾਂ ਅੰਨ੍ਹੇਵਾਹ ਗੋਲੇ ਤੇ ਗੋਲੀਆਂ ਕਮਾਦ ਦੇ ਖੇਤ ਵਿਚ ਵਰ੍ਹਾਉਂਦੀਆਂ ਸਨ। ਬੁਲੇਟ ਪਰੂਫ਼ ਟਰੈਕਟਰਾਂ ਨਾਲ ਕਮਾਦ ਵਾਹੁਣ 'ਤੇ ਭਾਈ ਮਨਜੀਤ ਸਿੰਘ ਖੇਤ ਵਿਚੋਂ ਨਿਕਲ ਕੇ ਬਾਹਰ ਨੂੰ ਤੁਰਿਆ ਤਾਂ ਸੁਰੱਖਿਆ ਫ਼ੋਰਸਾਂ ਨੇ ਸਮਝਿਆ ਕਿ ਇਹ ਆਤਮ ਸਮਰਪਣ ਕਰੇਗਾ। ਭਾਈ ਮਨਜੀਤ ਸਿੰਘ ਨੇ ਸੁਰੱਖਿਆ ਫ਼ੋਰਸਾਂ ਉੱਤੇ ਫ਼ਾਇਰਿੰਗ ਕੀਤੀ ਕਿ ਗੁਰੂ ਦਾ ਸਿੰਘ ਹੱਥ ਖੜੇ ਕਰ ਕੇ ਆਤਮ ਸਮਰਪਣ ਨਹੀਂ ਕਰੇਗਾ, ਸਗੋਂ ਖ਼ਾਲਿਤਸਨ ਦੇ ਸੰਘਰਸ਼ ਵਿਚ ਜੂਝ ਕੇ ਸ਼ਹੀਦੀ ਪ੍ਰਾਪਤ ਕਰੇਗਾ। ਇਸੇ ਦੌਰਾਨ ਸੁਰੱਖਿਆ ਫ਼ੋਰਸਾਂ ਵੱਲੋਂ ਭਾਈ ਮਨਜੀਤ ਸਿੰਘ ਠੱਠੀਆਂ ਉੱਤੇ ਅੰਨ੍ਹੇਵਾਹ ਫ਼ਾਇਰਿੰਗ ਕੀਤੀ ਗਈ, ਜਿਸ ਨਾਲ ਭਾਈ ਮਨਜੀਤ ਸਿੰਘ ਠੱਠੀਆਂ ਆਪਣੇ ਦੋ ਸਾਥੀਆਂ ਭਾਈ ਬਲਵਿੰਦਰ ਸਿੰਘ ਭਿੰਦਾ, ਭਾਈ ਨਵਤੇਜ ਸਿੰਘ ਲਾਡੀ ਪਿੰਡ ਖਾਰਾ ਸਮੇਤ ਚਮਕੌਰ ਦੀ ਗੜ੍ਹੀ ਦੀ ਜੰਗ ਦੇ ਨਜ਼ਾਰੇ ਪੇਸ਼ ਕਰਦੇ ਹੋਏ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸੂਰਮੇ ਹਜ਼ਾਰਾਂ ਦੁਸ਼ਮਣਾਂ ਨਾਲ ਮੁਕਾਬਲਾ ਕਰਦੇ ਹੋਏ 29 ਅਕਤੂਬਰ 1992 ਨੂੰ ਮੈਦਾਨੇ-ਜੰਗ ਵਿਚ ਜੂਝ ਕੇ ਸਿੱਖ ਸੰਘਰਸ਼, ਖ਼ਾਲਿਸਤਾਨ ਦੀ ਆਜ਼ਾਦੀ ਦੀ ਜੰਗ ਦੇ ਇਤਿਹਾਸ ਵਿਚ ਆਪਣਾ ਨਾਂ ਅਮਰ ਕਰ ਗਏ। ਭਾਈ ਮਨਜੀਤ ਸਿੰਘ ਦੀ ਸ਼ਹੀਦੀ ਵੇਲੇ ਭਾਈ ਸਾਹਿਬ ਦੇ ਭਰਾ ਤਰਸੇਮ ਸਿੰਘ ਹਰੀਕੇ ਥਾਣਾ ਪੁਲਿਸ ਦੀ ਹਿਰਾਸਤ ਵਿਚ ਸਨ ਤੇ ਪੁਲਿਸ ਦੇ ਅਫ਼ਸਰ ਗਸ਼ਤ ਸਮੇਂ ਤਰਸੇਮ ਸਿੰਘ ਨੂੰ ਢਾਲ ਵਜੋਂ ਵਰਤਦੇ ਸਨ ਕਿ ਭਾਈ ਮਨਜੀਤ ਸਿੰਘ ਠੱਠੀਆਂ ਤੇ ਉਸ ਦੇ ਸਾਥੀ ਸਾਡੇ 'ਤੇ ਫ਼ਾਇਰਿੰਗ ਨਾ ਕਰਨ। ਇਹ ਸੀ ਹਿੰਦੁਸਤਾਨੀ ਫ਼ੋਰਸਾਂ ਦੇ ਬਹਾਦਰ ਅਫ਼ਸਰਾਂ ਦੀ ਬਹਾਦਰੀ ਜੋ ਜੰਗ ਦੇ ਅਕੀਦੇ-ਕਾਨੂੰਨਾਂ ਨੂੰ ਛਿੱਕੇ ਟੰਗ ਕੇ ਮਨੁੱਖੀ ਹੱਕਾਂ ਦੀ ਉਲੰਘਣਾ ਕਰ ਰਹੇ ਸਨ।

ਭਾਈ ਮਨਜੀਤ ਸਿੰਘ ਠੱਠੀਆਂ ਨੂੰ ਘੇਰਾ ਪਵਾਉਣ ਵਾਲੇ ਪੁਲਿਸ ਮੁਖ਼ਬਰਾਂ ਨੂੰ ਡਰ ਸੀ ਕਿ ਕਿਤੇ ਉਸ ਦਾ ਭਰਾ ਹੀਰਾ ਸਿੰਘ ਜੋ ਮਹਿਤੇ ਟਕਸਾਲ ਵਿਚ ਰਹਿੰਦਾ ਹੈ, ਬਦਲਾ ਲੈਣ ਲਈ ਕੋਈ ਕਾਰਵਾਈ ਕਰੇਗਾ। ਮੁਖ਼ਬਰਾਂ ਨੇ ਪੁਲਿਸ ਨੂੰ ਕਹਿ ਕੇ ਪਿੰਡ ਠੱਠੀਆਂ ਦੇ ਗੁਰਦੁਆਰਾ ਭਾਈ ਵੀਰ ਸਿੰਘ ਵਿਚੋਂ ਇਸ਼ਨਾਨ ਕਰਦੇ ਨੂੰ ਇਕ ਹੋਰ ਸਿੱਖ ਗੱਭਰੂ ਸਰਬਜੀਤ ਸਿੰਘ ਢੋਟੀਆਂ ਦੇ ਨਾਲ

ਹਿਰਾਸਤ ਵਿਚ ਲੈਣ ਤੋਂ ਬਾਅਦ ਉਸ ਦਿਨ ਹਰੀਕੇ ਦੇ ਬਿਜਲੀ ਘਰ ਕੋਲ ਲਿਜਾ ਕੇ ਸ਼ਹੀਦ ਕਰ ਦਿੱਤਾ ਸੀ। ਭਾਈ ਮਨਜੀਤ ਸਿੰਘ ਦਾ ਪਰਿਵਾਰ ਗ਼ਰੀਬੀ ਦੀ ਹਾਲਤ ਵਿਚ ਹੈ ਤੇ ਪੁਲਿਸ ਤਸ਼ੱਦਦ ਦੇ ਭੰਨੇ ਹੋਏ ਦੋ ਭਰਾ ਤਰਸੇਮ ਸਿੰਘ ਤੇ ਵਜ਼ੀਰ ਸਿੰਘ ਮਿਹਨਤ ਮਜ਼ਦੂਰੀ ਕਰ ਕੇ ਦਿਨ ਕੱਟੀ ਕਰ ਰਹੇ ਹਨ। ਮਾਤਾ ਜੀ ਟੀ.ਬੀ. ਦੇ ਮਰੀਜ਼ ਹਨ। ਪਰਿਵਾਰ ਦੀ ਮਦਦ ਕਰਨ ਦੀ ਲੋੜ ਹੈ। ਜੇ ਕੋਈ ਟਰੱਸਟ ਛੋਟੇ ਬੱਚਿਆਂ ਦੀ ਪੜ੍ਹਾਈ ਦੀ ਜ਼ਿੰਮੇਵਾਰੀ ਚੁੱਕ ਲਵੇ ਤਾਂ ਸ਼ਹੀਦ ਦੇ ਪਰਿਵਾਰ ਦੇ ਮੋਢਿਆਂ ਦਾ ਭਾਰ ਹੌਲਾ ਹੋ ਸਕਦਾ ਹੈ।



ਜਿਸ ਦਾ ਸਾਹਿਬ ਡਾਢਾ ਹੋਇ ਤਿਸ ਨੋ ਮਾਰ ਨਾ ਸਕੇ ਕੋਇ॥

# ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਾਇਆਨਾਈਡ ਦਾ ਕੈਪਸੂਲ ਖਾਣ 'ਤੇ ਵੀ ਬਚ ਗਿਆ

ਸੰਨ 1988 ਦੀ ਗੱਲ ਹੈ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਪਿੰਡ ਕਾਉਂਕੇ ਦੇ ਨੇੜੇ ਇਕ ਘਰ ਵਿਚ ਠਹਿਰਿਆ ਹੋਇਆ ਸੀ। ਪੰਜਾਬ ਪੁਲਿਸ ਨੂੰ ਘਰ ਵਿਚ ਖਾੜਕੂ ਛੁਪੇ ਹੋਣ ਦੀ ਸੂਹ ਲੱਗ ਗਈ। ਉਸ ਵੇਲੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਚੁਬਾਰੇ ਵਿਚ ਸੀ ਤੇ ਪੁਲਿਸ ਵਾਲੇ ਕੁਝ ਚੁਬਾਰੇ ਦੀਆਂ ਪੌੜੀਆਂ ਚੜ੍ਹ ਰਹੇ ਸਨ, ਜਿਸ ਦਾ ਭਾਈ ਗੁਰਜੰਟ ਸਿੰਘ ਨੂੰ ਪਤਾ ਲੱਗ ਗਿਆ। ਜੇ ਚਾਹੁੰਦਾ ਤਾਂ ਉਹ ਪੌੜੀਆਂ ਚੜ੍ਹ ਰਹੇ ਪੁਲਸੀਆਂ ਨੂੰ ਆਪਣੇ ਰਿਵਾਲਵਰ ਨਾਲ ਗੋਲੀਆਂ ਮਾਰ ਕੇ ਮਾਰ ਸਕਦਾ ਸੀ ਤੇ ਇਸ ਤੋਂ ਬਾਅਦ ਪੁਲਿਸ ਧਾੜ ਵੱਲੋਂ ਘਰ ਦੇ ਮਾਲਕਾਂ ਦਾ ਨੁਕਸਾਨ ਕਰ ਦੇਣਾ ਸੀ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਘਰ ਵਾਲਿਆਂ ਦਾ ਭਲਾ ਸੋਚਦਿਆਂ ਮਕਾਨ ਦੇ ਪਿਛਲੇ ਪਾਸੇ ਛਾਲ ਮਾਰ ਦਿੱਤੀ ਤਾਂ ਘੇਰਾ ਪਾਈ ਖੜੇ ਪੁਲਸੀਆਂ ਨੇ ਕਾਬੂ ਕਰਨ ਦੀ ਕੋਸ਼ਿਸ਼ ਕੀਤੀ, ਪਰੰਤੂ ਉਹ ਖੇਤਾਂ ਵਿਚੋਂ ਦੀ ਭੱਜ ਨਿਕਲਿਆ। ਪਿੱਛੇ ਪੁਲਿਸ ਵਾਲੇ ਭੱਜ ਰਹੇ ਸਨ ਤੇ ਉਹਨਾਂ ਕੋਲ ਹਥਿਆਰ ਵੀ ਸਨ, ਪਰ ਉਹ ਭਾਈ ਗੁਰਜੰਟ ਸਿੰਘ ਨੂੰ ਜਿਉਂਦੇ ਨੂੰ ਫੜਨਾ ਚਾਹੁੰਦੇ ਸਨ। ਭਾਈ ਗੁਰਜੰਟ ਸਿੰਘ ਜਿਉਂਦੇ ਪੁਲਿਸ ਹੱਥ ਆਉਣ ਨਾਲੋਂ ਸ਼ਹੀਦ ਹੋ ਜਾਣਾ ਚੰਗਾ ਸਮਝਦਾ ਸੀ। ਉਸ ਨੇ ਭੱਜੇ ਜਾਂਦਿਆਂ ਹੀ ਸਾਇਆਨਾਈਡ ਦਾ ਕੈਪਸੂਲ ਮੂੰਹ ਵਿਚ ਪਾ ਕੇ ਆਪਣੇ ਅੰਦਰ ਲੰਘਾ ਲਿਆ ਤੇ ਫਿਰ ਵੀ ਭੱਜਦਾ ਗਿਆ। ਅੱਗੋਂ ਕੁਦਰਤੀ ਸਾਥੀ ਸਿੰਘ ਮਿਲ ਪਏ ਤੇ ਸਿੰਘਾਂ ਨੇ ਅੱਗੋਂ ਪੁਲਸੀਆਂ ਨੂੰ ਲਲਕਾਰਿਆ ਤਾਂ ਉਹ ਕਹਾਣੀ ਵਿਗੜਦੀ ਵੇਖ ਕੇ ਡਰ ਕੇ ਪਿੱਛੇ ਨੂੰ ਭੱਜ ਉੱਠੇ। ਕਹਿੰਦੇ ਹਨ ਕਿ ਸਾਇਆਨਾਈਡ ਦਾ ਕੈਪਸੂਲ ਬੰਦੇ ਦੇ ਅੰਦਰ ਲੰਘ ਜਾਵੇ ਤਾਂ ਬੰਦਾ ਬਚਦਾ ਨਹੀਂ। ਇਸ ਸਮੇਂ ਭਾਈ ਗੁਰਜੰਟ ਸਿੰਘ ਨੂੰ ਉਲਟੀ ਆ ਗਈ ਤੇ ਸਾਇਆਨਾਈਡ ਦਾ ਕੈਪਸੂਲ ਤੇ ਹੋਰ ਖਾਧਾ ਪੀਤਾ ਬਾਹਰ ਨਿਕਲ

ਗਿਆ। ਅੱਗੋਂ ਜੁਝਾਰੂ ਸਿੰਘ ਭਾਈ ਚੜ੍ਹਤ ਸਿੰਘ ਰਾਊਕੇ ਦੀ ਗੱਡੀ 'ਚ ਪਾ ਕੇ ਕਿਸੇ ਹਸਪਤਾਲ ਲੈ ਗਏ ਤੇ ਡਾਕਟਰੀ ਸਹਾਇਤਾ ਅਤੇ ਸੱਚੇ ਵਾਹਿਗੁਰੂ ਪਾਤਸ਼ਾਹ ਦੀ ਮਿਹਰ ਸਦਕਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਬਚ ਗਿਆ ਤੇ ਸਿੱਖ ਸੰਘਰਸ਼ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਅਗਵਾਈ ਕਰਦਾ ਹੋਇਆ ਸਿੱਖ ਕੌਮ ਦੇ ਆਜ਼ਾਦ ਘਰ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਸੰਘਰਸ਼ ਕਰਦਾ ਰਿਹਾ।

## ਜਦੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਤੇ ਭਾਈ ਦਰਸ਼ਨ ਸਿੰਘ ਰਣਜੀਤਗੜ੍ਹ ਮੱਤਾ ਦੇ ਮੁਕਾਬਲੇ ਵਿਚੋਂ ਬਚ ਨਿਕਲੇ ਤੇ ਪੁਲਿਸ ਦੇ ਹਥਿਆਰ ਵੀ ਲੈ ਗਏ

ਕੋਟਕਪੂਰਾ ਦੇ ਨੇੜੇ ਮੱਤਾ ਰੇਲਵੇ ਸਟੇਸ਼ਨ ਹੈ। ਮੱਤਾ ਛੋਟਾ ਜਿਹਾ ਪਿੰਡ ਹੈ। ਇਸ ਪਿੰਡ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਜੁਝਾਰੂ ਸਿੰਘਾਂ ਦੀ ਮੀਟਿੰਗ ਰੱਖੀ ਗਈ ਸੀ, ਜਿਸ ਦੀ ਪੰਜਾਬ ਪੁਲਿਸ ਨੂੰ ਸੂਹ ਲੱਗ ਗਈ ਸੀ। ਪੁਲਿਸ ਵੱਲੋਂ ਮੱਤੇ ਪਿੰਡ ਨੂੰ ਆਉਂਦੇ ਰਾਹਾਂ 'ਤੇ ਲੁਕਵੀਆਂ ਥਾਵਾਂ 'ਤੇ ਨਾਕਾਬੰਦੀ ਕੀਤੀ ਹੋਈ ਸੀ। ਇਕ ਨਾਕੇ ਤੋਂ ਜਦੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਤੇ ਭਾਈ ਦਰਸ਼ਨ ਸਿੰਘ ਰਣਜੀਤਗੜ੍ਹ ਲੰਘ ਰਹੇ ਸਨ ਤਾਂ ਭਾਈ ਦਰਸ਼ਨ ਸਿੰਘ ਰਣਜੀਤਗੜ੍ਹ ਸਕੂਟਰ ਚਲਾ ਰਿਹਾ ਸੀ ਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਪਿੱਛੇ ਬੈਠਾ ਸੀ। ਪੰਜਾਬ ਪੁਲਿਸ ਨੇ ਬਿਨਾਂ ਰੋਕੇ ਸਕੂਟਰ ਸਵਾਰਾਂ ਉੱਤੇ ਗੋਲੀ ਚਲਾ ਦਿੱਤੀ, ਜੋ ਭਾਈ ਦਰਸ਼ਨ ਸਿੰਘ ਦੇ ਪੱਟ ਵਿਚ ਲੱਗੀ ਤੇ ਉਹ ਜ਼ਖ਼ਮੀ ਹੋ ਗਿਆ। ਪਹਿਲਾਂ ਤੋਂ ਹੀ ਸੰਭਾਲੀ ਖ਼ਤਰੇ ਦਾ ਮੁਕਾਬਲਾ ਕਰਨ ਲਈ ਤਿਆਰ ਭਾਈ ਬੁੱਧਸਿੰਘਵਾਲਾ ਨੇ ਆਪਣੇ ਰਿਵਾਲਵਰ ਵਿਚੋਂ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ, ਜੋ ਗੋਲੀ ਚਲਾਉਣ ਵਾਲੇ ਦੀ ਹਿੱਕ ਵਿਚ ਲੱਗੀਆਂ ਤਾਂ ਉਹ ਉਲਟ ਕੇ ਜਾ ਪਿਆ ਤੇ ਇਕ ਹੋਰ ਸਿਪਾਹੀ ਵੀ ਗੋਲੀ ਲੱਗਣ ਨਾਲ ਜ਼ਖ਼ਮੀ ਹੋ ਗਿਆ। ਬਾਕੀ ਪੁਲਸੀਆਂ ਨੇ ਭੱਜ ਕੇ ਜਾਨਾਂ ਬਚਾਈਆਂ ਤੇ ਦੋਵੇਂ ਜੁਝਾਰੂ ਸੂਰਮੇ ਜਾਂਦੇ ਹੋਏ ਪੁਲਸੀਆਂ ਦੇ ਹਥਿਆਰ ਤੇ ਗੋਲੀ-ਸਿੱਕਾ ਵੀ ਲੈ ਗਏ ਤੇ ਆਪਣੇ ਸਕੂਟਰ 'ਤੇ ਹੀ ਫ਼ਰਾਰ ਹੋ ਗਏ। ਅਗਲੇ ਦਿਨ ਅਖ਼ਬਾਰਾਂ ਦੀ ਖ਼ਬਰ ਸੀ ਕਿ ਕੋਟਕਪੂਰਾ ਥਾਣਾ ਅਧੀਨ ਪੈਂਦੇ ਪਿੰਡ ਮੱਤਾ ਨੇੜੇ ਪੁਲਿਸ ਪਾਰਟੀ 'ਤੇ ਅੱਤਵਾਦੀਆਂ ਨੇ ਘਾਤ ਲਾ ਕੇ ਹਮਲਾ ਕੀਤਾ, ਜਿਸ ਵਿਚ ਪੁਲਿਸ ਦੇ ਇਕ ਜਵਾਨ ਦੀ ਮੌਤ ਹੋ ਗਈ ਤੇ ਇਕ ਜ਼ਖ਼ਮੀ ਹੋਇਆ ਹੈ, ਜਿਸ ਨੂੰ ਹਸਪਤਾਲ ਵਿਚ ਦਾਖ਼ਲ ਕਰਵਾਇਆ ਗਿਆ ਹੈ। ਅੱਤਵਾਦੀ ਜਾਂਦੇ ਹੋਏ ਪੁਲਿਸ ਦੇ ਜਵਾਨਾਂ ਦੇ ਹਥਿਆਰ ਤੇ ਗੋਲੀ-ਸਿੱਕਾ ਵੀ

ਲੈ ਗਏ। ਮੌਕਾ ਵਾਰਦਾਤ ਦਾ ਦੌਰਾ ਕਰਨ 'ਤੇ ਪੱਤਰਕਾਰਾਂ ਨੇ ਵੇਖਿਆ ਹੈ ਕਿ ਅੱਤਵਾਦੀ ਜਿਸ ਪਾਸੇ ਨੂੰ ਗਏ ਹਨ, ਉਸ ਪਾਸੇ ਖ਼ੂਨ ਦੇ ਨਿਸ਼ਾਨ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਪੁਲਿਸ ਦੇ ਜਵਾਨਾਂ ਵੱਲੋਂ ਮੁਕਾਬਲਾ ਕਰਨ 'ਤੇ ਅੱਤਵਾਦੀ ਵੀ ਜ਼ਖ਼ਮੀ ਹੋਏ ਹੋਣਗੇ। ਜੋ ਫ਼ਰਾਰ ਹੋਣ ਵਿਚ ਕਾਮਯਾਬ ਹੋ ਗਏ ਹਨ। ਪੁਲਿਸ ਵੱਲੋਂ ਅੱਤਵਾਦੀਆਂ ਦੀ ਭਾਲ ਜਾਰੀ ਹੈ ਤੇ ਲੁਕਣ ਵਾਲੇ ਟਿਕਾਣਿਆਂ 'ਤੇ ਛਾਪੇਮਾਰੀ ਕੀਤੀ ਜਾ ਰਹੀ ਹੈ।



ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਜੁਝਾਰੂ ਸੂਰਮਾ

# ਭਾਈ ਸੁਖਵਿੰਦਰ ਸਿੰਘ ਬਿੰਦਰ ਸੇਵੇਵਾਲਾ

ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਸਿੰਘਾਂ ਵਿਚ ਸ਼ਹੀਦ ਭਾਈ ਸੁਖਵਿੰਦਰ ਸਿੰਘ ਉਰਫ਼ ਬਿੰਦਰ ਸੇਵੇਵਾਲਾ ਦਾ ਨਾਂ ਬੜੇ ਮਾਣ ਨਾਲ ਲਿਆ ਜਾਂਦਾ ਹੈ। ਸੇਵੇਵਾਲਾ ਫ਼ਰੀਦਕੋਟ ਜ਼ਿਲ੍ਹੇ ਦਾ ਜੈਤੋ ਤੋਂ ਅਗਲਾ ਤੇ ਜ਼ਿਲ੍ਹੇ ਦਾ ਆਖ਼ਰੀ ਪਿੰਡ ਸੇਵੇਵਾਲਾ ਬਠਿੰਡਾ ਨੂੰ ਜਾਣ ਵਾਲੀ ਸੜਕ 'ਤੇ ਸਥਿਤ ਹੈ।

ਭਾਈ ਸੇਵੇਵਾਲਾ ਉਰਫ਼ ਬਿੰਦਰ ਦਾ ਜਨਮ ਪਿਤਾ ਸ. ਸੁਦਾਗਰ ਸਿੰਘ ਦੇ ਘਰ ਮਾਤਾ ਸੁਰਜੀਤ ਕੌਰ ਦੀ ਕੁੱਖੋਂ ਪਿੰਡ ਸੇਵੇਵਾਲਾ ਨੇੜੇ ਜੈਤੋ ਜ਼ਿਲ੍ਹਾ ਫ਼ਰੀਦਕੋਟ ਵਿਚ ਸੰਨ 1971 ਵਿਚ ਹੋਇਆ। ਭਾਈ ਬਿੰਦਰ ਨੇ ਦਸਵੀਂ ਤਕ ਦੀ ਪੜ੍ਹਾਈ ਪਿੰਡ ਸੇਵੇਵਾਲਾ ਦੇ ਸਰਕਾਰੀ ਸਕੂਲ ਤੋਂ ਕੀਤੀ। ਬਾਰ੍ਹਵੀਂ ਬਰਜਿੰਦਰਾ ਕਾਲਜ ਕੋਟਕਪੂਰਾ ਤੋਂ ਪਾਸ ਕੀਤੀ। ਬਚਪਨ ਤੋਂ ਸਾਊ ਸੁਭਾਅ ਦਾ ਮਾਲਕ ਸੀ ਤੇ ਬਹੁਤ ਘੱਟ ਬੋਲਦਾ ਸੀ।

ਭਾਈ ਸਾਹਿਬ ਦੇ ਵੱਡੇ ਭਰਾ ਗੁਰਚਰਨ ਸਿੰਘ, ਸਵਰਨਜੀਤ ਸਿੰਘ, ਭੁਪਿੰਦਰ ਸਿੰਘ, ਸੁਖਮੰਦਰ ਸਿੰਘ ਤੇ ਆਪ ਸੁਖਵਿੰਦਰ ਸਿੰਘ ਬਿੰਦਰ ਸ਼ਹੀਦ ਅਤੇ ਛੋਟੀ ਭੈਣ ਬਲਜਿੰਦਰ ਕੌਰ ਹਨ।

ਦਮਦਮੀ ਟਕਸਾਲ ਵੱਲੋਂ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ਸ਼ਹੀਦੀ ਸਮਾਗਮ ਕੀਤਾ ਗਿਆ ਸੀ, ਜਿਸ ਵਿਚ ਸਿੱਖ ਸੰਗਤ ਦਾ ਭਾਰੀ ਇਕੱਠ ਹੋਇਆ ਸੀ। ਭਾਈ ਸੁਖਵਿੰਦਰ ਸਿੰਘ ਬਿੰਦਰ ਵੀ ਸ਼ਾਮਲ ਹੋਇਆ ਸੀ ਤੇ ਅੰਮ੍ਰਿਤ ਛਕ ਕੇ ਗੁਰਸਿੱਖੀ ਜੀਵਨ ਵਿਚ ਪਰਪੱਕ ਹੋ ਗਿਆ ਸੀ। ਇਸ ਪਿੱਛੋਂ ਹੋਣ ਵਾਲੇ ਹਰ ਗੁਰਮਤਿ ਸਮਾਗਮ ਵਿਚ ਜਾਣ ਲੱਗ ਪਿਆ ਤੇ ਅਖ਼ਬਾਰਾਂ ਰਸਾਲੇ ਪੜ੍ਹਦਾ ਰਹਿੰਦਾ ਸੀ। ਜੇ ਮਾਂ ਨੇ ਕਹਿਣਾ ਕਿ ਬਿੰਦਰ ਕੋਈ ਕੰਮ-ਧੰਦਾ ਕਰ ਲੈ, ਹਰ ਵੇਲੇ ਅੰਦਰ ਵੜ ਕੇ ਅਖ਼ਬਾਰਾਂ ਰਸਾਲੇ ਪੜ੍ਹਦਾ ਰਹਿੰਦਾ ਏਂ। ਇਹਨਾਂ ਨੇ ਤੈਨੂੰ ਕੀ ਦੇਣਾ ਏ ? ਤਾਂ ਬਿੰਦਰ ਨੇ ਜਵਾਬ ਦੇਣਾ ਕਿ ਬੀਬੀ, ਇਹਨਾਂ ਵਿਚੋਂ ਸਿੱਖ ਕੌਮ ਦੇ ਵਰਤਮਾਨ ਤੇ ਭਵਿੱਖ ਦੀ ਸੋਝੀ ਮਿਲਦੀ ਆ ਕਿ ਅਸੀਂ ਆਪਣੀ ਸਿੱਖ ਕੌਮ ਨੂੰ ਸੰਕਟ ਵਿਚੋਂ ਕਿਵੇਂ ਕੱਢਣਾ ਏ। ਮਾਂ ਭੋਲੀ

ਕੀ ਜਾਣੇ ਕਿ ਕੌਮੀ ਸੰਕਟ ਕੀ ਹੁੰਦਾ ਹੈ ਤੇ ਇਸ ਵਿਚੋਂ ਕੱਢਣ ਲਈ ਬਿੰਦਰ ਕਿਹੜੇ ਰਾਹਾਂ 'ਤੇ ਤੁਰਨ ਲਈ ਜਾ ਰਿਹਾ ਹੈ।

ਭਾਈ ਬਿੰਦਰ ਕਬੱਡੀ ਦਾ ਖਿਡਾਰੀ ਵੀ ਸੀ। ਜਦੋਂ ਬਾਹਰ ਜਾਂਦਾ ਸੀ ਤਾਂ ਪਰਿਵਾਰ ਨੂੰ ਕਬੱਡੀ ਖੇਡਣ ਦਾ ਬਹਾਨਾ ਲਾ ਕੇ ਚਲਾ ਜਾਂਦਾ ਸੀ। ਭਾਈ ਸੁਖਵਿੰਦਰ ਸਿੰਘ ਬਿੰਦਰ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਜੁਝਾਰੂ ਯੋਧਿਆਂ ਭਾਈ ਹਰਦੀਪ ਸਿੰਘ ਦੀਪਾ ਤੇ ਭਾਈ ਗੁਰਬਖ਼ਸ਼ ਸਿੰਘ ਘੁੱਕਰ ਛੱਜਾਂਵਾਲੀ ਨਾਲ ਗੁਪਤ ਰੂਪ ਵਿਚ ਸੇਵਾ ਕਰਦਾ ਸੀ, ਜਿਸ ਦਾ ਪਤਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਲੱਗ ਗਿਆ ਤਾਂ ਭਾਈ ਬੁੱਧਸਿੰਘਵਾਲਾ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਭਾਈ ਦੀਪਾ ਤੇ ਭਾਈ ਘੁੱਕਰ ਨੂੰ ਮਿਲਿਆ ਤੇ ਉਹਨਾਂ ਤੋਂ ਪ੍ਰੇਮ ਪਿਆਰ ਨਾਲ ਮੰਗ ਕੇ ਭਾਈ ਸੁਖਵਿੰਦਰ ਸਿੰਘ ਬਿੰਦਰ ਸੇਵੇਵਾਲਾ ਨੂੰ ਆਪਣੇ ਨਾਲ ਲੈ ਆਇਆ। ਭਾਈ ਹਰਦੀਪ ਸਿੰਘ ਦੀਪਾ ਤੇ ਭਾਈ ਗੁਰਬਖ਼ਸ਼ ਸਿੰਘ ਘੁੱਕਰ ਛੱਜਾਂਵਾਲੀ ਦੋਵੇਂ ਸਕੇ ਭਰਾ ਸਿੱਖ ਸੰਘਰਸ਼ ਵਿਚ ਜੂਝ ਰਹੇ ਸਨ, ਜੋ ਬੜੇ ਫ਼ਰਾਖ਼ਦਿਲ ਸੂਰਮੇ ਸਨ। ਉਹਨਾਂ ਨੇ ਭਾਈ ਬੁੱਧਸਿੰਘਵਾਲਾ ਦੇ ਨਾਲ ਭਾਈ ਬਿੰਦਰ ਨੂੰ ਤੋਰਦਿਆਂ ਅਸਾਲਟ ਤੇ ਗੋਲੀ-ਸਿੱਕਾ ਦੇ ਕੇ ਤੋਰਿਆ ਸੀ ਤੇ ਕਿਹਾ ਸੀ, 'ਭਾਈ ਬਿੰਦਰ, ਜਥੇਦਾਰ (ਭਾਈ ਗੁਰਜੰਟ ਸਿੰਘ) ਦਾ ਹੁਕਮ ਮੰਨਣਾ। ਕਦੇ ਵੀ ਆਪ-ਹੁਦਰੀ ਕੋਈ ਕਾਰਵਾਈ ਨਹੀਂ ਕਰਨੀ। ਜੇ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਸੰਗਣਾ ਨਹੀਂ, ਸੰਪਰਕ ਕਰ ਲੈਣਾ।'

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਭਾਈ ਸੁਖਵਿੰਦਰ ਸਿੰਘ ਨੂੰ ਆਪਣੇ ਨਾਲ ਲੈ ਆਂਦਾ ਤੇ ਆਪਣੇ ਨਜ਼ਦੀਕੀ ਸਾਥੀ ਭਾਈ ਪਰਗਟ ਸਿੰਘ ਫ਼ੌਜੀ ਤੇ ਭਾਈ ਸੁਖਦੇਵ ਸਿੰਘ ਸੁੱਖਾ ਭਾਊ ਡਾਕਟਰ ਦੇ ਨਾਲ ਰਲ ਕੇ ਸੇਵਾ ਕਰਨ ਦੀ ਜ਼ਿੰਮੇਵਾਰੀ ਲਾ ਦਿੱਤੀ। ਇਕ ਵਾਰੀ ਭਾਈ ਸੁਖਵਿੰਦਰ ਸਿੰਘ ਸੇਵੇਵਾਲਾ, ਭਾਈ ਨਿੱਕਾ ਸਿੰਘ ਬਿਸ਼ਨੰਦੀ, ਡਾ. ਸੁਖਦੇਵ ਸਿੰਘ ਭਾਊ, ਭਾਈ ਪਰਗਟ ਸਿੰਘ ਫ਼ੌਜੀ ਸੰਗਤਪੁਰਾ ਤੇ ਕਾਂ ਰਾਊਕੇ ਵਾਲਾ ਦਿਨ ਛਿਪੇ ਜਿਹੇ ਪਿੰਡ ਗੋਂਦਾਰਾ ਕੋਲ ਸੂਏ ਦੀ ਪਟੜੀ 'ਤੇ ਆ ਰਹੇ ਸਨ। ਅੱਗੇ ਬਾਗ਼ ਸੀ ਤੇ ਉਸ ਵਿਚ ਲੁਕ ਕੇ ਪੰਜਾਬ ਪੁਲਿਸ ਬਾਘਾ ਪੁਰਾਣਾ ਦੇ ਐਸ.ਐਚ.ਓ. ਕਸ਼ਮੀਰ ਸਿਹੁੰ ਭਿੰਡਰ ਦੀ ਪਾਰਟੀ ਵੱਲੋਂ ਨਾਕਾ ਲਾਇਆ ਹੋਇਆ ਸੀ। ਸਿੰਘ ਉਸ ਦਿਨ ਬਿਨਾਂ ਹਥਿਆਰਾਂ ਤੋਂ ਹੀ ਇਕ ਠਾਹਰ ਤੋਂ ਦੂਜੀ ਠਾਹਰ 'ਤੇ ਜਾ ਰਹੇ ਸਨ। ਪੁਲਿਸ ਪਾਰਟੀ ਵੱਲੋਂ ਸਿੰਘਾਂ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ ਸਿੰਘਾਂ ਨਾਲ ਹੱਥੋਪਾਈ ਹੋ ਗਈ ਤੇ ਇਸ ਹੱਥੋਪਾਈ ਵਿਚ ਪੁਲਿਸ ਵੱਲੋਂ ਗੋਲੀ ਚਲਾਉਣ 'ਤੇ ਭਾਈ ਨਿੱਕਾ ਸਿੰਘ ਬਿਸ਼ਨੰਦੀ ਸ਼ਹੀਦ ਹੋ ਗਿਆ। ਭਾਈ ਸੁਖਵਿੰਦਰ ਸਿੰਘ ਨੇ ਹੱਥੋਪਾਈ ਹੁੰਦਿਆਂ ਪੰਜਾਬ ਪੁਲਿਸ ਦੇ ਜਵਾਨ ਕੋਲੋਂ

ਸਟੇਨਗੰਨ ਖੋਹ ਲਈ ਤੇ ਫ਼ਰਾਰ ਹੋ ਗਿਆ। ਇਸ ਹੱਥੋਪਾਈ ਵਿਚ ਭਾਈ ਸੁਖਵਿੰਦਰ ਸਿੰਘ ਦਾ ਸ਼ਨਾਖ਼ਤੀ ਕਾਰਡ ਡਿੱਗ ਪਿਆ ਜੋ ਪੁਲਿਸ ਦੇ ਹੱਥ ਆ ਗਿਆ ਜਿਸ ਤੋਂ ਪੰਜਾਬ ਪੁਲਿਸ ਨੂੰ ਭਾਈ ਸੁਖਵਿੰਦਰ ਸਿੰਘ ਬਿੰਦਰ ਸੇਵੇਵਾਲਾ ਦੇ ਖਾੜਕੂ ਸਿੰਘਾਂ ਵਿਚ ਸ਼ਾਮਲ ਹੋਣ ਦਾ ਪਤਾ ਲੱਗ ਗਿਆ ਸੀ ਤੇ ਪੰਜਾਬ ਪੁਲਿਸ ਭਾਈ ਬਿੰਦਰ ਦੀ ਭਾਲ ਵਿਚ ਛਾਪੇ ਮਾਰਨ ਲੱਗ ਪਈ ਸੀ।

ਪਿੰਡ ਰਾਊਕੇ ਦਾ ਕਾਂ ਖਾੜਕੂ ਸਿੰਘਾਂ ਵਿਚ ਰਲ ਤਾਂ ਗਿਆ ਸੀ ਪਰ ਕੰਮ ਤੇ ਕਮੀਨੀ ਸੋਚ ਨੂੰ ਨਹੀਂ ਸੀ ਛੱਡ ਸਕਿਆ।

ਕਾਂ ਕਹਿੰਦਾ, "ਸੁੱਖੇ ਭਾਊ, ਆਪਾਂ ਸੁਖਵਿੰਦਰ ਸਿੰਘ ਨੂੰ ਮਾਰ ਕੇ ਸਟੇਨਗੰਨ ਖੋਹ ਲਈਏ।"

ਸੁੱਖਾ ਭਾਊ ਕਹਿੰਦਾ, "ਕਾਂ, ਸੁਖਵਿੰਦਰ ਸਿੰਘ ਨੇ ਬਹਾਦਰੀ ਨਾਲ ਪੰਜਾਬ ਪੁਲਿਸ ਦੇ ਜਵਾਨ ਤੋਂ ਸਟੇਨਗੰਨ ਖੋਹੀ ਆ, ਜੇ ਤੇਰੇ ਵਿਚ ਹਿੰਮਤ ਆ ਤਾਂ ਤੂੰ ਵੀ ਖੋਹ ਲੈ।"

ਕਾਮਰੇਡਾਂ ਨੇ ਸਿੱਖ ਸੰਘਰਸ਼ ਤੇ ਜੁਝਾਰੂ ਸਿੰਘਾਂ ਵਿਰੁੱਧ ਬੜੀ ਅੱਤ ਚੁੱਕੀ ਹੋਈ ਸੀ। ਹਕੂਮਤੀ ਮਸ਼ੀਨਰੀ ਦੀ ਸ਼ਹਿ ਤੇ ਸਰਕਾਰੀ ਹਥਿਆਰਾਂ ਨਾਲ ਲੈਸ ਇਹ ਕਾਮਰੇਡ ਆਗੂ ਮੇਘਰਾਜ, ਅਮੋਲਕ ਸਿਹੁੰ, ਜਗਪਾਲ ਸਿਹੁੰ, ਗੁਰਜੰਟ ਸਿਹੁੰ ਆਦਿ ਖ਼ਾਲਿਸਤਾਨੀ ਜੁਝਾਰੂ ਸਿੰਘਾਂ ਦੀਆਂ ਠਾਹਰਾਂ 'ਤੇ ਹਮਲੇ ਕਰਨ, ਉਹਨਾਂ ਨੂੰ ਮਾਰਨ ਦੇ ਦਾਅਵੇ ਕਰਦੇ ਸਨ ਤੇ ਸਾਹਮਣੇ ਆ ਕੇ ਮੁਕਾਬਲਾ ਕਰਨ ਲਈ ਜੁਝਾਰੂ ਸਿੰਘਾਂ ਨੂੰ ਪੀਲੇ ਗਿੱਦੜ ਕਹਿ ਕੇ ਵੰਗਾਰਦੇ ਸਨ। ਜੁਝਾਰੂ ਸਿੰਘਾਂ ਦੀਆਂ ਤਸਵੀਰਾਂ ਦੇ ਪੋਸਟਰ ਛਪਵਾ ਕੇ ਕੰਧਾਂ, ਚੌਕਾਂ ਵਿਚ ਲਾ ਕੇ ਖ਼ਾਲਿਸਤਾਨੀ ਗੁੰਡਾ-ਗਰਦ, ਡਰਪੋਕ ਕਹਿ ਕੇ ਆਪਣੇ ਆਪ ਨੂੰ ਭਾਰਤ ਮਾਤਾ ਦੇ ਸ਼ੇਰ ਅਖਵਾਉਂਦੇ ਸਨ। ਹਕੂਮਤ ਵੱਲੋਂ ਕਾਮਰੇਡ ਆਗੂਆਂ ਦੀਆਂ ਜੁਝਾਰੂ ਸਿੰਘਾਂ ਵਿਰੁੱਧ ਵਾਗਾਂ ਖੁੱਲ੍ਹੀਆਂ ਛੱਡੀਆਂ ਹੋਈਆਂ ਸਨ। ਕਾਮਰੇਡ ਪਿੰਡਾਂ ਵਿਚ ਡਰਾਮੇ ਖੇਡਦੇ ਸਨ ਤੇ ਸਿੱਖ ਸੰਘਰਸ਼ ਵਿਰੁੱਧ ਲਾਮਬੰਦ ਹੋਣ ਦਾ ਪ੍ਰਚਾਰ ਕਰਦੇ ਸਨ। ਇਹਨਾਂ ਦਾ ਆਪਣਾ ਪੂਰਾ ਹਥਿਆਰਬੰਦ ਸੰਗਠਨ ਸੀ, ਜਿਸ 'ਤੇ ਇਹਨਾਂ ਨੂੰ ਏਨਾ ਜ਼ਿਆਦਾ ਭਰੋਸਾ ਸੀ ਕਿ ਜੁਝਾਰੂ ਸਿੰਘ ਸਾਡੇ ਉਪਰ ਹਮਲਾ ਤਾਂ ਕੀ ਸਾਡੀ ਹਵਾ ਵੱਲ ਵੀ ਵੇਖਣ ਦੀ ਜੁਰਅਤ ਨਹੀਂ ਕਰ ਸਕਦੇ। ਕਾਮਰੇਡਾਂ ਵੱਲੋਂ ਆਪਣੀ ਪੂਰੀ ਤਿਆਰੀ ਨਾਲ ਇਸ਼ਤਿਹਾਰਬਾਜ਼ੀ ਕਰ ਕੇ 9 ਅਪਰੈਲ 1991 ਨੂੰ ਪਿੰਡ ਸੇਵੇਵਾਲਾ ਨੇੜੇ ਜੈਤੋ, ਜ਼ਿਲ੍ਹਾ ਫ਼ਰੀਦਕੋਟ ਵਿਖੇ ਅੱਤਵਾਦ ਵਿਰੁੱਧ ਰੈਲੀ ਕਰਨ ਦਾ ਐਲਾਨ ਕੀਤਾ ਗਿਆ ਸੀ। ਵਰਣਨਯੋਗ ਹੈ ਕਿ ਪਿੰਡ ਸੇਵੇਵਾਲਾ ਦੇ ਦੋ ਜੁਝਾਰੂ ਭਾਈ ਗੁਰਪ੍ਰੀਤ ਸਿੰਘ ਤੇ ਭਾਈ ਸੁਖਵਿੰਦਰ ਸਿੰਘ ਸੇਵੇਵਾਲਾ ਖ਼ਾਲਿਸਤਾਨੀ ਸੰਘਰਸ਼ ਵਿਚ ਸਿਰਾਂ ਉੱਤੇ ਕਫ਼ਨ ਬੰਨ੍ਹ ਕੇ ਜੂਝ ਰਹੇ ਸਨ।

(ਨੋਟ: ਸੇਵੇਵਾਲਾ ਕਾਂਡ ਸੰਬੰਧੀ ਰਿਪੋਰਟ ਵਿਸਥਾਰ ਸਹਿਤ ਪਿਛਲੇ ਸਫ਼ਿਆਂ ਵਿਚ ਦਿੱਤੀ ਜਾ ਚੁੱਕੀ ਹੈ।)

ਭਾਈ ਸੁਖਵਿੰਦਰ ਸਿੰਘ ਸੇਵੇਵਾਲਾ ਦੇ ਪਿਤਾ ਅਤੇ ਭਰਾਵਾਂ ਨੂੰ ਪੁਲਿਸ ਘਰੋਂ ਫੜ ਕੇ ਲੈ ਜਾਂਦੀ ਸੀ ਤੇ ਥਾਣਿਆਂ ਵਿਚ ਬੰਦ ਰੱਖਦੀ ਸੀ। ਵੱਡਾ ਭਰਾ ਸ. ਗੁਰਚਰਨ ਸਿੰਘ ਪਹਿਲਾਂ ਫ਼ੌਜ ਵਿਚ ਅਫ਼ਸਰ ਸੀ ਤੇ ਬਿੰਦਰ ਦੇ ਭਗੌੜਾ ਹੋਣ ਸਮੇਂ ਪਿੰਡ ਦਾ ਸਰਪੰਚ ਸੀ। 30 ਜੂਨ 1991 ਨੂੰ ਭਾਈ ਸੁਖਵਿੰਦਰ ਸਿੰਘ ਬਿੰਦਰ ਪਿੰਡ ਭੰਮੀਪੁਰਾ ਤਹਿਸੀਲ ਜਗਰਾਉਂ ਕਿਸੇ ਘਰ ਵਿਚ ਠਹਿਰਿਆ ਹੋਇਆ ਸੀ। ਕਿਸੇ ਨੇ ਪੁਲਿਸ ਨੂੰ ਮੁਖ਼ਬਰੀ ਕਰ ਦਿੱਤੀ, ਜਿਸ 'ਤੇ ਪੰਜਾਬ ਪੁਲਿਸ ਨੇ ਗ੍ਰਿਫ਼ਤਾਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਭਾਈ ਸੁਖਵਿੰਦਰ ਸਿੰਘ ਨੇ ਸਾਇਆਨਾਈਡ ਖਾ ਕੇ ਸ਼ਹੀਦੀ ਪ੍ਰਾਪਤ ਕਰ ਲਈ, ਪਰ ਪੁਲਿਸ ਵੱਲੋਂ ਸ਼ਹੀਦ ਸਰੀਰ ਨੂੰ ਗੋਲੀਆਂ ਮਾਰ ਕੇ ਮੁਕਾਬਲੇ ਦੀ ਕਹਾਣੀ ਘੜੀ ਗਈ ਸੀ।

ਉਸ ਸਮੇਂ ਵੱਡਾ ਭਾਈ ਸਵਰਨਜੀਤ ਸਿੰਘ ਜੈਤੋ ਥਾਣੇ ਦੀ ਪੁਲਿਸ ਦੀ ਹਿਰਾਸਤ ਵਿਚ ਸੀ, ਉਸ ਨੂੰ ਅਤੇ ਪਿੰਡ ਦੇ ਭੋਲਾ ਸਿੰਘ ਨੂੰ ਪੁਲਿਸ ਵੱਲੋਂ ਜਗਰਾਉਂ ਲਿਜਾ ਕੇ ਸ਼ਨਾਖ਼ਤ ਕਰਵਾਈ ਗਈ। ਸਵਰਨਜੀਤ ਸਿੰਘ ਨੇ ਡੀ.ਐਸ.ਪੀ. ਹਰਨੇਕ ਸਿਹੁੰ ਨੂੰ ਲਾਸ਼ ਦਾ ਸਸਕਾਰ ਪਿੰਡ ਲਿਜਾ ਕੇ ਕਰਨ ਦੀ ਮੰਗ ਕੀਤੀ ਜੋ ਡੀ.ਐਸ.ਪੀ. ਨੇ ਮੰਨ ਲਈ ਤੇ ਸਵਰਨਜੀਤ ਤੇ ਭੋਲਾ ਸਿੰਘ ਪੁਲਿਸ ਤੋਂ ਭਾਈ ਸੁਖਵਿੰਦਰ ਸਿੰਘ ਦੀ ਸ਼ਹੀਦੀ ਦੇਹ ਪਿੰਡ ਸੇਵੇਵਾਲਾ ਲੈ ਆਏ ਤੇ ਪਿੰਡ ਲਿਆ ਕੇ ਆਪਣੇ ਹੱਥੀਂ ਸਸਕਾਰ ਕੀਤਾ। ਸਸਕਾਰ ਸਮੇਂ ਇਲਾਕੇ ਵਿਚੋਂ ਵੱਡੀ ਗਿਣਤੀ ਵਿਚ ਲੋਕ ਸ਼ਾਮਲ ਹੋਏ ਸਨ।

ਭਾਈ ਸੁਖਵਿੰਦਰ ਸਿੰਘ ਬਿੰਦਰ ਦੀ ਆਤਮਿਕ ਸ਼ਾਂਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠ ਦੇ ਭੋਗ ਘਰ ਵਿਚ ਪਾਏ ਗਏ ਸਨ ਤੇ ਪੁਲਿਸ ਨੇ ਪਿੰਡ ਦੀ ਚੁਫੇਰੇ ਨਾਕਾਬੰਦੀ ਕੀਤੀ ਹੋਈ ਸੀ ਤੇ ਲੋਕਾਂ ਨੂੰ ਭੋਗ 'ਤੇ ਆਉਣ ਤੋਂ ਰੋਕਿਆ ਸੀ। ਫਿਰ ਵੀ ਲੋਕ ਇਕੱਲੇ-ਇਕੱਲੇ ਤੌਰ 'ਤੇ ਕਿਸੇ ਬਹਾਨੇ ਨਾਲ ਭੋਗ ਵਿਚ ਵੱਡੀ ਗਿਣਤੀ ਵਿਚ ਪਹੁੰਚ ਗਏ ਸਨ। ਪਿੰਡ ਦੇ ਲੋਕ ਵੀ ਵੱਡੀ ਗਿਣਤੀ ਵਿਚ ਪਹੁੰਚੇ ਸਨ। ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਅਤੇ ਖ਼ਾਲਿਸਤਾਨ ਨੈਸ਼ਨਲ ਆਰਮੀ ਵੱਲੋਂ ਸ਼ਹੀਦ ਭਾਈ ਸੁਖਵਿੰਦਰ ਸਿੰਘ ਦੀ ਸ਼ਹਾਦਤ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਸੰਦੇਸ਼ ਭੇਜੇ ਗਏ ਸਨ, ਜੋ ਪੰਡਤਾਂ ਦੇ ਮੁੰਡੇ ਦੇ ਹੱਥ ਆਏ ਸਨ ਤੇ ਉਸ ਨੇ ਪੜ੍ਹ ਕੇ ਸੁਣਾਏ ਸਨ। ਪੁਲਿਸ ਵੱਲੋਂ ਉਸ ਨੂੰ ਫੜਨ ਦੀ ਕੋਸ਼ਿਸ਼ ਕੀਤੀ ਪਰ ਪਿੰਡ ਵਾਲਿਆਂ ਵੱਲੋਂ ਸ਼ਰਧਾਂਜਲੀ ਭੇਟ ਕਰਨ ਵਾਲੇ ਪੰਡਤਾਂ ਦੇ ਮੁੰਡੇ ਨੂੰ ਪਿੰਡ ਵਿਚ ਲੁਕਾ ਦਿੱਤਾ ਗਿਆ ਸੀ ਤੇ ਪੁਲਿਸ ਦੇ ਪਿੰਡ ਦੀ ਤਲਾਸ਼ੀ ਕਰਨ 'ਤੇ ਵੀ ਨਹੀਂ ਸੀ ਫੜਿਆ ਜਾਣ ਦਿੱਤਾ।

**ਕਾਂ ਨਾਂ ਦਾ ਖਾੜਕੂ ਗ਼ਲਤ ਹਰਕਤਾਂ ਕਾਰਨ ਸੋਧਿਆ ਗਿਆ— ਕੇ.ਐਲ.ਐਫ਼.**

ਪਿੰਡ ਰਾਊਕੇ ਦਾ ਕਾਂ ਨਾਂ ਦਾ ਇਕ ਵਿਅਕਤੀ ਜੁਝਾਰੂ ਸਿੰਘਾਂ ਵਿਚ ਸ਼ਾਮਲ ਹੋ ਗਿਆ। ਸਿਆਣੇ ਕਹਿੰਦੇ ਹਨ ਕਿ ਪਿੰਡਾਂ ਵਿਚ ਲੋਕ ਨਾਂ ਪੂਰੀ ਨਿਰਖ-ਪਰਖ ਨਾਲ ਹੀ ਰੱਖਦੇ ਹਨ। ਮਾਂ-ਪਿਉ ਦੇ ਰੱਖੇ ਨਾਂ ਦੀ ਲਾਜ ਕੋਈ-ਕੋਈ ਰੱਖਦਾ ਹੈ ਤੇ ਲੋਕਾਂ ਵੱਲੋਂ ਉਪਨਾਮ ਬੰਦੇ ਦੇ ਕੰਮਾਂ, ਕਰਤੱਵਾਂ ਦੇ ਆਧਾਰ 'ਤੇ ਚੰਗੇ-ਮਾੜੇ ਰੱਖੇ ਜਾਂਦੇ ਹਨ ਤੇ ਜਿਸ ਦਾ ਪਿੰਡ ਵਾਲਿਆਂ ਨੇ ਨਾਂ 'ਕਾਂ' ਰੱਖਿਆ ਹੋਵੇ ਤਾਂ ਉਹ ਕੰਮ ਹੰਸਾਂ ਵਾਲੇ ਕਿਥੋਂ ਕਰੇਗਾ ?

ਕਾਂ ਵੀ ਖਾੜਕੂ ਸਿੰਘਾਂ ਵਿਚ ਰਲ ਤਾਂ ਗਿਆ ਪਰ ਆਪਣੇ ਆਪ ਨੂੰ ਜੁਝਾਰੂ ਸਿੰਘਾਂ ਦੇ ਜੀਵਨ ਦੇ ਸੱਚੇ ਵਿਚ ਢਾਲ ਨਾ ਸਕਿਆ। ਹਥਿਆਰ ਉਸ ਦੇ ਹੱਥ ਵਿਚ ਆ ਗਏ, ਜੁਝਾਰੂ ਸਿੰਘਾਂ ਨਾਲ ਰਹਿਣ ਲੱਗਾ, ਸਾਥ ਕੰਮ ਵੀ ਕਰਦਾ ਹੋਵੇਗਾ। ਆਪਣੇ ਨਾਂ ਅਨੁਸਾਰ ਘਟੀਆ ਕੰਮ ਵੀ ਕਰਨ ਲੱਗ ਪਿਆ। ਉਸ ਨੇ ਜੁਝਾਰੂ ਸਿੰਘਾਂ ਦੀ ਠਾਹਰ 'ਤੇ ਧੀਆਂ-ਭੈਣਾਂ ਦੀ ਇੱਜ਼ਤ ਨਾਲ ਖਿਲਵਾੜ ਕਰਨਾ ਸ਼ੁਰੂ ਕਰ ਦਿੱਤਾ। ਇਕ ਰਾਤ ਭਾਈ ਗੁਰਜੰਟ ਸਿੰਘ, ਭਾਈ ਪਰਗਟ ਸਿੰਘ ਫ਼ੌਜੀ, ਡਾ. ਸੁਖਦੇਵ ਸਿੰਘ ਸੁੱਖਾ ਭਾਊ ਆਪਣੀ ਠਾਹਰ 'ਤੇ ਗਏ ਤਾਂ ਕਿਹਾ ਕਿ ਅਸੀਂ ਪ੍ਰਸ਼ਾਦਾ ਛਕਣਾ ਹੈ। ਤਾਂ ਇਕ ਨੌਜਵਾਨ ਬੀਬੀ ਆ ਕੇ ਕਹਿਣ ਲੱਗੀ, "ਇਕ ਪਾਸੇ ਤਾਂ ਤੁਸੀਂ ਭੈਣ ਕਹਿੰਦੇ ਹੋ ਤੇ ਦੂਜੇ ਪਾਸੇ ਸਾਡੀ ਇੱਜ਼ਤ ਲੁੱਟਦੇ ਹੋ। ਕੀ ਇਸ ਨੂੰ ਤੁਸੀਂ ਖ਼ਾਲਿਸਤਾਨ ਕਹਿੰਦੇ ਹੋ ?"

ਭਾਈ ਗੁਰਜੰਟ ਸਿੰਘ ਨੇ ਕਿਹਾ, "ਭੈਣ, ਇਹ ਤੂੰ ਕੀ ਕਹਿ ਰਹੀ ਹੈਂ ?"

ਉਹ ਰੋ ਕੇ ਕਹਿੰਦੀ, "ਮੈਂ ਸੱਚ ਕਹਿੰਦੀ ਹਾਂ, ਜੋ ਤੁਹਾਡੇ ਨਾਲ ਉਸ ਦਿਨ ਇਸ ਸ਼ਕਲ ਦਾ ਬੰਦਾ ਆਇਆ ਸੀ, ਉਹ ਰਾਤ ਨੂੰ ਆ ਕੇ ਹਥਿਆਰਾਂ ਦੇ ਜ਼ੋਰ ਨਾਲ ਸਾਰੇ ਪਰਿਵਾਰ ਨੂੰ ਮਾਰਨ ਦੀ ਧਮਕੀ ਦੇ ਕੇ ਸਾਡੀ ਇੱਜ਼ਤ ਲੁੱਟਦਾ ਹੈ।"

ਭਾਈ ਗੁਰਜੰਟ ਸਿੰਘ ਕਹਿੰਦਾ, "ਭੈਣ, ਉਸ ਕਮੀਨੇ ਨੂੰ ਸੋਧ ਕੇ ਰੋਟੀ ਫਿਰ ਹੀ ਖਾਵਾਂਗੇ।"

ਭਾਈ ਗੁਰਜੰਟ ਸਿੰਘ, ਭਾਈ ਪਰਗਟ ਸਿੰਘ ਫ਼ੌਜੀ, ਡਾ. ਸੁਖਦੇਵ ਸਿੰਘ ਦੇ ਨਾਲ ਕਾਂ ਦੀ ਭਾਲ ਵਿਚ ਤੁਰ ਪਿਆ। ਰਾਤ ਠਾਹਰਾਂ 'ਤੇ ਉਸ ਨੂੰ ਲੱਭਦੇ ਰਹੇ ਤੇ ਇਕ ਠਾਹਰ 'ਤੇ ਕਾਂ ਮਿਲ ਪਿਆ। ਭਾਈ ਗੁਰਜੰਟ ਸਿੰਘ ਨੇ ਉਸ ਨੂੰ ਉਠਾ ਕੇ ਨਾਲ ਤੋਰ ਲਿਆ ਤੇ ਉਸ ਢਾਣੀ 'ਤੇ ਲੈ ਆਏ, ਜਿਥੇ ਉਹ ਕਮੀਨੀਆਂ ਹਰਕਤਾਂ ਕਰਦਾ ਸੀ। ਸਿੰਘਾਂ ਨੇ ਉਸ ਦੀਆਂ ਬਾਹਵਾਂ ਨੂੜ ਲਈਆਂ ਤੇ ਡਾਂਗ ਵਰ੍ਹਾਉਣੀ ਸ਼ੁਰੂ ਕੀਤੀ ਤਾਂ ਉਹ ਵਾਸਤੇ ਪਾਉਣ ਲੱਗਾ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ, ਭਾਈ ਪਰਗਟ ਸਿੰਘ ਫ਼ੌਜੀ ਤੇ ਡਾ. ਸੁਖਦੇਵ ਸਿੰਘ ਨੇ ਕਾਂ ਨੂੰ ਉਹੀ ਸਜ਼ਾ ਦਿੱਤੀ ਜਿਸ ਦਾ ਉਹ ਹੱਕਦਾਰ ਸੀ। ਕਾਂ ਨੂੰ ਮਾਰ ਕੇ ਉਸ ਦੀ ਲਾਸ਼ ਖੇਤਾਂ ਵਿਚ ਸੁੱਟ ਦਿੱਤੀ ਤੇ ਕਿਸੇ ਰਾਹੀਂ ਪੁਲਿਸ ਨੂੰ ਸੁਨੇਹਾ ਭੇਜ ਦਿੱਤਾ ਕਿ ਸਰਕਾਰ ਨੇ ਕਾਂ ਦੇ ਸਿਰ 'ਤੇ ਇਨਾਮ ਰੱਖਿਆ ਹੋਇਆ ਹੈ, ਇਸ ਦਾ ਮੁਕਾਬਲਾ ਬਣਾ ਕੇ ਸਰਕਾਰ ਤੋਂ ਇਨਾਮ ਹਾਸਲ ਕਰ ਲਵੋ। ਫਿਰ ਵੀ ਤੁਸੀਂ ਸਾਡੇ ਭਰਾ ਹੋ।

ਪੁਲਿਸ ਵੱਲੋਂ ਉਸ ਨੂੰ ਮੁਕਾਬਲੇ ਵਿਚ ਮਾਰਿਆ ਕਿਹਾ ਗਿਆ ਸੀ ਤੇ ਉਸ ਦੇ ਨਾਂ ਨਾਲ ਕਈ ਖਾੜਕੂ ਕਾਰਵਾਈਆਂ ਨੂੰ ਜੋੜਿਆ ਗਿਆ ਸੀ। ਉਸ ਦੇ ਸਾਥੀ ਹਨੇਰੇ ਦਾ ਲਾਭ ਉਠਾ ਕੇ ਭੱਜ ਜਾਣ ਦੀ ਖ਼ਬਰ ਵੀ ਅਖ਼ਬਾਰਾਂ ਵਿਚ ਲੱਗੀ ਸੀ ਪਰ ਅਖ਼ਬਾਰਾਂ ਵਿਚ ਉਸ ਦੇ ਭੋਗ ਦਾ ਇਸ਼ਤਿਹਾਰ ਨਹੀਂ ਸੀ ਭੇਜਿਆ ਗਿਆ।

ਜੁਝਾਰੂ ਸਿੰਘਾਂ ਦੇ ਭੇਸ ਵਿਚ ਗ਼ਲਤ ਹਰਕਤਾਂ ਕਰਨ ਵਾਲਿਆਂ ਨੂੰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਇਸ ਤਰ੍ਹਾਂ ਨਿੱਬੜਦਾ ਸੀ।

●

# ਅਖ਼ਬਾਰਾਂ ਦੀਆਂ ਸੁਰਖ਼ੀਆਂ ਜੋ ਇਤਿਹਾਸ ਦੇ ਪੰਨੇ ਬਣ ਗਈਆਂ

29 ਜੁਲਾਈ 1992 ਦੀ ਪਈ ਰਾਤ ਭੈੜੀ
ਜੀਹਨੇ ਪੈਂਦਿਆਂ ਕਹਿਰ ਗੁਜ਼ਾਰਿਆ ਏ।
ਕੌਮੀ ਯੋਧਾ ਗੁਰਜੰਟ ਸਿੰਘ ਬੁੱਧਸਿੰਘਵਾਲਾ ਸ਼ਹੀਦ ਕਰ ਕੇ
ਸਿੱਖ ਕੌਮ ਦੇ ਸੀਨੇ 'ਚ ਖੰਜਰ ਮਾਰਿਆ ਏ।

29 ਜੁਲਾਈ 1992 ਦਾ ਦਿਨ ਤਾਂ ਸਿੱਖ ਕੌਮ ਵਾਸਤੇ ਆਮ ਦੀ ਤਰ੍ਹਾਂ ਲੰਘ ਗਿਆ, ਦਿਨ ਛਿਪ ਗਿਆ। ਇਸ ਦੀ ਅਭਾਗੀ ਰਾਤ ਹਨੇਰਾ ਪਸਾਰ ਗਈ। ਦੁਨੀਆਂਦਾਰ ਦੇਸ ਦੇ ਲੋਕ ਰੋਟੀ-ਪਾਣੀ ਖਾ-ਪੀ ਕੇ ਮੰਜਿਆਂ-ਬਿਸਤਰਿਆਂ 'ਤੇ ਆਰਾਮ ਕਰਨ ਲਈ ਲੇਟ ਰਹੇ ਸਨ। ਪੰਜਾਬ ਦੇ ਲੁਧਿਆਣੇ ਸ਼ਹਿਰ ਵਿਚ ਰਾਤ ਵੇਲੇ ਵੀ ਆਮ ਦੀ ਤਰ੍ਹਾਂ ਹੀ ਚਹਿਲ-ਪਹਿਲ ਰਹਿੰਦੀ ਹੈ। ਮਾਡਲ ਟਾਊਨ ਏਰੀਏ ਵਿਚ ਵਾਤਾਵਰਣ ਰਾਤ ਵੇਲੇ ਕੁਝ ਸ਼ਾਂਤ ਹੋ ਜਾਂਦਾ ਹੈ। ਪੰਜਾਬ ਪੁਲਿਸ ਨੂੰ ਉਸ ਦੇ ਮੁਖ਼ਬਰਾਂ ਨੇ ਤੇ ਕਾਲੀਆਂ ਬਿੱਲੀਆਂ ਨੇ ਪਹਿਲਾਂ ਤੋਂ ਏਨੀ ਕੁ ਸੂਹ ਦਿੱਤੀ ਹੋਈ ਕਿ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਮੁਖੀ ਖਾੜਕੂ ਜਰਨੈਲ ਗੁਰਜੰਟ ਸਿੰਘ ਬੁੱਧਸਿੰਘਵਾਲਾ ਜੋ ਹਿੰਦ ਸਰਕਾਰ ਨੂੰ ਚੋਟੀ ਦੇ ਸਿੱਖ ਖਾੜਕੂਆਂ ਵਿਚ ਲੋੜੀਂਦਾ ਹੈ, ਉਹ ਲੁਧਿਆਣੇ ਵਿਚ ਹੀ ਛੁਪਿਆ ਹੋਇਆ ਹੈ। ਪੰਜਾਬ ਸਰਕਾਰ ਵੱਲੋਂ ਉਸ ਦੀ ਭਾਲ ਵਿਚ ਪੈਸਾ ਪਾਣੀ ਦੀ ਤਰ੍ਹਾਂ ਵਹਾਇਆ ਜਾ ਰਿਹਾ ਸੀ। ਖਾੜਕੂ ਸਿੰਘ ਪੁਲਿਸ ਦੀ ਲੁਧਿਆਣਾ ਸ਼ਹਿਰ ਦੀਆਂ ਸਰਗਰਮੀਆਂ ਦਾ ਨੋਟਿਸ ਲੈ ਰਹੇ ਸਨ। ਉਹਨਾਂ ਨੂੰ ਇਸ ਗੱਲ ਦੀ ਚਿੰਤਾ ਨਹੀਂ ਸੀ ਕਿ ਲੁਧਿਆਣਾ ਜਿਹੇ ਖ਼ਤਰਨਾਕ ਸ਼ਹਿਰ ਵਿਚੋਂ ਖਾੜਕੂ ਜਰਨੈਲ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਕੱਢ ਕੇ ਸੁਰੱਖਿਅਤ ਟਿਕਾਣੇ 'ਤੇ ਪਹੁੰਚਾਇਆ ਜਾਵੇ। ਮਾਝੇ ਦੇ ਖਾੜਕੂ ਸਿੰਘਾਂ ਭਾਈ ਰੇਸ਼ਮ ਸਿੰਘ ਥਾਂਦੇ, ਭਾਈ ਤਸਵੀਰ ਸਿੰਘ ਝੰਡੇਰ, ਭਾਈ ਨਵਰੂਪ ਸਿੰਘ ਛੋਟੀਆਂ, ਭਾਈ ਨਵਨੀਤ ਸਿੰਘ ਕਾਦੀਆਂ, ਪੰਜਾਬ ਦੇ ਮੁੱਖ ਮੰਤਰੀ ਬੇਅੰਤ ਸਿਹੁੰ ਤੇ ਪੰਜਾਬ ਪੁਲਿਸ ਦੇ ਮੁਖੀ ਕੇ.ਪੀ.ਐਸ. ਗਿੱਲ ਵੱਲੋਂ ਸਿੱਖ ਸੰਘਰਸ਼ ਨੂੰ ਕੁਚਲਣ ਲਈ ਝੂਠੇ ਪੁਲਿਸ ਮੁਕਾਬਲਿਆਂ ਰਾਹੀਂ ਸਿੱਖ

ਜਵਾਨੀ ਦੀ ਕੀਤੀ ਜਾ ਰਹੀ ਨਸਲਕੁਸ਼ੀ ਤੋਂ ਬਹੁਤ ਚਿੰਤਤ ਸਨ। ਉਹਨਾਂ ਦਾ ਵਿਚਾਰ ਅਜਿਹੇ ਸਮੇਂ ਸਿੱਖ ਸੰਘਰਸ਼ ਨੂੰ ਕੁਝ ਸਮੇਂ ਲਈ ਲੜਾਈ ਲੰਬੀ ਕਰਨ ਤੇ ਨਵੇਂ ਪੈਂਤੜੇ ਅਖ਼ਤਿਆਰ ਕਰਨ ਦੇ ਹੱਕ ਵਿਚ ਸੀ। ਉਹਨਾਂ ਮੀਟਿੰਗਾਂ ਵਿਚ ਫ਼ੈਸਲਾ ਲਿਆ ਕਿ ਕੁਝ ਸਮੇਂ ਲਈ ਆਪਣੀਆਂ ਖਾੜਕੂ ਸਰਗਰਮੀਆਂ ਨੂੰ 18ਵੀਂ ਸਦੀ ਦੀ ਰਣਨੀਤੀ ਤਹਿਤ ਰੋਕਿਆ ਜਾਵੇ ਤੇ ਇਸ ਸਮੇਂ ਆਪਣੀ ਤਾਕਤ ਵਧਾਉਣ ਲਈ ਵਰਤਿਆ ਜਾਵੇ। ਖਾੜਕੂ ਸਿੰਘਾਂ ਨੇ ਮੀਟਿੰਗ ਵਿਚ ਫ਼ੈਸਲਾ ਲਿਆ ਕਿ ਭਾਈ ਨਵਨੀਤ ਸਿੰਘ ਕਾਦੀਆਂ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਮਿਲ ਕੇ ਲੁਧਿਆਣਾ ਤੋਂ ਕਿਸੇ ਹੋਰ ਸੁਰੱਖਿਅਤ ਥਾਂ 'ਤੇ ਲੈ ਜਾਣ। ਇਸ ਵਿਚ ਹੀ ਸਿੱਖ ਕੌਮ ਤੇ ਸਿੱਖ ਸੰਘਰਸ਼ ਦੇ ਬੇਹਤਰੀ ਹੋਵੇਗੀ। ਸਿੰਘ ਜਾਣਦੇ ਸਨ ਕਿ ਜਥੇਦਾਰ ਭਾਈ ਨਵਨੀਤ ਸਿੰਘ ਦਾ ਆਖਿਆ ਨਹੀਂ ਮੋੜਦੇ।

ਭਾਈ ਨਵਨੀਤ ਸਿੰਘ ਜੁਲਾਈ 1992 ਦੇ ਅਖ਼ੀਰਲੇ ਹਫ਼ਤੇ ਲੁਧਿਆਣਾ ਪਹੁੰਚ ਕੇ ਜਥੇਦਾਰ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਮਿਲੇ ਤੇ ਉਥੋਂ ਹਰ ਹਾਲਤ ਵਿਚ ਲੁਧਿਆਣੇ ਦਾ ਇਲਾਕਾ ਛੱਡ ਕੇ ਜਾਣ ਦਾ ਸਿੰਘਾਂ ਦਾ ਫ਼ੈਸਲਾ ਦੱਸਿਆ। ਜਥੇਦਾਰ ਗੁਰਜੰਟ ਸਿੰਘ ਨੇ ਕਿਹਾ, "ਨਵਨੀਤ ਸਿੰਘ, ਠੀਕ ਹੈ, ਮੈਂ ਸਿੰਘਾਂ ਦਾ ਹੁਕਮ ਮੰਨਦਾ ਹਾਂ। ਕੁਝ ਦਿਨ ਰੁਕ ਜਾ, ਦੁਸ਼ਮਣ ਦੇ ਉੱਤੇ ਹੱਥ ਕਰ ਕੇ ਫਿਰ ਜਿਥੇ ਕਹੇਂਗਾ ਉਥੇ ਹੀ ਚਲਾ ਜਾਵਾਂਗਾ।"

ਭਾਈ ਬੁੱਧਸਿੰਘਵਾਲਾ ਨੇ ਨਵਨੀਤ ਸਿੰਘ ਨੂੰ ਲੁਧਿਆਣਾ ਛੱਡਣ ਦਾ ਭਰੋਸਾ ਦੇ ਕੇ ਤੋਰ ਦਿੱਤਾ। ਭਾਈ ਬੁੱਧਸਿੰਘਵਾਲਾ ਲੁਧਿਆਣਾ ਛੱਡਣ ਤੋਂ ਪਹਿਲਾਂ ਕੋਈ ਅਜਿਹਾ ਖਾੜਕੂ ਐਕਸ਼ਨ ਕਰਨਾ ਚਾਹੁੰਦੇ ਸਨ ਜਿਸ ਨਾਲ ਪੰਜਾਬ ਸਰਕਾਰ ਤੇ ਹਿੰਦ ਹਕੂਮਤ ਦੀਆਂ ਕੰਧਾਂ ਕੰਬ ਜਾਣ।

ਦੂਜੇ ਪਾਸੇ ਪੰਜਾਬ ਸਰਕਾਰ ਦੀਆਂ ਸੁਰੱਖਿਆ ਫ਼ੋਰਸਾਂ ਨੇ ਭਾਈ ਬੁੱਧਸਿੰਘਵਾਲਾ ਨੂੰ ਗ੍ਰਿਫ਼ਤਾਰ ਕਰਨ ਲਈ ਲੁਧਿਆਣਾ ਸ਼ਹਿਰ ਵਿਚ ਚੱਪੇ-ਚੱਪੇ 'ਤੇ ਆਪਣੇ ਸੂਹੀਆਂ ਦਾ ਜਾਲ ਵਿਛਾ ਦਿੱਤਾ ਸੀ। ਹਿੰਦ ਹਕੂਮਤ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਖਾੜਕੂ ਸਫ਼ਾਂ ਵਿਚ ਮੋਹਰਲੀ ਕਤਾਰ ਦਾ ਖਾੜਕੂ ਜਰਨੈਲ ਮੰਨਦੀ ਸੀ। ਪੁਲਿਸ ਅਫ਼ਸਰ ਅਤੇ ਖ਼ੁਫ਼ੀਆ ਏਜੰਸੀਆਂ ਦਾ ਮੰਨਣਾ ਹੈ ਕਿ ਭਾਈ ਬੁੱਧਸਿੰਘਵਾਲਾ ਬਹੁਤ ਹੀ ਸੰਜੀਦਾ, ਹੁਸ਼ਿਆਰ ਤੇ ਤੇਜ਼ ਦਿਮਾਗ਼ ਜਰਨੈਲ ਸੀ ਤੇ ਉਹ ਪੱਤਰਕਾਰਾਂ, ਜੋੜ ਮੇਲਿਆਂ ਦੀਆਂ ਕਾਨਫ਼ਰੰਸਾਂ, ਇਕੱਠਾਂ ਤੋਂ ਦੂਰ ਰਹਿਣ ਵਾਲਾ ਤੇ ਆਪਣੇ ਆਪ ਨੂੰ ਛੁਪਾ ਕੇ ਰੱਖਣ ਵਾਲਾ ਖਾੜਕੂ ਜਰਨੈਲ ਸੀ। ਉਸ ਦੇ ਸਾਥੀ ਆਪਸੀ ਗੱਲਬਾਤ ਵਿਚ ਉਸ ਦਾ ਜ਼ਿਕਰ 'ਜਥੇਦਾਰ ਭੋਲਾ' ਦੇ ਨਾਂ ਨਾਲ ਕਰਦੇ ਸਨ ਤੇ ਉਹ ਐਕਸ਼ਨਾਂ ਵਿਚ ਇਕ

ਸਿਪਾਹੀ ਵਾਂਗ ਸਾਥੀ ਸਿੰਘਾਂ ਨਾਲ ਸ਼ਾਮਲ ਹੁੰਦਾ ਸੀ। ਖ਼ਤਰਨਾਕ ਪਰਿਸਥਿਤੀਆਂ ਵਿਚੋਂ ਉਹ ਪਹਿਲਾਂ ਆਪਣੇ ਸਾਥੀਆਂ ਨੂੰ ਕੱਢਦਾ ਸੀ ਤੇ ਆਪ ਬਾਅਦ ਵਿਚ ਨਿਕਲਦਾ ਸੀ। ਇਹੋ ਕਾਰਨ ਸੀ ਕਿ ਵੱਡੇ-ਵੱਡੇ ਪੜ੍ਹੇ-ਲਿਖੇ ਇੰਜੀਨੀਅਰ, ਪ੍ਰੋਫ਼ੈਸਰ, ਡਾਕਟਰ, ਫ਼ੌਜੀ ਅਤੇ ਟਰੇਂਡ ਗੱਭਰੂ ਉਸ ਦੀ ਅਗਵਾਈ ਹੇਠਾਂ ਸੰਘਰਸ਼ ਲੜਨ ਵਿਚ ਮਾਣ ਮਹਿਸੂਸ ਕਰਦੇ ਸਨ।

ਪੰਜਾਬ ਪੁਲਿਸ ਦੇ ਸੂਤਰਾਂ ਅਨੁਸਾਰ ਸਰਕਾਰ ਨੂੰ ਪੂਰਾ ਯਕੀਨ ਹੋ ਗਿਆ ਸੀ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਪੰਜਾਬ ਵਿਚ ਹੀ ਹੈ ਤੇ ਖ਼ਾਸ ਕਰਕੇ ਲੁਧਿਆਣਾ ਵਿਚ ਹੀ ਕਿਤੇ ਛੁਪਿਆ ਹੋਇਆ ਹੈ। ਆਪਣੀ ਯੋਜਨਾ ਨੂੰ ਸਿਰੇ ਚੜ੍ਹਾਉਣ ਲਈ ਲਗਭਗ 50 ਇੰਸਪੈਕਟਰ ਰੈਂਕ ਦੇ ਪੁਲਿਸ ਅਧਿਕਾਰੀਆਂ ਨੂੰ ਬਲੈਕ ਕੈਟ ਬਣਾਇਆ ਗਿਆ। ਉਹਨਾਂ ਨੂੰ ਅੱਗੇ ਏਨੀ ਖੁੱਲ੍ਹ ਦਿੱਤੀ ਗਈ ਕਿ ਉਹ ਲੁਧਿਆਣਾ ਸ਼ਹਿਰ ਦੇ ਸੰਭਾਵੀ ਖਾੜਕੂਆਂ ਤੇ ਸਿੱਖ ਸੰਘਰਸ਼ ਦੇ ਹਮਦਰਦਾਂ ਦੇ ਘਰਾਂ ਵਿਚ ਇਕ-ਇਕ ਮੁਫ਼ਤ ਦਾ ਨੌਕਰ ਵੀ ਛੱਡ ਦੇਣ, ਜਿਸ ਨੂੰ ਮੂੰਹੋਂ ਮੰਗੀ ਤਨਖ਼ਾਹ ਦਿੱਤੀ ਜਾਵੇ ਤੇ ਮਿਸ਼ਨ ਦੀ ਪ੍ਰਾਪਤੀ ਤੋਂ ਬਾਅਦ ਵਿਸ਼ੇਸ਼ ਇਨਾਮ-ਸਨਮਾਨ ਤੇ ਜ਼ਿੰਦਗੀ ਦੀਆਂ ਸੁਖ-ਸਹੂਲਤਾਂ ਦੇ ਵਾਅਦੇ ਵੀ ਕੀਤੇ ਗਏ। ਇਹਨਾਂ ਵਿਅਕਤੀਆਂ ਪਾਸ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀਆਂ ਫ਼ੋਟੋਆਂ ਦਿੱਤੀਆਂ ਗਈਆਂ ਅਤੇ ਇਹਨਾਂ ਨੂੰ ਹਦਾਇਤਾਂ ਦਿੱਤੀਆਂ ਗਈ ਕਿ ਉਹ ਇਸ ਫ਼ੋਟੋ ਵਾਲੇ ਵਿਅਕਤੀ ਦੀ ਜਦੋਂ ਵੀ ਸੂਹ ਮਿਲੇ, ਮਿਥੇ ਹੋਏ ਕੇਂਦਰ ਦੇ ਸੂਚਨਾ ਦੇਣ ਤੇ ਉਸ 'ਤੇ ਨਿਗਾਹ ਰੱਖਣ। ਇਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਇਕ ਪੁਲਿਸ ਅਧਿਕਾਰੀ, ਜਿਸ ਨੇ ਆਪਣਾ ਨਾਂ ਗੁਪਤ ਰੱਖਣਾ ਚਾਹਿਆ, ਨੇ ਸਰਕਾਰ ਦਾ ਕਰੋੜ ਤੋਂ ਵੱਧ ਰੁਪਿਆ ਪਾਣੀ ਵਾਂਗ ਵਹਾ ਦਿੱਤਾ। ਇਹ ਬਲੈਕ ਕੈਟ ਸੂਹੀਏ ਤੇ ਇਹਨਾਂ ਦੇ ਸਹਿਯੋਗੀ ਲੁਧਿਆਣੇ ਸ਼ਹਿਰ ਦੇ ਹਰ ਗਲੀ-ਮੁਹੱਲੇ ਵਿਚ ਪੂਰੀ ਚੌਕਸੀ ਨਾਲ ਘਰ-ਘਰ ਗੁਪਤ ਰੂਪ ਵਿਚ ਰਹਿ ਕੇ ਆਪਣਾ ਕੰਮ ਕਰਦੇ ਰਹੇ। ਪੰਜਾਬ ਪੁਲਿਸ ਦਾ ਮੁਖੀ ਕੇ.ਪੀ.ਐਸ. ਗਿੱਲ ਅਤੇ ਮੁੱਖ ਮੰਤਰੀ ਪੰਜਾਬ ਬੇਅੰਤ ਸਿਹੁੰ ਨੇ ਕਈ ਵਾਰ ਬਿਆਨ ਦਿੱਤੇ ਸਨ ਕਿ ਸਤੰਬਰ 1992 ਤਕ ਅਸੀਂ ਪੰਜਾਬ ਦਾ ਖਾੜਕੂਵਾਦ ਖ਼ਤਮ ਕਰ ਦੇਵਾਂਗੇ। ਉਹਨਾਂ ਦਾ ਕਹਿਣਾ ਸੀ ਕਿ ਅਸੀਂ ਬਹੁਤ ਨੇੜੇ ਪਹੁੰਚ ਗਏ ਹਾਂ। ਉਸ ਸਮੇਂ ਤਕ ਸਰਕਾਰ ਨੂੰ 75% ਪਤਾ ਲੱਗ ਚੁੱਕਾ ਸੀ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਲੁਧਿਆਣਾ ਸ਼ਹਿਰ ਵਿਚ ਹੀ ਹੈ। ਪਰੰਤੂ ਸਰਕਾਰ ਆਪਣੀ ਕਾਰਵਾਈ ਪੱਕੇ ਪੈਰੀਂ ਕਰਨਾ ਚਾਹੁੰਦੀ ਸੀ। ਆਖ਼ਰ 29 ਜੁਲਾਈ 1992 ਨੂੰ ਬਲੈਕ ਕੈਟ ਸੂਹੀਆਂ ਨੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸੂਹ ਲਾਈ ਸੀ ਤੇ ਸਿੱਧਾ ਡੀ.ਜੀ.ਆਈ. ਨਾਲ ਸੰਪਰਕ ਕੀਤਾ।

ਪੱਕੀ ਤੇ ਭਰੋਸੇਯੋਗ ਸੂਚਨਾ ਮਿਲਣ 'ਤੇ ਲੁਧਿਆਣਾ ਦੇ ਇਕ ਉੱਚ ਪੁਲਿਸ ਅਧਿਕਾਰੀ ਨੂੰ ਵਾਇਰਲੈੱਸ 'ਤੇ ਕਿਹਾ ਗਿਆ ਕਿ ਫਲਾਣੀ ਜਗ੍ਹਾ 'ਤੇ ਇਕ ਕੱਟੜ ਖਾੜਕੂ ਛੁਪਿਆ ਹੋਇਆ ਹੈ, ਉਸ ਨੂੰ ਜ਼ਿੰਦਾ ਫੜਨ ਦੀ ਕੋਸ਼ਿਸ਼ ਕਰੋ।

ਉਹ ਪੁਲਿਸ ਅਧਿਕਾਰੀ ਆਪਣੀ ਪੂਰੀ ਫ਼ੋਰਸ ਲੈ ਕੇ ਮਿਥੇ ਟਿਕਾਣੇ 'ਤੇ ਗਿਆ ਤੇ ਉਸ ਮਕਾਨ ਨੂੰ ਘੇਰ ਲਿਆ ਗਿਆ, ਜਿਥੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਠਹਿਰਿਆ ਹੋਇਆ ਸੀ। ਇਥੋਂ ਤਕ ਕਿ ਪੁਲਿਸ ਅਧਿਕਾਰੀ ਨੂੰ ਵੀ ਇਹ ਨਹੀਂ ਸੀ ਪਤਾ ਕਿ ਅਸੀਂ ਜਿਸ ਖਾੜਕੂ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਇਹ ਕੌਣ ਹੈ। ਸੂਤਰਾਂ ਅਨੁਸਾਰ ਜੇ ਉਸ ਅਧਿਕਾਰੀ ਨੂੰ ਇਹ ਦੱਸਿਆ ਜਾਂਦਾ ਕਿ ਖਾੜਕੂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਹੈ ਤਾਂ ਪੁਲਿਸ ਪਾਰਟੀ ਦੇ ਜਵਾਨਾਂ ਦੇ ਮਨਾਂ 'ਤੇ ਕਈ ਤਰ੍ਹਾਂ ਦਾ ਅਸਰ ਪੈਣਾ ਸੀ ਕਿਉਂਕਿ ਉਸ ਅਧਿਕਾਰੀ ਨਾਲ ਘੇਰਾ ਪਾਉਣ ਲਈ ਸ਼ਾਇਦ ਕੋਈ ਹੋਰ ਅਧਿਕਾਰੀ ਇਸ ਲਈ ਨਾ ਹੁੰਦਾ। ਇਸ ਪਿੱਛੇ ਦੋ ਹੀ ਗੱਲਾਂ ਸਨ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਪੁਲਿਸ ਹਲਕਿਆਂ ਵਿਚ ਦਹਿਸ਼ਤ ਸੀ ਅਤੇ ਕੁਝ ਅਧਿਕਾਰੀਆਂ ਵਿਚ ਉਸ ਦੇ ਸਾਊਪੁਣੇ, ਸਿਆਣਪ, ਜਾਂਬਾਜ਼ੀ ਤੇ ਸੂਰਮਗਤੀ ਕਰਕੇ ਹਮਦਰਦੀ ਵੀ ਸੀ।

ਮਕਾਨ ਨੂੰ ਘੇਰਾ ਪੈ ਜਾਣ 'ਤੇ ਜਦੋਂ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਪਤਾ ਲੱਗਿਆ ਤਾਂ ਉਹ ਮਕਾਨ ਦੀ ਛੱਤ 'ਤੇ ਚੜ੍ਹ ਗਿਆ ਤੇ ਉਸ ਨੇ ਹਨੇਰੇ ਵਿਚ ਹੀ ਚਾਰੇ ਪਾਸੇ ਪੁਲਿਸ ਦਾ ਘੇਰਾ ਵੇਖਿਆ ਤੇ ਆਸ-ਪਾਸ ਘੁਸਰ-ਮੁਸਰ ਹੁੰਦੀ ਸੁਣੀ। ਇਸ ਸਮੇਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਮਕਾਨ ਦੇ ਪਿਛਲੇ ਪਾਸੇ ਲਮਕ ਕੇ ਹਨੇਰੇ ਵਿਚ ਚੁੱਪ-ਚਾਪ ਨਿਕਲਣ ਦਾ ਯਤਨ ਕੀਤਾ। ਅਤਿ ਭਰੋਸੇਯੋਗ ਸੂਤਰਾਂ ਅਨੁਸਾਰ ਪੁਲਿਸ ਖਾੜਕੂ ਨੂੰ ਜ਼ਿੰਦਾ ਫੜਨਾ ਚਾਹੁੰਦੀ ਸੀ, ਇਸੇ ਲਈ ਪੁਲਿਸ ਨੇ ਅੱਗੋਂ ਜਲਦੀ ਫ਼ਾਇਰ ਨਾ ਕੀਤਾ, ਸਗੋਂ ਖਾੜਕੂ ਨੂੰ ਹੱਥ ਖੜੇ ਕਰਨ ਲਈ ਵੰਗਾਰਿਆ, ਪਰੰਤੂ ਅੱਗੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਨੇੜੇ ਪਏ ਇੱਟਾਂ ਦੇ ਢੇਰ ਤੋਂ ਕੁਝ ਇੱਟਾਂ ਪੁਲਿਸ ਵੱਲ ਚਲਾਈਆਂ ਤੇ ਗਾਲ੍ਹਾਂ ਕੱਢੀਆਂ। ਸੂਤਰਾਂ ਅਨੁਸਾਰ ਪੁਲਿਸ ਨੇ ਫਿਰ ਵੀ ਫ਼ਾਇਰ ਨਹੀਂ ਕੀਤਾ ਪਰੰਤੂ ਜਦੋਂ ਅੱਧੀ ਇੱਟ ਦਾ ਰੋੜਾ ਮੌਕੇ 'ਤੇ ਅਗਵਾਈ ਕਰ ਰਹੇ ਮੁੱਖ ਪੁਲਿਸ ਅਧਿਕਾਰੀ ਦੀ ਬਾਂਹ 'ਤੇ ਵੱਜਾ ਤਾਂ ਉਸ ਦਾ ਪਸਤੌਲ ਹੱਥ ਵਿਚੋਂ ਡਿੱਗ ਪਿਆ। ਇਸ ਤਰ੍ਹਾਂ ਵਾਪਰਨ 'ਤੇ ਘਟਨਾ ਸਥਾਨ 'ਤੇ ਇਕ ਪੁਲਿਸ ਅਧਿਕਾਰੀ ਨੇ ਖਾੜਕੂ ਵੱਲ ਬਰੱਸਟ ਮਾਰਿਆ, ਜਿਸ ਦੇ ਨਤੀਜੇ ਵਜੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਛਾਤੀ ਵਿਚ ਗੋਲੀਆਂ ਲੱਗਣ ਨਾਲ ਮੌਕੇ 'ਤੇ

ਹੀ ਸ਼ਹੀਦ ਹੋ ਗਿਆ ਤਾਂ ਪੁਲਿਸ ਅਧਿਕਾਰੀ ਨੇ ਪੰਜਾਬ ਪੁਲਿਸ ਦੇ ਮੁਖੀ ਨੂੰ ਵਾਇਰਲੈੱਸ 'ਤੇ ਸੂਚਨਾ ਦਿੱਤੀ ਕਿ ਅਸੀਂ ਆਪਣੇ ਅਪਰੇਸ਼ਨ ਦੌਰਾਨ ਖਾੜਕੂ ਨੂੰ ਜ਼ਿੰਦਾ ਫੜਨ ਦੀ ਪੂਰੀ ਵਾਹ ਲਾਈ ਪਰੰਤੂ ਉਸ ਨੇ ਪੁਲਿਸ ਅਧਿਕਾਰੀ ਉੱਤੇ ਹਮਲਾ ਕਰ ਦਿੱਤਾ ਤੇ ਬਚ ਨਿਕਲਣ ਦੀ ਕੋਸ਼ਿਸ਼ ਕਰਦਾ ਸੁਰੱਖਿਆ ਬਲਾਂ ਵੱਲੋਂ ਚਲਾਈਆਂ ਗੋਲੀਆਂ ਲੱਗਣ ਨਾਲ ਮਾਰਿਆ ਗਿਆ, ਜਿਸ ਦੀ ਸ਼ਨਾਖ਼ਤ ਕਰਨੀ ਅਜੇ ਬਾਕੀ ਹੈ। ਤਾਂ ਪੁਲਿਸ ਅਧਿਕਾਰੀ ਨੇ ਕਿਹਾ ਕਿ ਮਾਰਿਆ ਜਾਣ ਵਾਲਾ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਹੈ। ਉਸ ਮਕਾਨ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ ਜਾਵੇ ਤੇ ਘਰ ਵਿਚੋਂ ਕਿਸੇ ਨੂੰ ਵੀ ਬਾਹਰ ਖਿਸਕਣ ਨਾ ਦਿੱਤਾ ਜਾਵੇ। ਪੁਲਿਸ ਅਧਿਕਾਰੀ ਪੁਲਿਸ ਮੁਖੀ ਦਾ ਜਵਾਬ ਸੁਣ ਕੇ ਹੈਰਾਨ ਰਹਿ ਗਏ। ਇਸ ਤਰ੍ਹਾਂ ਨਾਟਕੀ ਢੰਗ ਨਾਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਪੁਲਿਸ ਹੱਥੋਂ ਮੁਕਾਬਲੇ ਵਿਚ ਮਾਰਿਆ ਜਾਣਾ, ਵਾਕਿਆ ਹੀ ਪੰਜਾਬ ਪੁਲਿਸ ਦੀ ਬਹੁਤ ਵੱਡੀ ਪ੍ਰਾਪਤੀ ਸੀ ਤੇ ਸਿੱਖ ਸੰਘਰਸ਼ ਉੱਤੇ ਬਹੁਤ ਵੱਡੀ ਸੱਟ, ਜਿਸ ਨੇ ਸਿੱਖ ਸੰਘਰਸ਼ ਦਾ ਉਸਰਿਆ ਖ਼ਾਲਸਾ ਰਾਜ ਦਾ ਕਿਲ੍ਹਾ ਢਹਿ-ਢੇਰੀ ਕਰ ਦਿੱਤਾ ਸੀ।

ਅਗਲੇ ਦਿਨ ਸਵੇਰੇ 8 ਵਜੇ ਤਕ 30 ਜੁਲਾਈ ਦੀਆਂ ਅਖ਼ਬਾਰਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਖ਼ੂਨ ਨਾਲ ਲੱਥਪੱਥ ਲਾਸ਼ ਤੇ ਅਸਲੇ ਦੀਆਂ ਤਸਵੀਰਾਂ ਛਪੀਆਂ ਸਨ, ਜਿਨ੍ਹਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਸੰਘਣੇ ਕਾਲੇ ਕੇਸ ਖੁੱਲ੍ਹੇ ਹੋਏ ਸਨ। ਸਵੇਰ ਦੀਆਂ ਅਖ਼ਬਾਰਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਪੁਲਿਸ ਹੱਥੋਂ ਮੁਕਾਬਲੇ ਵਿਚ ਸ਼ਹੀਦ ਹੋ ਜਾਣਾ ਪੜ੍ਹ-ਸੁਣ ਕੇ ਸਿੱਖ ਸੰਘਰਸ਼ ਦੇ ਹਮਦਰਦਾਂ ਦੀਆਂ ਧਾਹਾਂ ਨਿਕਲ ਗਈਆਂ। ਸਿੱਖਾਂ ਨੇ ਚੁੱਲ੍ਹਿਆਂ ਵਿਚ ਅੱਗ ਨਾ ਬਾਲੀ। ਸਿੱਖ ਕੌਮ ਦੇ ਦੁਸ਼ਮਣਾਂ ਦੇ ਘਰਾਂ ਅੰਦਰ ਖ਼ੁਸ਼ੀ ਦੀਆਂ ਕਿਲਕਾਰੀਆਂ ਪੈ ਰਹੀਆਂ ਸਨ। ਉਹਨਾਂ ਦੇ ਭਾਅ ਦਾ ਡਰਾਉਣੇ ਦਹਿਸ਼ਤ ਦੇ ਯੁਗ ਦਾ ਅੰਤ ਹੋ ਗਿਆ ਸੀ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਖ਼ਾਲਸਾ ਰਾਜ ਦੇ ਹਾਮੀ ਗ਼ਮ ਦੇ ਡੂੰਘੇ ਸਦਮੇ ਨਾਲ ਉਦਾਸ ਹੋ ਗਏ। ਉਸ ਦੇ ਭਾਅ ਦਾ ਆਪਣਾ ਪੁੱਤਰ, ਆਪਣਾ ਵੀਰ ਤੇ ਕੌਮੀ ਜਰਨੈਲ ਬੇਵਕਤ ਸ਼ਹੀਦੀ ਪਾ ਕੇ ਵਿਛੋੜਾ ਦੇ ਗਿਆ ਸੀ, ਜਿਸ ਨਾਲ ਸਿੱਖ ਕੌਮ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਸੀ।

ਦੁਨੀਆਂ ਭਰ ਦੇ ਸਿੱਖ ਉਦਾਸ ਸਨ, ਉਹਨਾਂ ਕੋਲ ਇਕ ਦੂਜੇ ਨੂੰ ਢਾਰਸ ਦੇਣ ਲਈ ਕੋਈ ਸ਼ਬਦ ਨਹੀਂ ਸੀ। ਸੱਚੇ ਸੁੱਚੇ ਸਿੱਖਾਂ ਦੇ ਦਿਲ ਭਾਈ ਗੁਰਜੰਟ

ਸਿੰਘ ਬੁੱਧਸਿੰਘਵਾਲਾ ਦੀ ਸ਼ਹਾਦਤ 'ਤੇ ਰੋ ਰਹੇ ਸਨ। ਪਰ ਸਿੱਖ ਕੌਮ ਦੇ ਦੁਸ਼ਮਣ ਖ਼ੁਸ਼ੀ ਵਿਚ ਫੁੱਲੇ ਨਹੀਂ ਸੀ ਸਮਾਉਂਦੇ।

ਪੰਜਾਬ ਪੁਲਿਸ ਦੇ ਮੁਖੀ ਕੇ.ਪੀ.ਐਸ. ਗਿੱਲ ਨੇ ਪ੍ਰੈਸ ਕਾਨਫ਼ਰੰਸ ਵਿਚ ਛਾਤੀ ਫੁਲਾਈ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਲੁਧਿਆਣਾ ਵਿਚ ਪੁਲਿਸ ਹੱਥੋਂ ਮੁਕਾਬਲੇ ਵਿਚ ਮਾਰੇ ਜਾਣ ਦੇ ਵੇਰਵੇ ਦਿੰਦਿਆਂ ਪੱਤਰਕਾਰਾਂ ਨੂੰ ਕਹਿ ਰਿਹਾ ਸੀ, ਇਕ ਹਫ਼ਤੇ ਬਾਅਦ ਫਿਰ ਮਿਲਾਂਗੇ।

**ਮੁੱਖ ਖਾੜਕੂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਲੁਧਿਆਣਾ ਵਿਖੇ ਹਲਾਕ—ਮੁਕਾਬਲਾ ਮਾਡਲ ਟਾਊਨ ਐਕਸਟੈਨਸ਼ਨ 'ਚ ਇਕ ਸਾਬਕਾ ਫ਼ੌਜੀ ਹੌਲਦਾਰ ਦੇ ਘਰ ਹੋਇਆ, ਮਕਾਨ ਮਾਲਕ, ਉਸ ਦੀ ਪਤਨੀ ਤੇ ਤਿੰਨ ਲੜਕੀਆਂ ਗ੍ਰਿਫ਼ਤਾਰ। ਮੁਕਾਬਲਾ ਅਗਾਊਂ ਸੂਹ 'ਤੇ ਹੋਇਆ, ਭਾਰੀ ਅਸਲਾ ਬਰਾਮਦ, ਪੁਲਿਸ ਨੇ ਲਾਸ਼ ਵਾਰਸਾਂ ਨੂੰ ਨਾ ਦਿੱਤੀ, ਲੁਧਿਆਣਾ ਵਿਖੇ ਹੀ ਉਸ ਦਾ ਸਸਕਾਰ ਕਰ ਦਿੱਤਾ।**

(31 ਜੁਲਾਈ 1992 ਦੀ 'ਅੱਜ ਦੀ ਆਵਾਜ਼' ਵਿਚੋਂ ਧੰਨਵਾਦ ਸਹਿਤ)

ਲੁਧਿਆਣਾ 30 ਜੁਲਾਈ (ਗੁਰਜਤਿੰਦਰ ਸਿੰਘ ਰੰਧਾਵਾ, ਕ੍ਰਿਸ਼ਨ ਲਾਲ ਰੱਤੂ)—ਸਿੱਖ ਖਾੜਕੂਆਂ ਦੀ ਮੁਹਰੈਲ ਜਥੇਬੰਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਚੀਫ਼ ਜਨਰਲ ਅਤੇ ਪੰਥਕ ਕਮੇਟੀ (ਡਾ. ਸੋਹਣ ਸਿੰਘ) ਦੇ ਮੈਂਬਰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਬੁੱਧਵਾਰ ਅਤੇ ਵੀਰਵਾਰ ਦੀ ਦਰਮਿਆਨੀ ਰਾਤ ਨੂੰ ਇਥੇ ਮਾਡਲ ਟਾਊਨ ਐਕਸਟੈਨਸ਼ਨ ਵਿਚ ਇਕ ਮਕਾਨ ਨੇੜੇ ਪੁਲਿਸ ਹੱਥੋਂ ਮਾਰਿਆ ਗਿਆ।

ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਆਫ਼ ਖ਼ਾਲਿਸਤਾਨ ਦੇ ਮੁਖੀ ਭਾਈ ਰਛਪਾਲ ਸਿੰਘ ਛੰਦੜਾ ਦੇ ਪਿਛਲੇ ਮਹੀਨੇ ਮਾਰੇ ਜਾਣ ਤੋਂ ਬਾਅਦ ਸਿੱਖ ਖਾੜਕੂਆਂ ਦਾ ਇਹ ਦੂਜਾ ਵੱਡਾ ਨੁਕਸਾਨ ਹੈ। ਪੁਲਿਸ ਨੇ ਭਾਈ ਬੁੱਧਸਿੰਘਵਾਲਾ ਦੇ ਸਿਰ 'ਤੇ 40 ਲੱਖ ਰੁਪਏ ਦਾ ਇਨਾਮ ਰੱਖਿਆ ਹੋਇਆ ਸੀ। ਭਾਈ ਬੁੱਧਸਿੰਘਵਾਲਾ ਪੰਜਾਬ ਪੁਲਿਸ ਨੂੰ ਸਭ ਤੋਂ ਵੱਧ ਲੋੜੀਂਦਾ ਖਾੜਕੂ ਸੀ ਅਤੇ ਪਿਛਲੇ ਸਾਲ ਵਿਚ ਵੱਡੀਆਂ ਖਾੜਕੂ ਕਾਰਵਾਈਆਂ ਲਈ ਜ਼ਿੰਮੇਵਾਰ ਸਮਝਿਆ ਜਾਂਦਾ ਸੀ। ਪੁਲਿਸ ਸੂਤਰਾਂ ਅਨੁਸਾਰ ਲੁਧਿਆਣਾ ਪੁਲਿਸ ਨੂੰ ਪੱਕੀ ਸੂਹ ਮਿਲੀ ਸੀ ਕਿ ਭਾਈ ਬੁੱਧਸਿੰਘਵਾਲਾ ਤੇ ਕੁਝ ਹੋਰ ਖਾੜਕੂ ਮਾਡਲ ਟਾਊਨ ਐਕਸਟੈਨਸ਼ਨ ਦੀ ਕੋਠੀ ਨੰਬਰ 95-ਏ 'ਚ ਖਾੜਕੂ ਕਾਰਵਾਈਆਂ ਲਈ ਮੀਟਿੰਗ ਕਰ ਰਹੇ ਹਨ। ਪੁਲਿਸ ਨੇ ਨੀਮ ਫ਼ੌਜੀ ਦਸਤਿਆਂ ਦੀ ਸਹਾਇਤਾ ਨਾਲ ਰਾਤ ਨੂੰ 10 ਵਜੇ ਦੇ ਕਰੀਬ ਮਕਾਨ ਚਾਰੇ ਪਾਸਿਉਂ ਘੇਰ ਲਿਆ ਤੇ

ਘਰਦਿਆਂ ਨੂੰ ਗੇਟ ਖੋਲ੍ਹਣ ਲਈ ਕਿਹਾ ਪਰ ਮਕਾਨ ਮਾਲਕ ਨੇ ਕਿਹਾ ਕਿ ਉਹਨਾਂ ਦੇ ਘਰ ਕੁਝ ਮਹਿਮਾਨ ਆਏ ਹੋਏ ਹਨ।

ਪੁਲਿਸ ਮੁਤਾਬਕ ਇਸੇ ਦੌਰਾਨ ਖਾੜਕੂਆਂ ਨੇ ਕੋਠੀ ਦੇ ਪਿਛਲੇ ਪਾਸਿਉਂ ਬਚ ਨਿਕਲਣ ਦੀ ਕੋਸ਼ਿਸ਼ ਕੀਤੀ ਪਰ ਦੂਸਰੇ ਪਾਸੇ ਘੇਰਾ ਪਾਈ ਖੜੀ ਪੁਲਿਸ ਨੇ ਫ਼ਾਇਰਿੰਗ ਕਰ ਕੇ ਜ਼ਖ਼ਮੀ ਕਰ ਦਿੱਤਾ ਤੇ ਉਹ ਬਿਜਲੀ ਦੇ ਇਕ ਖੰਭੇ ਕੋਲ ਜਾ ਡਿੱਗਿਆ। ਦੱਸਿਆ ਜਾਂਦਾ ਹੈ ਕਿ ਜ਼ਖ਼ਮੀ ਹੋਣ ਤੋਂ ਬਾਅਦ ਭਾਈ ਬੁੱਧਸਿੰਘਵਾਲਾ ਨੇ ਮੁੜ ਘੇਰੇ ਵਿਚੋਂ ਨਿਕਲਣ ਦੀ ਕੋਸ਼ਿਸ਼ ਕੀਤੀ ਪਰੰਤੂ ਭਾਰੀ ਫ਼ਾਇਰਿੰਗ ਹੋਣ ਕਾਰਨ ਉਹ ਥਾਂ 'ਤੇ ਹੀ ਮਾਰਿਆ ਗਿਆ। ਪੁਲਿਸ ਨੇ ਦਾਅਵਾ ਕੀਤਾ ਹੈ ਕਿ ਉਸ ਦੇ ਦੂਜੇ ਸਾਥੀ ਹਨੇਰੇ ਦਾ ਲਾਭ ਉਠਾ ਕੇ ਫ਼ਰਾਰ ਹੋ ਗਏ।

ਲੁਧਿਆਣਾ ਦੇ ਐਸ.ਐਸ.ਪੀ. ਵੱਲੋਂ ਜਾਰੀ ਪ੍ਰੈਸ ਨੋਟ ਮੁਤਾਬਕ ਮੁਕਾਬਲਾ ਡੇਢ ਘੰਟਾ ਚੱਲਿਆ। ਪ੍ਰੈਸ ਨੋਟ 'ਚ ਦਾਅਵਾ ਕੀਤਾ ਗਿਆ ਹੈ ਕਿ ਉਕਤ ਮਕਾਨ 'ਚ ਛੁਪੇ ਖਾੜਕੂਆਂ ਨੇ ਘੇਰਾ ਪੈਣ ਪਿੱਛੋਂ ਪਾਰਟੀ ਉੱਤੇ ਹਮਲਾ ਕਰ ਦਿੱਤਾ ਅਤੇ ਜਵਾਬੀ ਫ਼ਾਇਰਿੰਗ ਵਿਚ ਇਕ ਖਾੜਕੂ ਮਾਰਿਆ ਗਿਆ, ਜਿਸ ਦੀ ਪਛਾਣ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਵਜੋਂ ਹੋਈ ਹੈ। ਪੁਲਿਸ ਨੇ ਦਾਅਵਾ ਕੀਤਾ ਕਿ ਭਾਈ ਬੁੱਧਸਿੰਘਵਾਲਾ ਦੀ ਮੌਤ ਮਕਾਨ ਦੇ ਅੰਦਰ ਹੋਈ, ਜਦੋਂ ਕਿ ਚਸ਼ਮਦੀਦ ਗਵਾਹਾਂ ਅਤੇ ਮੌਕਾ ਵਾਰਦਾਤ ਤੋਂ ਸਪੱਸ਼ਟ ਹੁੰਦਾ ਹੈ ਕਿ ਉਸ ਦੀ ਮੌਤ ਮਕਾਨ ਦੇ ਬਾਹਰ 50 ਮੀਟਰ ਦੂਰ ਗਲੀ ਵਿਚ ਬਿਜਲੀ ਦੇ ਖੰਭੇ ਕੋਲ ਹੋਈ। ਜਿਸ ਮਕਾਨ ਵਿਚ ਮੁਕਾਬਲਾ ਹੋਇਆ, ਦੱਸਿਆ ਜਾਂਦਾ ਹੈ ਕਿ ਉਹ ਮਕਾਨ ਫ਼ੌਜ ਦੇ ਇਕ ਸਾਬਕਾ ਹੌਲਦਾਰ ਕੌਰ ਸਿੰਘ ਬੋਪਾਰਾਏ ਦਾ ਹੈ। ਪੁਲਿਸ ਨੇ ਸ੍ਰੀ ਬੋਪਾਰਾਏ, ਉਸ ਦੀ ਪਤਨੀ ਤੇ ਤਿੰਨ ਲੜਕੀਆਂ ਨੂੰ ਹਿਰਾਸਤ ਵਿਚ ਲੈ ਲਿਆ ਹੈ। ਹੌਲਦਾਰ ਕੌਰ ਸਿੰਘ ਦਾ ਇਕਲੌਤਾ ਲੜਕਾ ਚੰਡੀਗੜ੍ਹ ਵਿਖੇ ਰਹਿ ਰਿਹਾ ਹੈ।

ਇਸ ਅਪਰੇਸ਼ਨ 'ਚ ਪੁਲਿਸ ਪਾਰਟੀ ਦੀ ਅਗਵਾਈ ਲੁਧਿਆਣਾ ਦੇ ਐਸ.ਐਸ.ਪੀ. ਸ੍ਰੀ ਚਟੋਪਾਧਿਆਇ ਅਤੇ ਐਸ.ਪੀ. ਸ੍ਰੀ ਡੀ.ਐਸ. ਗਿੱਲ ਕਰ ਰਹੇ ਸਨ। ਮੁਕਾਬਲੇ ਵਾਲੇ ਮਕਾਨ ਦੇ ਪਾਸ ਵੱਡਾ-ਵੱਡਾ ਘਾਹ ਉੱਗਿਆ ਹੋਇਆ ਹੈ, ਜਿਸ ਵਿਚ ਪੁਲਿਸ ਪੁਜ਼ੀਸ਼ਨਾਂ ਲੈ ਕੇ ਬੈਠੀ ਸੀ। ਪੁਲਿਸ ਨੇ ਭਾਈ ਬੁੱਧਸਿੰਘਵਾਲਾ ਦੀ ਲਾਸ਼ ਉਹਨਾਂ ਦੇ ਵਾਰਸਾਂ ਨੂੰ ਨਹੀਂ ਦਿੱਤੀ। ਉਹਨਾਂ ਦਾ ਅੱਜ ਸਵੇਰੇ ਸੱਤ ਵਜੇ ਸਥਾਨਕ ਸਿਵਲ ਹਸਪਤਾਲ ਵਿਚ ਪੋਸਟ ਮਾਰਟਮ ਕਰਨ ਪਿੱਛੋਂ ਸਵੇਰੇ ਸਾਢੇ ਨੌਂ ਵਜੇ ਸਥਾਨਕ ਗਊਸ਼ਾਲਾ ਸ਼ਮਸ਼ਾਨ ਘਾਟ ਵਿਖੇ ਸਸਕਾਰ ਕਰ ਦਿੱਤਾ ਗਿਆ।

ਭਾਈ ਬੁੱਧਸਿੰਘਵਾਲਾ ਫ਼ਰੀਦਕੋਟ ਜ਼ਿਲ੍ਹੇ 'ਚ ਬਾਘਾ ਪੁਰਾਣਾ ਨੇੜੇ ਪੈਂਦੇ

ਪਿੰਡ ਬੁੱਧਸਿੰਘਵਾਲਾ ਦੇ ਸ. ਨਛੱਤਰ ਸਿੰਘ ਦੇ ਪੁੱਤਰ ਸਨ। ਉਹਨਾਂ ਦੇ ਵਾਰਸਾਂ ਨੂੰ ਅੱਜ ਦੁਪਹਿਰ ਤਕ ਇਹ ਵੀ ਪਤਾ ਨਹੀਂ ਸੀ ਕਿ ਉਹ ਭਾਈ ਬੁੱਧਸਿੰਘਵਾਲਾ ਦੀ ਲਾਸ਼ ਲੈਣ ਲਈ ਕਿਸ ਨਾਲ ਸੰਪਰਕ ਕਰਨ।

ਦੁਪਹਿਰ ਬਾਅਦ ਜਦੋਂ ਉਹ ਲੁਧਿਆਣਾ ਪੁੱਜੇ ਤਾਂ ਉਹਨਾਂ ਨੂੰ ਇਹ ਸੁਣ ਕੇ ਬੇਹੱਦ ਸਦਮਾ ਪੁੱਜਿਆ ਕਿ ਭਾਈ ਬੁੱਧਸਿੰਘਵਾਲਾ ਦਾ ਸਸਕਾਰ ਕਰ ਦਿੱਤਾ ਗਿਆ ਹੈ। ਅੱਜ ਸਵੇਰੇ ਕੁਝ ਅਕਾਲੀ ਵਰਕਰ ਵੀ ਡੀ.ਸੀ. ਦਫ਼ਤਰ ਗਏ ਸਨ ਪਰੰਤੂ ਉਦੋਂ ਤਕ ਸਸਕਾਰ ਹੋ ਚੁੱਕਾ ਸੀ। ਸਵੇਰੇ 10 ਵੱਜ ਕੇ 25 ਮਿੰਟ 'ਤੇ ਇਹ ਪੱਤਰਕਾਰ ਸ਼ਮਸ਼ਾਨ ਘਾਟ ਪਹੁੰਚੇ ਤਾਂ ਹਾਲੇ ਭਾਈ ਬੁੱਧਸਿੰਘਵਾਲਾ ਦੀ ਚਿਤਾ ਜਲ ਰਹੀ ਸੀ। ਇਥੇ ਸ਼ਮਸ਼ਾਨ ਘਾਟ ਵਿਚ ਹਾਜ਼ਰ ਚੌਂਕੀਦਾਰ ਨੂੰ ਜਦੋਂ ਪੁੱਛਿਆ ਗਿਆ ਕਿ ਇਹ ਕਿਸ ਦੀ ਚਿਤਾ ਜਲ ਰਹੀ ਹੈ ਤਾਂ ਉਸ ਨੇ ਸਾਦੇ ਜਿਹੇ ਅੰਦਾਜ਼ ਵਿਚ ਕਿਹਾ, "ਅੱਜ ਸਵੇਰੇ ਯਹਾਂ ਭਾਰੀ ਪੁਲਿਸ ਆਈ ਥੀ, ਵੋਹ ਹੀ ਇਸ ਲਾਸ਼ ਕਾ ਸਸਕਾਰ ਕਰ ਕੇ ਗਈ ਹੈ।"

ਪੰਜ ਜਮਾਤਾਂ ਪਾਸ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਭਾਈ ਅਵਤਾਰ ਸਿੰਘ ਬ੍ਰਹਮਾ ਦੀ ਸ਼ਹਾਦਤ ਤੋਂ ਬਾਅਦ 1988 ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਕਮਾਂਡ ਸੰਭਾਲੀ ਸੀ। ਉਹਨਾਂ ਦੀ ਅਗਵਾਈ ਵਿਚ ਲਿਬਰੇਸ਼ਨ ਫ਼ੋਰਸ ਨੇ ਅਨੇਕਾਂ ਵੱਡੇ ਖਾੜਕੂ ਕਾਰਨਾਮੇ ਕੀਤੇ, ਜਿਸ ਕਾਰਨ ਲਿਬਰੇਸ਼ਨ ਫ਼ੋਰਸ ਖਾੜਕੂਆਂ ਦੀ ਮੂਹਰੈਲ ਖਾੜਕੂ ਜਥੇਬੰਦੀ ਬਣ ਗਈ। ਲਿਬਰੇਸ਼ਨ ਫ਼ੋਰਸ ਦੀ ਸਥਾਪਨਾ 1986 'ਚ ਗਿਆਨੀ ਅਰੂੜ ਸਿੰਘ ਨੇ ਕੀਤੀ ਸੀ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਲਿਬਰੇਸ਼ਨ ਫ਼ੋਰਸ ਦੇ ਤੀਜੇ ਮੁਖੀ ਜਰਨੈਲ ਸਨ। ਸਿੱਖ ਖਾੜਕੂਆਂ ਵਿਚ ਉਹਨਾਂ ਨੂੰ ਸਭ ਤੋਂ ਤੇਜ਼ ਤਰਾਰ ਤੇ ਮਾਸਟਰ ਮਾਈਂਡ ਮੰਨਿਆ ਜਾਂਦਾ ਸੀ। ਭਾਈ ਬੁੱਧਸਿੰਘਵਾਲਾ 1986 'ਚ ਸਿੱਧੇ ਤੌਰ 'ਤੇ ਖਾੜਕੂ ਕਾਰਵਾਈਆਂ ਵਿਚ ਆਏ। ਇਸ ਤੋਂ ਪਹਿਲਾਂ ਉਹਨਾਂ ਕੁਝ ਸਮਾਂ ਜੇਲ੍ਹ ਵੀ ਕੱਟੀ। ਭਾਈ ਬੁੱਧਸਿੰਘਵਾਲਾ ਦੇ ਖਾੜਕੂ ਸਰਗਰਮੀਆਂ ਵਿਚ ਆਉਣ ਦੀ ਆਪਣੀ ਹੀ ਕਹਾਣੀ ਹੈ। ਪਹਿਲਾਂ ਉਹਨਾਂ ਦਾ ਇਕ ਭਰਾ ਕੁਲਵੰਤ ਸਿੰਘ ਪੁਲਿਸ ਨੂੰ ਕੁਝ ਵਾਰਦਾਤਾਂ ਵਿਚ ਲੋੜੀਂਦਾ ਸੀ, ਜਿਸ ਕਾਰਨ ਪੁਲਿਸ ਨੇ ਉਹਨਾਂ ਦੇ ਪਰਿਵਾਰ ਨੂੰ ਕਾਫ਼ੀ ਤੰਗ ਕੀਤਾ ਤੇ ਭਾਈ ਗੁਰਜੰਟ ਸਿੰਘ ਨੂੰ ਵੀ ਕੁਝ ਕੇਸਾਂ ਅਧੀਨ ਜੇਲ੍ਹ ਭੇਜ ਦਿੱਤਾ। ਪਿਛਲੇ ਪੰਜਾਂ-ਛੇਆਂ ਸਾਲਾਂ 'ਚ ਉਸ ਦੀ ਭਾਲ ਲਈ ਪੁਲਿਸ ਨੇ ਅਨੇਕਾਂ ਯਤਨ ਕੀਤੇ। ਇਕਹਿਰੇ ਸਰੀਰ ਦਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਸਿੱਖ ਖਾੜਕੂਆਂ ਵਿਚ ਅਹਿਮ ਸਥਾਨ ਸੀ। ਕਈ ਵੱਡੀਆਂ ਵਾਰਦਾਤਾਂ ਵਿਚ ਉਹ ਖ਼ੁਦ ਮੋਹਰੀ ਹੋ ਕੇ ਹਿੱਸਾ ਲੈਂਦਾ ਰਿਹਾ।

ਪੁਲਿਸ ਦਾ ਕਹਿਣਾ ਹੈ ਕਿ ਉਹ ਕਈ ਵਾਰ ਪਾਕਿਸਤਾਨ ਗਏ ਤੇ ਖਾੜਕੂਆਂ ਨੂੰ ਸਿਖਲਾਈ ਵਗੈਰਾ ਦਿੰਦੇ ਸਨ। ਪੁਲਿਸ ਨੇ ਇਹ ਦਾਅਵਾ ਵੀ ਕੀਤਾ ਹੈ ਕਿ ਭਾਈ ਬੁੱਧਸਿੰਘਵਾਲਾ ਆਪਣੀ ਫ਼ੋਰਸ ਤੋਂ ਇਲਾਵਾ ਦੂਜੇ ਗਰੁੱਪਾਂ ਨੂੰ ਵੀ ਅਸਲਾ ਸਪਲਾਈ ਕਰਦਾ ਸੀ। ਪੁਲਿਸ ਮੁਤਾਬਕ ਉਹ ਇਕ ਹਜ਼ਾਰ ਕਤਲਾਂ ਲਈ ਲੋੜੀਂਦਾ ਸੀ। ਭਾਈ ਬੁੱਧਸਿੰਘਵਾਲਾ ਦੇ ਪੈਰ ਦਾ ਅੰਗੂਠਾ ਕੱਟਿਆ ਹੋਇਆ ਸੀ।

ਭਾਈ ਬੁੱਧਸਿੰਘਵਾਲਾ ਦੇ ਮਾਰੇ ਜਾਣ ਕਾਰਨ ਸਿੱਖ ਖਾੜਕੂ ਲਹਿਰ ਨੂੰ ਭਾਰੀ ਧੱਕਾ ਲੱਗਾ ਹੈ। ਤਿੰਨ ਪ੍ਰਮੁੱਖ ਖਾੜਕੂ ਜਥੇਬੰਦੀਆਂ ਖ਼ਾਲਿਸਤਾਨ ਕਮਾਂਡੋ ਫ਼ੋਰਸ, ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਤੇ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ (ਛੰਦੜਾ) ਵਿਚੋਂ ਦੋ ਦੇ ਮੁਖੀ ਇਕ ਮਹੀਨੇ ਦੇ ਅੰਦਰ ਮਾਰੇ ਜਾਣ ਕਾਰਨ ਡਾ. ਸੋਹਣ ਸਿੰਘ ਵਾਲੀ ਪੰਥਕ ਕਮੇਟੀ ਅਧੀਨ ਕੰਮ ਕਰ ਰਹੀਆਂ ਜਥੇਬੰਦੀਆਂ ਨੂੰ ਭਾਰੀ ਧੱਕਾ ਲੱਗਾ ਹੈ। ਅੱਤ ਦੀ ਹਲੀਮੀ ਭਰੇ ਸੁਭਾਅ ਵਾਲੇ ਭਾਈ ਬੁੱਧਸਿੰਘਵਾਲਾ ਦਾ ਸਾਰੀਆਂ ਹੀ ਖਾੜਕੂਆਂ ਜਥੇਬੰਦੀਆਂ ਸਨਮਾਨ ਕਰਦੀਆਂ ਸਨ। ਪਿੱਛੇ ਜਿਹੇ ਸਮੁੱਚੀਆਂ ਖਾੜਕੂ ਜਥੇਬੰਦੀਆਂ ਨੂੰ ਇਕੱਠਾ ਕਰ ਕੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਸਾਰੀਆਂ ਫ਼ੋਰਸਾਂ ਦਾ ਚੀਫ਼ ਬਣਾਉਣ ਦੀ ਗੱਲ ਵੀ ਚੱਲੀ ਸੀ ਪਰ ਕਿਸੇ ਕਾਰਨ ਬਾਅਦ ਵਿਚ ਇਹ ਯੋਜਨਾ ਸਿਰੇ ਨਾ ਚੜ੍ਹ ਸਕੀ।

ਭਾਈ ਬੁੱਧਸਿੰਘਵਾਲਾ ਖਾੜਕੂਆਂ ਵਿਚ ਨਿਰਵਿਵਾਦ ਸ਼ਖ਼ਸੀਅਤ ਸਨ। ਉਹਨਾਂ ਨੂੰ ਖਾੜਕੂ ਸਫ਼ਾਂ ਵਿਚ ਅਨੇਕਾਂ ਨਾਵਾਂ ਨਾਲ ਬੁਲਾਇਆ ਜਾਂਦਾ ਸੀ। ਸ਼ੁਰੂ ਵਿਚ ਉਹਨਾਂ ਨੂੰ ਹੌਲਦਾਰ ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਸੀ। ਉਹਨਾਂ ਨੂੰ ਜਥੇਦਾਰ ਅਤੇ ਭੋਲਾ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਸੀ। ਭਾਈ ਬੁੱਧਸਿੰਘਵਾਲਾ ਬਹੁਤ ਘੱਟ ਬੋਲਦੇ ਸਨ। ਉਹਨਾਂ ਦੀ ਇਸ ਆਦਤ ਕਾਰਨ ਉਹ ਲੰਮਾ ਸਮਾਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਸੇਵਾ ਕਰ ਸਕੇ।

ਜਿਸ ਮਕਾਨ ਵਿਚ ਭਾਈ ਬੁੱਧਸਿੰਘਵਾਲਾ ਨੇ ਪਨਾਹ ਲਈ ਹੋਈ ਸੀ, ਉਥੋਂ ਪੁਲਿਸ ਨੇ ਇਕ ਏ.ਕੇ. ਸੰਤਾਲੀ ਰਾਈਫ਼ਲ ਅਤੇ ਉਸ ਦੇ ਤਿੰਨ ਭਰੇ ਮੈਗਜ਼ੀਨ, ਰਾਕਟਾਂ ਸਮੇਤ ਦੋ ਰਾਕਟ ਲਾਂਚਰ, ਪੰਜ ਕਿਲੋਂ ਵਿਸਫ਼ੋਟਕ ਪਦਾਰਥ, ਤਿੰਨ ਡੈਟੋਨੇਟਰ, ਡੇਰਗਨੋਵ ਗੰਨ ਤੇ 45 ਕਾਰਤੂਸ, ਪੰਜ ਵਿਦੇਸ਼ੀ ਸ਼ਾਖ਼ਤ ਹੱਥਗੋਲੇ ਬਰਾਮਦ ਕਰਨ ਦਾ ਦਾਅਵਾ ਕੀਤਾ ਹੈ। ਪੁਲਿਸ ਨੇ ਮਕਾਨ ਦੀ ਬਹੁਤ ਬੁਰੀ ਤਰ੍ਹਾਂ ਫੋਲਾ-ਫਾਲੀ ਕਰ ਕੇ ਤਲਾਸ਼ੀ ਕੀਤੀ ਹੋਈ ਸੀ, ਇਥੋਂ ਤਕ ਕਿ ਬਿਸਤਰੇ ਤੇ ਤਲਾਈਆਂ ਦੀਆਂ ਸੀਣਾਂ ਵੀ ਉਧੇੜ ਕੇ ਦੇਖੀਆਂ ਗਈਆਂ। ਪੱਤਰਕਾਰਾਂ ਨੇ ਮੌਕੇ ਉਪਰ ਦੇਖਿਆ ਕਿ ਮਕਾਨ ਦਾ ਸਾਰਾ ਸਾਮਾਨ ਖਿੱਲਰਿਆ ਪਿਆ ਸੀ।

ਖ਼ਬਰ ਮਿਲਦੇ ਹੀ ਪੰਜਾਬ ਪੁਲਿਸ ਦੇ ਮੁਖੀ ਸ੍ਰੀ ਕੇ.ਪੀ.ਐਸ. ਗਿੱਲ ਅਤੇ ਦੂਸਰੇ ਉੱਚ ਪੁਲਿਸ ਅਧਿਕਾਰੀ ਲੁਧਿਆਣਾ ਪਹੁੰਚ ਗਏ। ਸ੍ਰੀ ਗਿੱਲ ਨੇ ਲੁਧਿਆਣਾ ਵਿਖੇ ਪ੍ਰੈਸ ਕਾਨਫ਼ਰੰਸ ਕਰ ਕੇ ਪੱਤਰਕਾਰਾਂ ਨੂੰ ਇਸ ਮੁਕਾਬਲੇ ਦੀ ਜਾਣਕਾਰੀ ਦਿੱਤੀ। ਇਸ ਮੌਕੇ 'ਤੇ ਲੁਧਿਆਣਾ ਰੇਂਜ ਦੇ ਡੀ.ਆਈ.ਜੀ., ਐਸ.ਐਸ.ਪੀ., ਡੀ.ਸੀ. ਸ੍ਰੀ ਚਰਨਜੀਤ ਸਿੰਘ ਚੰਨੀ ਤੋਂ ਇਲਾਵਾ ਹੋਰ ਉੱਚ ਅਧਿਕਾਰੀ ਵੀ ਹਾਜ਼ਰ ਸਨ।

ਕੁਝ ਲੋਕਾਂ ਨੇ ਸਥਾਨਕ ਹਸਪਤਾਲ ਵਿਚ ਭਾਈ ਬੁੱਧਸਿੰਘਵਾਲਾ ਤੋਂ ਇਲਾਵਾ ਦੋ ਹੋਰ ਨੌਜਵਾਨਾਂ ਦੀਆਂ ਗੋਲੀਆਂ ਨਾਲ ਵਿੰਨ੍ਹੀਆਂ ਲਾਸ਼ਾਂ ਦੇਖੀਆਂ ਹਨ, ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਵੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਾਲ ਮਾਰੇ ਗਏ ਹਨ। ਪੁਲਿਸ ਵੱਲੋਂ ਜਾਰੀ ਕੀਤੇ ਗਏ ਪ੍ਰੈਸ ਨੋਟ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ 37 ਵੱਡੀਆਂ ਵਾਰਦਾਤਾਂ ਵਿਚ ਸ਼ਾਮਲ ਦੱਸਿਆ ਜਾਂਦਾ ਹੈ। ਉਹਨਾਂ ਵੱਲੋਂ ਕੀਤੀਆਂ ਗਈਆਂ ਵਾਰਦਾਤਾਂ 'ਚ :

—ਪਟਿਆਲਾ ਦੇ ਪੁਲਿਸ ਮੁਖੀ ਸ੍ਰੀ ਏ.ਐਸ. ਬਰਾੜ, ਐਸ.ਪੀ. ਸ੍ਰੀ ਕੇ.ਆਰ.ਐਸ. ਗਿੱਲ।

—ਬਟਾਲਾ ਦੇ ਐਸ.ਐਸ.ਪੀ. ਗੋਬਿੰਦ ਰਾਮ ਨੂੰ ਜਲੰਧਰ 'ਚ ਬੰਬ ਧਮਾਕੇ ਨਾਲ ਉਡਾਉਣਾ।

—ਲੁਧਿਆਣਾ ਦੇ ਐਸ.ਪੀ. ਸ੍ਰੀ ਆਰ.ਐਸ. ਟਿਵਾਣਾ ਅਤੇ ਉਹਨਾਂ ਦੀ ਪੁੱਤਰੀ।

—ਲੁਧਿਆਣਾ ਦੇ ਸੀ.ਐਮ.ਓ. ਅਤੇ ਹੋਰਾਂ ਸਮੇਤ ਪੰਜਾਬ ਦੇ ਸਿਹਤ ਸੇਵਾਵਾਂ ਦੇ ਡਾਇਰੈਕਟਰ ਡਾ. ਬਚਿੱਤਰ ਸਿੰਘ, ਉਸ ਦੀ ਪਤਨੀ ਤੇ ਦੋ ਗੰਨਮੈਨਾਂ ਨੂੰ ਮਾਰਨ।

—ਪਟਿਆਲਾ ਦੇ ਡੀ.ਐਸ.ਪੀ. ਸ੍ਰੀ ਸੁਰਜੀਤ ਸਿਹੁੰ ਘੁੰਮਣ।

—ਪੰਜਾਬ ਦੇ ਸਾਬਕਾ ਵਿੱਤ ਮੰਤਰੀ ਸ੍ਰੀ ਬਲਵੰਤ ਸਿਹੁੰ।

—ਪੁਲਿਸ ਇੰਸਪੈਕਟਰ ਸ੍ਰੀ ਰਾਜਿੰਦਰ ਸੋਡਾ।

—ਜਗਰਾਉਂ ਦੇ ਤਿੰਨ ਪੁਲਿਸ ਮੈਨਾਂ।

—ਹਿੰਦ ਸਮਾਚਾਰ ਦੇ ਤਿੰਨ ਮੁਲਾਜ਼ਮਾਂ।

—ਲਾਲੜੂ ਨੇੜੇ 40 ਬੱਸ ਮੁਸਾਫ਼ਰਾਂ।

—ਕਿਲ੍ਹਾ ਰਾਏਪੁਰ ਵਿਚ 9 ਦੁਕਾਨਦਾਰਾਂ।

—ਮੋਗਾ 'ਚ 25 ਆਰ.ਐਸ.ਐਸ. ਵਰਕਰਾਂ।

—ਬਰਨਾਲਾ 'ਚ 25 ਨਾਗਰਿਕਾਂ

—ਅਹਿਮਦਗੜ੍ਹ ਨੇੜੇ 16 ਇੰਜੀਨੀਅਰਾਂ

—ਜਗਰਾਉਂ ਨੇੜੇ ਪੱਬੀਆਂ 'ਚ 5 ਵਿਅਕਤੀਆਂ

—ਜਗਰਾਉਂ ਵਿਖੇ ਬੀ.ਐਸ.ਐਫ. ਦੇ 6 ਜਵਾਨਾਂ ਦੀਆਂ ਹੱਤਿਆਵਾਂ ਸ਼ਾਮਲ ਹਨ।

ਪੁਲਿਸ ਦੇ ਪ੍ਰੈਸ ਨੋਟ ਅਨੁਸਾਰ :

—ਸਾਬਕਾ ਪੁਲਿਸ ਮੁਖੀ ਦਲਜੀਤ ਸਿਹੁੰ ਮਾਂਗਟ ਨੂੰ ਲੁਧਿਆਣਾ ਵਿਚ ਬੰਬ ਨਾਲ ਹਮਲਾ ਕਰਕੇ ਜ਼ਖ਼ਮੀ ਕਰਨਾ

—ਸਾਬਕਾ ਮੰਤਰੀ ਸੁਬੋਧ ਕਾਂਤ ਸਹਾਏ 'ਤੇ ਹਮਲਾ ਕਰਨਾ

—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਗੁਰਚਰਨ ਸਿਹੁੰ ਟੌਹੜਾ 'ਤੇ ਹਮਲਾ ਕਰਨ

—ਅਕਾਲੀ ਲੀਡਰ ਜਗਦੇਵ ਸਿਹੁੰ ਤਲਵੰਡੀ 'ਤੇ ਹਮਲਾ ਕਰਨਾ

—ਪੰਜਾਬ ਦੇ ਸਾਬਕਾ ਗਵਰਨਰ ਸ੍ਰੀ ਓ.ਪੀ. ਮਲਹੋਤਰਾ

—ਐਸ.ਐਸ.ਪੀ. ਦੇਸਰਾਜ ਫ਼ਰੀਦ ਦਾ ਬੱਚਾ ਅਗਵਾ ਕਰਨਾ

—ਫ਼ਰੀਦਕੋਟ ਦੇ ਐਸ.ਐਸ.ਪੀ. ਕਿਹਰ ਸਿਹੁੰ ਅਤੇ ਰੋਮਾਨੀਆਂ 'ਚ ਪੰਜਾਬ ਪੁਲਿਸ ਦੇ ਸਾਬਕਾ ਮੁਖੀ ਜੇ.ਐਫ਼. ਰਿਬੈਰੋ 'ਤੇ ਕਾਤਲਾਨਾ ਹਮਲਾ ਕਰਨ ਵਿਚ ਵੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਹੱਥ ਸੀ।

ਪੁਲਿਸ ਮੁਤਾਬਕ ਰੋਮਾਨੀਆਂ ਦੇ ਰਾਜਦੂਤ ਸ੍ਰੀ ਰਾਦੂ ਨੂੰ ਅਗਵਾ ਕਰਨ ਵਿਚ ਭਾਈ ਬੁੱਧਸਿੰਘਵਾਲਾ ਦਾ ਦਿਮਾਗ਼ ਕੰਮ ਕਰਦਾ ਸੀ। ਪੁਲਿਸ ਵੱਲੋਂ ਜਾਰੀ ਪ੍ਰੈਸ ਨੋਟ ਵਿਚ ਲੁਧਿਆਣਾ ਦੀ ਪੰਜ ਕਰੋੜ ਤੋਂ ਵੱਧ ਦੀ ਬੈਂਕ ਡਕੈਤੀ ਵਿਚ ਸ਼ਾਮਲ ਸੀ।

ਪੰਜਾਬ ਪੁਲਿਸ ਦੇ ਮੁਖੀ ਸ੍ਰੀ ਕੇ.ਪੀ.ਐਸ. ਗਿੱਲ ਨੇ ਪ੍ਰੈਸ ਕਾਨਫ਼ਰੰਸ ਵਿਚ ਛਾਤੀ ਫੁਲਾ ਕੇ ਮੁੱਛਾਂ ਨੂੰ ਵੱਟ ਦਿੰਦਿਆਂ ਕਿਹਾ ਕਿ ਅਸੀਂ ਤਿੰਨ ਮਹੀਨੇ ਵਿਚ ਪੰਜਾਬ ਵਿਚੋਂ ਖਾੜਕੂਆਂ ਦਾ ਸਫ਼ਾਇਆ ਕਰ ਦਿਆਂਗੇ। ਉਹਨਾਂ ਪੱਤਰਕਾਰਾਂ ਨੂੰ ਕਿਹਾ, "ਚੰਗਾ ਭਾਈ, ਇਕ ਹਫ਼ਤੇ ਬਾਅਦ ਫਿਰ ਮਿਲਾਂਗੇ।"



# ਖਾੜਕੂ ਜਰਨੈਲ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀਆਂ ਅਸਥੀਆਂ ਡੀ.ਸੀ. ਲੁਧਿਆਣਾ ਦੇ ਹੁਕਮਾਂ 'ਤੇ ਪਰਿਵਾਰ ਨੂੰ ਸੌਂਪੀਆਂ ਗਈਆਂ

(ਭਰਾਤਾ ਭਾਈ ਜਗਰੂਪ ਸਿੰਘ ਦੀ ਜ਼ੁਬਾਨੀ)

ਗੁਰਜੰਟ ਸਿੰਘ 29-30 ਜੁਲਾਈ ਦੀ ਦਰਮਿਆਨੀ ਰਾਤ ਨੂੰ ਲੁਧਿਆਣਾ ਵਿਖੇ ਪੁਲਿਸ ਘੇਰੇ ਵਿਚ ਆ ਜਾਣ 'ਤੇ ਖ਼ਾਲੀ ਹੱਥੀਂ, ਇੱਟਾਂ-ਰੋੜਿਆਂ ਨਾਲ ਹੀ ਪੁਲਿਸ ਅਫ਼ਸਰਾਂ ਦੇ ਮੌਰ ਸੇਕਦੇ ਹੋਏ ਭਾਰੀ ਸੁਰੱਖਿਆ ਫ਼ੋਰਸਾਂ ਵੱਲੋਂ ਗੋਲੀਆਂ ਦੇ ਬਰੱਸਟ ਛਾਤੀ ਵਿਚ ਲੱਗਣ ਨਾਲ ਮੌਕੇ 'ਤੇ ਹੀ ਸ਼ਹੀਦ ਹੋ ਗਏ ਸਨ। ਪੁਲਿਸ ਅਧਿਕਾਰੀਆਂ ਦੀ ਉਸ ਨੂੰ ਜਿਊਂਦੇ ਫੜਨ ਦੀ ਰੀਝ ਅਧੂਰੀ ਹੀ ਰਹਿ ਗਈ ਸੀ ਤੇ ਉਹਨਾਂ ਨੇ ਪੋਸਟ ਮਾਰਟਮ ਸਥਾਨਕ ਸਿਵਲ ਹਸਪਤਾਲ ਲੁਧਿਆਣਾ ਤੋਂ ਕਰਾਉਣ ਤੋਂ ਬਾਅਦ ਗਊਸ਼ਾਲਾ ਸ਼ਮਸ਼ਾਨ ਘਾਟ ਵਿਚ 30 ਜੁਲਾਈ ਨੂੰ ਸਵੇਰ ਸਾਰ ਹੀ ਕਾਹਲ ਵਿਚ ਸਸਕਾਰ ਕਰ ਦਿੱਤਾ ਸੀ। ਪੁਲਿਸ ਅਧਿਕਾਰੀਆਂ ਨੂੰ ਖ਼ਦਸ਼ਾ ਸੀ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਮੌਤ ਦੀ ਖ਼ਬਰ ਸੁਣ ਕੇ ਲੋਕ ਰੋਹ ਵਿਚ ਆ ਕੇ ਭਾਈ ਬੁੱਧਸਿੰਘਵਾਲਾ ਦੀ ਮ੍ਰਿਤਕ ਦੇਹ ਨੂੰ ਹਾਸਲ ਕਰਨ ਲਈ ਕੁਝ ਵੀ ਕਰ ਸਕਦੇ ਹਨ ਤੇ ਸਰਕਾਰ ਪਰੇਸ਼ਾਨੀ ਵਿਚ ਪੈ ਸਕਦੀ ਹੈ। ਭਾਈ ਜਗਰੂਪ ਸਿੰਘ ਅਨੁਸਾਰ ਜਿਸ ਵਕਤ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਪੁਲਿਸ ਹੱਥੋਂ ਸ਼ਹੀਦ ਹੋਣ ਦੀ ਖ਼ਬਰ ਦਿੱਤੀ ਗਈ ਸੀ, ਅਸਲ ਵਿਚ ਪੁਲਿਸ ਅਧਿਕਾਰੀ ਉਦੋਂ ਤਕ ਲਾਸ਼ ਦਾ ਸਸਕਾਰ ਕਰ ਚੁੱਕੇ ਸਨ। ਖ਼ਬਰ ਸੁਣ ਕੇ ਸਾਨੂੰ ਸੁੱਝਦੀ ਨਹੀਂ ਸੀ ਕਿ ਅਸੀਂ ਕੀ ਕਰੀਏ। ਜਿਵੇਂ ਹੀ ਰੇਡੀਓ ਤੋਂ ਇਹ ਖ਼ਬਰ ਸਵੇਰੇ 8 ਵਜੇ ਦੇ ਪੰਜਾਬੀ ਬੁਲੇਟਿਨ ਰਾਹੀਂ ਜਲੰਧਰ ਤੋਂ ਦਿੱਤੀ ਗਈ ਕਿ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਲੁਧਿਆਣਾ ਸਥਿਤ ਇਕ ਮਕਾਨ ਅੰਦਰ ਘੇਰੇ ਵਿਚ ਆ ਜਾਣ 'ਤੇ ਪੁਲਿਸ ਨਾਲ ਮੁਕਾਬਲੇ ਵਿਚ ਮਾਰਿਆ ਗਿਆ ਹੈ ਤਾਂ ਇਲਾਕੇ-ਬੰਨੇ ਦੇ ਲੋਕ ਇਕੱਠੇ ਹੋ ਕੇ ਸਾਡੇ ਘਰ ਆਉਣੇ

ਸ਼ੁਰੂ ਹੋ ਗਏ। ਦਾਦੀ ਬਸੰਤ ਕੌਰ ਨੇ ਕਿਹਾ ਕਿ ਇਹ ਵੇਲਾ ਰੋਣ ਦਾ ਨਹੀਂ। ਭਾਈ ! ਚੱਲੋ ਆਪਾਂ ਸ਼ੇਰ ਪੁੱਤ ਦੀ ਲਾਸ਼ ਲੈਣ ਚੱਲੀਏ। ਬਜ਼ੁਰਗ ਦਾਦੀ ਬਸੰਤ ਕੌਰ ਹੱਥ ਵਿਚ ਖੂੰਡੀ ਫੜ ਕੇ ਘਰੋਂ ਤੁਰ ਪਈ, ਮੈਂ (ਜਗਰੂਪ ਸਿੰਘ) ਵੀ ਥੋੜੇ ਬਹੁਤ ਪੈਸੇ ਹੱਥ 'ਚ ਕਰ ਕੇ ਤਿਆਰ ਹੋ ਗਿਆ। ਸਾਡਾ ਬਾਬਾ ਮੁਖ਼ਤਿਆਰ ਸਿੰਘ (ਦਾਦਾ ਕਿਹਰ ਸਿੰਘ ਦਾ ਭਰਾ), ਪਿੰਡ ਬੁੱਧਸਿੰਘਵਾਲਾ ਦਾ ਸਰਪੰਚ ਪਾਲ ਸਿੰਘ, ਸ. ਸ਼ਮਿੰਦਰ ਸਿੰਘ, ਜੋਗਿੰਦਰ ਸਿੰਘ ਸਰਪੰਚ ਸਮਾਧ ਭਾਈ, ਪੰਡਤ ਭੂਮ ਰਾਜ ਸਾਬਕਾ ਚੇਅਰਮੈਨ, ਸ੍ਰੀ ਜਨਕ ਰਾਜ, ਸ. ਜੋਗਿੰਦਰ ਸਿੰਘ, ਨਰਿੰਦਰ ਸਿੰਘ ਸ਼ਾਮਲ ਸਨ।

ਅਸੀਂ ਸਾਰੇ ਲੁਧਿਆਣਾ ਗਏ ਤੇ ਉਥੇ ਪਹੁੰਚ ਕੇ ਵਿਚਾਰ ਕੀਤੀ ਕਿ ਆਪਾਂ ਅੱਜ਼ ਦੀ ਆਵਾਜ਼ ਦੇ ਲੁਧਿਆਣਾ ਸਥਿਤ ਮੁੱਖ ਦਫ਼ਤਰ ਪਹੁੰਚ ਜਾਈਏ। ਅਸੀਂ ਸਾਰੇ ਲੁਧਿਆਣੇ ਅੱਜ ਦੀ ਆਵਾਜ਼ ਦੇ ਦਫ਼ਤਰ ਪਹੁੰਚ ਗਏ। ਇਸੇ ਦੌਰਾਨ ਕੁਝ ਅਕਾਲੀ ਆਗੂ ਜਿਨ੍ਹਾਂ ਵਿਚ ਹੀਰਾ ਸਿੰਘ ਗਾਬੜੀਆ, ਜ. ਸੁਰੈਣ ਸਿੰਘ, ਸ. ਤੇਜਵੰਤ ਸਿੰਘ ਨਾਰੰਗਵਾਲ, ਬੀਬੀ ਕੁਲਦੀਪ ਕੌਰ, ਜ. ਰਵਿੰਦਰ ਪਾਲ ਸਿੰਘ ਖ਼ਾਲਸਾ, ਸ. ਅਨੂਪ ਸਿੰਘ ਸੰਧੂ ਵੀ ਆ ਗਏ। ਇਥੋਂ ਅਸੀਂ ਸਾਰੇ ਇਕੱਠੇ ਹੋ ਕੇ ਲਗਪਗ ਇਕ ਵਜੇ ਤੋਂ ਪਿੱਛੋਂ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਪੁੱਜ ਗਏ ਤੇ ਭਾਈ ਗੁਰਜੰਟ ਸਿੰਘ ਦੇ ਫੁੱਲਾਂ ਦੀ ਮੰਗ ਕੀਤੀ। ਜਦੋਂ ਕਿ ਪੁਲਿਸ ਨੇ 30 ਜੁਲਾਈ 1992 ਨੂੰ ਸਵੇਰੇ ਹੀ ਸਸਕਾਰ ਕਰ ਦਿੱਤਾ ਸੀ। ਹੁਣ ਤਾਂ ਅਸੀਂ ਫੁੱਲ ਹੀ ਮੰਗ ਸਕਦੇ ਸੀ। ਡਿਪਟੀ ਕਮਿਸ਼ਨਰ ਲੁਧਿਆਣਾ ਸ੍ਰੀ ਚਰਨਜੀਤ ਸਿੰਘ ਚੰਨੀ ਨੇ ਸਾਡੀ ਮੰਗ ਨੂੰ ਮੰਨਦਿਆਂ ਕਿਹਾ ਕਿ ਮੈਂ ਪਹਿਲਾਂ ਹੀ ਪੁਲਿਸ ਦੇ ਉੱਚ ਅਧਿਕਾਰੀ ਐਸ.ਐਸ.ਪੀ. ਸਿਟੀ ਨੂੰ ਕਹਿ ਚੁੱਕਾ ਹਾਂ ਕਿ ਜੇ ਭਾਈ ਗੁਰਜੰਟ ਸਿੰਘ ਦਾ ਪਰਿਵਾਰ ਫੁੱਲਾਂ ਦੀ ਮੰਗ ਕਰੇ ਤਾਂ ਦੇ ਦਿੱਤੇ ਜਾਣ। ਇਸ ਲਈ ਸਾਨੂੰ ਫੁੱਲ ਚੁਗਣ ਵਿਚ ਕੋਈ ਦਿੱਕਤ ਨਹੀਂ ਆਈ। ਡਿਪਟੀ ਕਮਿਸ਼ਨਰ ਨੇ ਸਾਨੂੰ ਥਾਣਾ 3-ਡਵੀਜ਼ਨ 'ਚ ਭੇਜ ਦਿੱਤਾ। ਥਾਣੇ ਵਿਚੋਂ ਸਾਡੇ ਨਾਲ ਇਕ ਪੁਲਿਸ ਮੁਲਾਜ਼ਮ ਨੂੰ ਭੇਜਿਆ ਗਿਆ, ਜੋ ਸਾਨੂੰ ਗਊਸ਼ਾਲਾ ਸ਼ਮਸ਼ਾਨ ਘਾਟ ਲੈ ਗਿਆ। ਉਥੇ ਪਹੁੰਚ ਕੇ ਬਾਬਾ ਮੁਖ਼ਤਿਆਰ ਸਿੰਘ ਬੁੱਧਸਿੰਘਵਾਲਾ (ਸਾਡੇ ਦਾਦੇ ਦਾ ਭਰਾ) ਨੇ ਫੁੱਲ ਚੁਗਣ ਤੋਂ ਪਹਿਲਾਂ ਅਰਦਾਸ ਕੀਤੀ ਅਤੇ ਅਸੀਂ ਸਾਰਿਆਂ ਨੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਫੁੱਲ ਚੁਗੇ। ਦਾਦੀ ਬਸੰਤ ਕੌਰ ਜੀ ਕਹਿ ਰਹੇ ਸਨ ਕਿ ਵੇਖਿਓ ਭਾਈ, ਸ਼ੇਰ ਬਹਾਦਰ ਸੂਰਮੇ ਦੇ ਫੁੱਲਾਂ 'ਤੇ ਹੰਝੂ ਵਹਾ ਕੇ ਦੁਸ਼ਮਣ ਤੋਂ ਹਾਸੀ ਨਾ ਕਰਾਇਓ। ਭਾਈ ਗੁਰਜੰਟ ਸਿੰਘ ਦੇ ਪਰਿਵਾਰ ਦੇ ਮੈਂਬਰਾਂ, ਸਾਡੇ ਨਾਲ ਪਟੜੀ ਬੰਨੇ ਤੋਂ ਨਾਲ ਗਏ ਹਿੰਦੂ ਭਰਾਵਾਂ ਤੇ ਅਕਾਲੀ ਆਗੂ ਤੇ ਪਹੁੰਚੇ ਪਤਵੰਤੇ

ਸੱਜਣਾਂ ਨੇ ਵੀ ਫੁੱਲ ਚੁਗੇ ਸਨ। ਫੁੱਲ ਚੁਗਣ ਤੋਂ ਬਾਅਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਦਾਦੀ ਨੇ ਉਥੇ ਮੌਜੂਦ ਪੱਤਰਕਾਰਾਂ ਨੂੰ ਦੱਸਿਆ ਕਿ ਮੇਰਾ ਸ਼ੇਰ ਬਹਾਦਰ ਸੂਰਮਾ ਜਰਨੈਲਾਂ ਦਾ ਜਰਨੈਲ ਬਹੁਤ ਹੀ ਤੇਜ਼ ਦਿਮਾਗ਼ ਤੇ ਚੁਸਤ ਸੀ। ਉਹ ਕਿਸੇ ਤਰ੍ਹਾਂ ਵੀ ਪੁਲਿਸ ਦੇ ਹੱਥ ਨਹੀਂ ਸੀ ਆਉਣ ਵਾਲਾ। ਪਰੰਤੂ ਪਤਾ ਨਹੀਂ ਹੋਣੀ ਕਿਸ ਤਰ੍ਹਾਂ ਵਾਰ ਕਰਨ ਲਈ ਇਹਦੇ ਤਕ ਪਹੁੰਚ ਗਈ। ਆਖ਼ਰ ਸੂਰਮੇ ਮੌਤ ਨੂੰ ਲਾੜੀ ਸਮਝ ਵਰਤਦੇ ਆਏ ਹਨ। ਮੇਰੇ ਗੁਰਜੰਟ ਸਿੰਘ ਬਹਾਦਰ ਸੂਰਮੇ ਨੇ ਮੌਤ ਨਾਲ ਵਿਆਹ ਕਰਵਾਇਆ ਹੈ। ਮੈਨੂੰ ਸ਼ੇਰ ਪੁੱਤ ਦੀ ਸ਼ਹਾਦਤ 'ਤੇ ਮਾਣ ਹੈ। ਉਸ ਨੇ ਸਿੱਖ ਕੌਮ ਦੀ ਆਜ਼ਾਦੀ ਲਈ ਹਿੰਦੁਸਤਾਨ ਸਰਕਾਰ ਨਾਲ ਹਥਿਆਰਬੰਦ ਟੱਕਰ ਲਈ ਹੈ। ਮੈਂ ਵੀ ਪੁਲਿਸ ਵਾਲਿਆਂ ਨਾਲ ਪਿਛਲੇ ਤਿੰਨ ਸਾਲਾਂ ਤੋਂ ਟੱਕਰ ਲੈਂਦੀ ਆ ਰਹੀ ਹਾਂ। ਪੁਲਿਸ ਵਾਲੇ ਪਿਛਲੇ ਤਿੰਨ ਸਾਲਾਂ ਤੋਂ ਸਾਡਾ ਘਰ ਦਾ ਸਾਰਾ ਸਾਮਾਨ ਚੁੱਕ ਕੇ ਲੈ ਗਏ ਹਨ। ਘਰ ਵਿਚੋਂ ਪਾਣੀ ਵਾਲਾ ਨਲਕਾ ਵੀ ਪੁੱਟ ਕੇ ਥਾਣੇ ਲੈ ਗਏ ਹਨ। ਅਸੀਂ ਘਰ ਨਹੀਂ ਛੱਡਿਆ। ਗੁਰਜੰਟ ਸਿੰਘ ਨੇ ਕਦੇ ਵੀ ਗ਼ਲਤ ਕੰਮ ਨਹੀਂ ਕੀਤਾ, ਜਿਸ ਨਾਲ ਸਾਡਾ ਸਿਰ ਨੀਵਾਂ ਹੁੰਦਾ ਹੋਵੇ। ਅਸੀਂ ਗੁਰਜੰਟ ਸਿੰਘ ਵਰਗੇ ਸੂਰਮੇ ਬਹਾਦਰ ਨੂੰ ਸਿੱਖ ਕੌਮ ਦੀ ਆਜ਼ਾਦੀ ਲਈ ਵਾਰਿਆ ਹੈ। ਜਦੋਂ ਗੁਰਜੰਟ ਸਿੰਘ ਨੇ ਰਾਦੂ ਰਾਜਦੂਤ ਨੂੰ ਅਗਵਾ ਕੀਤਾ ਸੀ ਤਾਂ ਪੁਲਿਸ ਵਾਲਿਆਂ ਨੇ ਸਾਡੇ ਤੇ ਸੁੱਖੇ ਸੰਗਤਪੁਰੇ ਵਾਲੇ ਦੇ ਸਾਰੇ ਪਰਿਵਾਰ ਨੂੰ ਚੁੱਕ ਕੇ ਮਹੀਨੇ ਤੋਂ ਜ਼ਿਆਦਾ ਚਿਰ ਆਪਣੀ ਹਿਰਾਸਤ ਵਿਚ ਰੱਖਿਆ ਸੀ।

ਭਾਈ ਜਗਰੂਪ ਸਿੰਘ ਨੇ ਦੱਸਿਆ ਕਿ ਭਾਈ ਗੁਰਜੰਟ ਸਿੰਘ ਤੋਂ ਇਲਾਵਾ ਦੋ ਭਰਾ ਹੋਰ ਕੁਲਵੰਤ ਤੇ ਜਸਵੰਤ ਸਿੰਘ ਪੁਲਿਸ ਹੱਥੋਂ ਮਾਰੇ ਗਏ ਹਨ। ਚਾਚਾ ਚੰਦ ਸਿੰਘ ਬੁੱਧਸਿੰਘਵਾਲਾ ਨੂੰ ਪੁਲਿਸ ਮੁਕਾਬਲੇ ਵਿਚ ਮਾਰ ਦਿੱਤਾ। ਜੱਗਾ ਸਿੰਘ ਵੀ ਪੁਲਿਸ ਮੁਕਾਬਲੇ ਵਿਚ ਮਾਰਿਆ ਗਿਆ। ਬਾਬਾ ਕਰਨੈਲ ਸਿੰਘ ਬੁੱਧਸਿੰਘਵਾਲਾ ਸੰਨ 1984 'ਚ ਗੁਰਦੁਆਰਾ ਬੀਬੀ ਕਾਹਨ ਕੌਰ ਮੋਗਾ ਵਿਚ ਗੋਲੀ ਕਾਂਡ ਵਿਚ ਪੁਲਿਸ ਦੀਆਂ ਗੋਲੀਆਂ ਨਾਲ ਸ਼ਹੀਦ ਹੋਇਆ ਸੀ। ਅਸਲ ਵਿਚ ਭਾਈ ਗੁਰਜੰਟ ਸਿੰਘ ਨੇ ਬਾਬਾ ਕਰਨੈਲ ਸਿੰਘ ਦੀ ਸ਼ਹੀਦੀ ਤੋਂ ਹੀ ਸਰਕਾਰ ਦੇ ਜ਼ੁਲਮਾਂ ਵਿਰੁੱਧ ਲੜਨ ਦਾ ਇਰਾਦਾ ਬਣਾ ਲਿਆ ਸੀ ਤੇ ਉਹ ਆਪਣੇ ਇਰਾਦਿਆਂ ਨੂੰ ਸਰੰਜਾਮ ਦਿੰਦਾ ਹੋਇਆ ਸ਼ਹੀਦੀ ਪ੍ਰਾਪਤ ਕਰ ਕੇ ਪਿੰਡ ਬੁੱਧਸਿੰਘਵਾਲਾ ਨੂੰ ਸਦਾ ਲਈ ਆਪਣੇ ਨਾਂ ਨਾਲ ਜੋੜ ਗਿਆ। ਪਿੰਡ ਬੁੱਧਸਿੰਘਵਾਲਾ ਮੋਗੇ ਨੇੜੇ ਇਕ ਹੋਰ ਵੀ ਹੈ, ਪਰ ਇਹ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨਾਲ ਜਾਣਿਆ ਜਾਂਦਾ ਹੈ।

## ਭਾਈ ਬੁੱਧਸਿੰਘਵਾਲਾ ਦੀ ਹੱਤਿਆ 'ਤੇ ਲੋਕਾਂ 'ਚ ਰੋਸ, ਸਿੱਖ ਜਥੇਬੰਦੀਆਂ ਵੱਲੋਂ 3-4 ਅਗਸਤ ਦੇ ਬੰਦ ਨੂੰ ਸਫਲ ਬਣਾਉਣ ਦੀ ਅਪੀਲ—ਦਮਦਮੀ ਟਕਸਾਲ

ਜਲੰਧਰ, 1 ਅਗਸਤ 1992 (ਆਵਾਜ਼ ਬਿਊਰੋ)—ਵੱਖ-ਵੱਖ ਪੰਥਕ ਜਥੇਬੰਦੀਆਂ ਨੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਪੰਜਾਬ ਪੁਲਿਸ ਵੱਲੋਂ ਕੀਤੀ ਗਈ ਹੱਤਿਆ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਰੋਸ ਵਜੋਂ 3-4 ਅਗਸਤ ਨੂੰ ਕੀਤੇ ਜਾ ਰਹੇ ਪੰਜਾਬ ਬੰਦ ਦੇ ਸੱਦੇ ਨੂੰ ਸਫਲ ਬਣਾਉਣ ਦੀ ਅਪੀਲ ਕੀਤੀ ਹੈ। ਉਹਨਾਂ ਕਿਹਾ ਕਿ ਦੋ ਦਿਨ ਸਾਰੇ ਕੰਮ-ਕਾਜ ਠੱਪ ਰੱਖੇ ਜਾਣ।

ਇਸ ਸੰਬੰਧ ਵਿਚ ਦਮਦਮੀ ਟਕਸਾਲ ਦੇ ਮੁਖੀ ਬਾਬਾ ਠਾਕਰ ਸਿੰਘ ਜੀ ਵੱਲੋਂ ਜਾਰੀ ਕੀਤਾ ਗਿਆ ਪ੍ਰੈਸ ਨੋਟ ਇਸ ਪ੍ਰਕਾਰ ਹੈ:

"ਦਮਦਮੀ ਟਕਸਾਲ ਦੇ ਹੈੱਡ ਕੁਆਰਟਰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਤੋਂ ਬਿਆਨ ਜਾਰੀ ਕਰਦਿਆਂ ਬਾਬਾ ਠਾਕਰ ਸਿੰਘ ਜੀ ਮੁਖੀ ਦਮਦਮੀ ਟਕਸਾਲ ਨੇ ਸਪੱਸ਼ਟ ਕੀਤਾ ਹੈ ਕਿ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਿੱਖ ਪੰਥ ਦੇ ਨਿਰਭੈ ਯੋਧੇ ਅਤੇ ਲਾਸਾਨੀ ਜਰਨੈਲ ਸਨ ਅਤੇ ਇਹਨਾਂ ਵੱਲੋਂ ਸਿੱਖ ਸੰਘਰਸ਼ ਵਿਚ ਕੀਤੀਆਂ ਗਈਆਂ ਸੇਵਾਵਾਂ ਨੂੰ ਸਿੱਖ ਪੰਥ ਸਦਾ ਯਾਦ ਰੱਖੇਗਾ। ਬਾਬਾ ਜੀ ਨੇ ਸਪੱਸ਼ਟ ਕੀਤਾ ਕਿ ਇਸ ਅਮਰ ਸ਼ਹੀਦ ਦੀ ਯਾਦ ਵਿਚ ਸਮੁੱਚੇ ਖ਼ਾਲਸਾ ਪੰਥ ਵੱਲੋਂ 3 ਅਤੇ 4 ਅਗਸਤ ਨੂੰ ਪੰਜਾਬ ਬੰਦ ਦਾ ਸੱਦਾ ਦਿੱਤਾ ਗਿਆ ਹੈ, ਦਮਦਮੀ ਟਕਸਾਲ ਨੇ ਨਾ ਉਸ ਦਾ ਵਿਰੋਧ ਕੀਤਾ ਹੈ ਤੇ ਨਾ ਹੀ ਕਰ ਸਕਦੀ ਹੈ। ਬਾਬਾ ਜੀ ਨੇ ਸਮੁੱਚੀ ਮਾਨਵਤਾ ਨੂੰ ਸਿੱਖ ਪੰਥ ਦੇ ਇਸ ਦੁੱਖ ਵਿਚ ਸ਼ਾਮਲ ਹੋਣ ਦੀ ਅਪੀਲ ਕੀਤੀ। ਬਾਬਾ ਜੀ ਨੇ ਸੰਗਤਾਂ ਨੂੰ ਗੁਰਬਾਣੀ ਪੜ੍ਹਨ, ਚੌਪਈ ਸਾਹਿਬ ਦੇ ਪਾਠ ਕਰਨ ਅਤੇ ਅਰਦਾਸਾਂ ਕਰਨ ਦੀ ਅਪੀਲ ਕੀਤੀ।

## ਅਕਾਲੀ ਦਲ ਮਾਨ ਵੱਲੋਂ ਪੰਜਾਬ ਬੰਦ ਦੇ ਸੱਦੇ ਨੂੰ ਸਫਲ ਬਣਾਉਣ ਦੀ ਅਪੀਲ

ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਹੈੱਡ ਕੁਆਰਟਰ ਤੋਂ ਦਫ਼ਤਰ ਦੇ ਮੀਤ ਸਕੱਤਰ ਭਾਈ ਜਗੀਰ ਸਿੰਘ ਨੇ ਇਕ ਬਿਆਨ ਵਿਚ ਦੱਸਿਆ ਕਿ ਦਫ਼ਤਰ ਵਿਚ ਦਿੱਲੀ ਸਟੇਟ ਅਕਾਲੀ ਦਲ ਦੇ ਪ੍ਰਧਾਨ ਸ. ਮਹਿੰਦਰ ਸਿੰਘ ਉਬਰਾਏ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਹਰਚਰਨ ਸਿੰਘ

ਦਿੱਲੀ, ਹਰਿਆਣਾ ਸਟੇਟ ਅਕਾਲੀ ਦਲ ਦੇ ਪ੍ਰਧਾਨ ਸ. ਨਾਜ਼ਰ ਸਿੰਘ ਮਸੀਤਾਂ, ਜਨਰਲ ਸਕੱਤਰ ਜ. ਕਰਤਾਰ ਸਿੰਘ ਟੱਕਰ ਵੱਲੋਂ ਭੇਜੇ ਪ੍ਰੈਸ ਨੋਟ ਵਿਚ ਉਕਤ ਨੇਤਾਵਾਂ ਨੇ ਸਿੱਖਾਂ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਲੜੀ ਜਾ ਰਹੀ ਲੜਾਈ ਦੇ ਕੌਮੀ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਸਿੱਖ 3-4 ਅਗਸਤ ਦੇ ਪੰਜਾਬ ਬੰਦ ਦੇ ਸੱਦੇ ਨੂੰ ਸਫਲ ਬਣਾਉਣ ਅਤੇ ਆਪਣਾ ਇਖ਼ਲਾਕੀ ਫ਼ਰਜ਼ ਪਛਾਣਦੇ ਹੋਏ ਆਪਣੇ ਕਾਰੋਬਾਰ ਬੰਦ ਰੱਖ ਕੇ ਭਾਈ ਬੁੱਧਸਿੰਘਵਾਲਾ ਪ੍ਰਤੀ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ।

**ਸ਼੍ਰੋਮਣੀ ਅਕਾਲੀ ਦਲ ਬੱਬਰ ਵੱਲੋਂ ਪੰਜਾਬ ਬੰਦ ਦੀ ਹਮਾਇਤ**
**ਪੰਜਾਬ ਬੰਦ ਨੂੰ ਸਫਲ ਕਰਨ ਦੀ ਪੰਜਾਬੀਆਂ ਨੂੰ ਅਪੀਲ**

ਅੰਮ੍ਰਿਤਸਰ ਤੋਂ ਮੋਤਾ ਸਿੰਘ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਬੱਬਰ ਨੇ ਵੀ ਉਘੇ ਖਾੜਕੂ ਨੇਤਾ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਪੰਜਾਬ ਪੁਲਿਸ ਦੇ ਹੱਥੋਂ ਮਾਰੇ ਜਾਣ ਵਿਰੁੱਧ 3-4 ਅਗਸਤ ਨੂੰ ਪੰਜਾਬ ਬੰਦ ਦੇ ਸੱਦੇ ਨੂੰ ਸਫਲ ਬਣਾਉਣ ਲਈ ਆਪਣੇ ਕਾਰੋਬਾਰ ਬੰਦ ਰੱਖਣ ਦੀ ਅਪੀਲ ਕਰ ਕੇ ਬੰਦ ਦੇ ਸੱਦੇ ਦੀ ਹਮਾਇਤ ਕੀਤੀ ਹੈ। ਪ੍ਰੈਸ ਨੋਟ ਵਿਚ ਦਿਹਾਤੀ ਜਥੇ ਦੇ ਪ੍ਰਧਾਨ ਜ. ਨਿਰਮਲ ਸਿੰਘ ਜੱਬੋਵਾਲ, ਜਨਰਲ ਸਕੱਤਰ ਸਰਬਿੰਦਰ ਸਿੰਘ ਚੇਤਨਪੁਰਾ, ਸ. ਭਜਨ ਪ੍ਰਤਾਪ ਸਿੰਘ ਤਰਸਿੱਕਾ, ਸ. ਸੰਤੋਖ ਸਿੰਘ ਮੱਖਣਵਿੰਡੀ, ਸ. ਗੁਰਮੇਜ ਸਿੰਘ ਸਖੀਰਾ, ਸ਼ਹਿਰੀ ਜਥੇ ਦੇ ਪ੍ਰਧਾਨ ਸ. ਜਸਬੀਰ ਸਿੰਘ ਝਬਾਲ, ਸੀਨੀਅਰ ਮੀਤ ਪ੍ਰਧਾਨ ਸ. ਸੁਖਰਾਜ ਸਿੰਘ ਵੇਰਕਾ, ਸ. ਗੁਰਨਾਮ ਸਿੰਘ, ਮਹਾਂਬੀਰ ਸਿੰਘ ਸੁਲਤਾਨਵਿੰਡ, ਛੇਹਰਟਾ ਸਰਕਲ ਦੇ ਜ. ਮੇਵਾ ਸਿੰਘ ਨੇ ਇਥੋਂ ਪ੍ਰੈਸ ਦੇ ਨਾਂ ਬਿਆਨ ਜਾਰੀ ਕਰਦਿਆਂ ਪੰਜਾਬ ਬੰਦ ਨੂੰ ਸਫਲ ਬਣਾਉਣ ਦੀ ਅਪੀਲ ਕਰਦਿਆਂ ਭਾਰਤ ਸਰਕਾਰ ਦੀਆਂ ਸਿੱਖ ਕੌਮ ਦੀ ਨਸਲਕੁਸ਼ੀ ਕਰਨ ਦੀਆਂ ਸਕੀਮਾਂ ਦੀ ਸਖ਼ਤ ਆਲੋਚਨਾ ਕੀਤੀ।

ਬਾਪੂ ਸਵਰਨ ਸਿੰਘ ਜ਼ਫ਼ਰਵਾਲ ਜ਼ਿੰਦਾ ਸ਼ਹੀਦ ਵੱਲੋਂ ਸਿੱਖ ਕੌਮ ਨੂੰ 3-4 ਅਗਸਤ ਨੂੰ ਪੰਜਾਬ ਮੁਕੰਮਲ ਬੰਦ ਰੱਖਣ ਦੀ ਅਪੀਲ ਕੀਤੀ ਗਈ ਹੈ। ਬਾਪੂ ਸਵਰਨ ਸਿੰਘ ਜ਼ਫ਼ਰਵਾਲ ਵੱਲੋਂ ਭੇਜੇ ਗਏ ਇਕ ਸੰਦੇਸ਼ ਵਿਚ ਅਕਾਲੀ ਦਲ ਮਾਨ ਦੇ ਆਗੂਆਂ ਹੁਸ਼ਿਆਰਪੁਰ ਜਥੇ ਦੇ ਪ੍ਰਧਾਨ ਜ. ਚੰਨਣ ਸਿੰਘ ਡਡਿਆਣਾ, ਲੁਧਿਆਣਾ ਸ਼ਹਿਰੀ ਦੇ ਮੀਤ ਪ੍ਰਧਾਨ ਸ. ਹੀਰਾ ਸਿੰਘ ਗਾਬੜੀਆ, ਕਪੂਰਥਲਾ ਦੇ ਪ੍ਰਧਾਨ ਜ. ਜਗੀਰ ਸਿੰਘ, ਸ. ਮਹਿੰਦਰ ਸਿੰਘ ਸਾਈਆਂਵਾਲਾ, ਲੁਧਿਆਣਾ ਦਿਹਾਤੀ ਦੇ ਪ੍ਰਧਾਨ ਸ. ਤਰਲੋਕ ਸਿੰਘ ਡੱਲਾ ਅਤੇ ਗੁਰਦਾਸਪੁਰ ਦੇ ਪ੍ਰਧਾਨ

ਜਥੇਦਾਰ ਬਾਪੂ ਸਵਰਨ ਸਿੰਘ ਜ਼ਫ਼ਰਵਾਲ ਨੇ ਵੀ ਬੰਦ ਦੇ ਸੱਦੇ ਦੀ ਹਮਾਇਤ ਕੀਤੀ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ (ਪੰਜ਼ੀਡੀਅਮ) ਨੇ ਵੀ 3-4 ਅਗਸਤ ਨੂੰ ਪੰਜਾਬ ਬੰਦ ਦੇ ਸੱਦੇ ਦੀ ਪੂਰਨ ਹਮਾਇਤ ਕੀਤੀ ਹੈ। ਫ਼ੈਡਰੇਸ਼ਨ ਦੇ ਪੰਜ਼ੀਡੀਅਮ ਨੇਤਾਵਾਂ ਭਾਈ ਅਮਰਜੀਤ ਸਿੰਘ ਪੱਧਰੀ, ਭਾਈ ਜੱਸਾ ਸਿੰਘ ਗੁਰਦਾਸਪੁਰ, ਭਾਈ ਕੇਵਲ ਸਿੰਘ ਝਾੜੀਵਾਲਾ, ਭਾਈ ਕੁਲਦੀਪ ਸਿੰਘ ਕਾਹਲੋਂ, ਭਾਈ ਮਨਜੀਤ ਸਿੰਘ ਭੋਮਾ ਨੇ ਪ੍ਰੈਸ ਦੇ ਨਾਂ ਜਾਰੀ ਬਿਆਨ ਰਾਹੀਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਹੱਤਿਆ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਇਕ ਪਾਸੇ ਬੇਅੰਤ ਸਿਹੁੰ ਦੀ ਸਰਕਾਰ ਸਿੱਖ ਨੌਜਵਾਨਾਂ ਨੂੰ ਮੁੱਖ ਧਾਰਾ ਵਿਚ ਵਾਪਸ ਆਉਣ ਲਈ ਕਹਿ ਰਹੀ ਹੈ, ਦੂਸਰੇ ਪਾਸੇ ਪੰਜਾਬ ਪੁਲਿਸ ਦੇ ਡੀ.ਜੀ.ਪੀ. ਕੇ.ਪੀ.ਐਸ. ਗਿੱਲ ਚੋਟੀ ਦੇ ਖਾੜਕੂਆਂ ਦਾ ਗੋਲੀਆਂ ਮਾਰ ਕੇ ਸਫ਼ਾਇਆ ਕਰ ਰਹੇ ਹਨ। ਬਿਆਨ ਵਿਚ ਕਿਹਾ ਗਿਆ ਹੈ ਕਿ ਬੇਅੰਤ ਸਿਹੁੰ ਤੇ ਕੇ.ਪੀ.ਐਸ. ਗਿੱਲ ਦੀ ਜੋੜੀ ਨੂੰ ਇਕਸੁਰ ਹੋ ਕੇ ਪੰਜਾਬ ਦੇ ਮਸਲੇ ਦੇ ਸਿਆਸੀ ਹੱਲ ਬਾਰੇ ਸੋਚਣਾ ਚਾਹੀਦਾ ਹੈ। ਪੰਜਾਬ ਬੰਦ ਦੇ ਸੱਦੇ ਨੂੰ ਸਮੂਹ ਨਾਨਕ ਨਾਮ-ਲੇਵਾ ਨੂੰ ਸਹਿਯੋਗ ਦੇਣ ਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਟ ਕਰਨ ਦੀ ਅਪੀਲ ਕੀਤੀ ਗਈ।

ਅੰਮ੍ਰਿਤਸਰ—ਸ਼੍ਰੋਮਣੀ ਅਕਾਲੀ ਦਲ ਮਾਨ ਦੇ ਜਨਰਲ ਸਕੱਤਰ ਭਾਈ ਰਾਮ ਸਿੰਘ, ਜ. ਤਰਲੋਚਨ ਸਿੰਘ ਤੁੜ, ਸ. ਰਜਿੰਦਰ ਸਿੰਘ ਛੀਨਾ, ਸ. ਮਨਜੀਤ ਸਿੰਘ ਰਾਜਾਸਾਂਸੀ, ਸ. ਗੁਰਜਤਿੰਦਰ ਸਿੰਘ ਭਿੱਖੀਵਿੰਡ, ਸਾਰੇ ਵਰਕਰਜ਼, ਕਮੇਟੀ ਮੈਂਬਰ, ਜ. ਸੁਖਵੰਤ ਸਿੰਘ ਬਾਸਰਕੇ ਪ੍ਰਧਾਨ ਜ਼ਿਲਾ ਅਕਾਲੀ ਜਥਾ ਪੱਟੀ, ਸ. ਦਲਜੀਤ ਸਿੰਘ ਸੰਧੂ ਪ੍ਰਧਾਨ ਅਕਾਲੀ ਜਥਾ ਅੰਮ੍ਰਿਤਸਰ, ਸ. ਬੋਹੜ ਸਿੰਘ ਮੱਖੂ ਜ਼ਿਲ੍ਹਾ ਪ੍ਰਧਾਨ ਅਕਾਲੀ ਦਲ ਮਾਨ ਫ਼ਿਰੋਜ਼ਪੁਰ, ਸਕੱਤਰ ਸ. ਜੁਗਰਾਜ ਸਿੰਘ ਖਹਿਰਾ ਅਤੇ ਡਿਪਟੀ ਸੈਕਟਰੀ ਸ. ਜਗੀਰ ਸਿੰਘ ਨੇ ਇਕ ਸਾਂਝੇ ਬਿਆਨ ਵਿਚ ਸਮੂਹ ਸਿੱਖ ਸੰਗਤਾਂ ਨੂੰ ਪੁਰਜ਼ੋਰ ਅਪੀਲ ਕੀਤੀ ਹੈ ਕਿ ਸ. ਸਿਮਰਨਜੀਤ ਸਿੰਘ ਮਾਨ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਮਾਨ) ਵੱਲੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਮਾਰੇ ਜਾਣ ਵਿਰੁੱਧ ਰੋਸ ਪ੍ਰਗਟ ਕਰਨ ਲਈ 3-4 ਅਗਸਤ ਨੂੰ ਦਿੱਤੇ ਪੰਜਾਬ ਬੰਦ ਦੇ ਸੱਦੇ ਨੂੰ ਪੂਰਨ ਰੂਪ ਵਿਚ ਕਾਮਯਾਬ ਬਣਾਇਆ ਜਾਵੇ।

ਉਪਰੋਕਤ ਲੀਡਰਾਂ ਨੇ ਸਮੁੱਚੇ ਸਿੱਖ ਜਗਤ ਤੇ ਸਮੂਹ ਜਥੇਬੰਦੀਆਂ, ਵਿਦਿਅਕ ਅਦਾਰਿਆਂ, ਸੰਸਥਾਵਾਂ, ਟਰੇਡ ਯੂਨੀਅਨਾਂ, ਕਾਰਖ਼ਾਨੇਦਾਰਾਂ ਅਤੇ

ਹੋਰ ਸਾਰੇ ਪਬਲਿਕ ਅਦਾਰਿਆਂ ਨੂੰ ਦੋ ਦਿਨ ਵਾਸਤੇ ਮੁਕੰਮਲ ਤੌਰ 'ਤੇ ਕੰਮ ਬੰਦ ਰੱਖਣ ਦੀ ਅਪੀਲ ਕੀਤੀ ਹੈ।

## ਖ਼ਾਲਿਸਤਾਨ ਲਿਬਰੇਸ਼ਨ ਆਰਮੀ ਵੱਲੋਂ 3-4 ਅਗਸਤ ਨੂੰ ਮੁਕੰਮਲ ਪੰਜਾਬ ਬੰਦ ਦਾ ਸੱਦਾ

ਅੰਮ੍ਰਿਤਸਰ—ਖ਼ਾਲਿਸਤਾਨ ਲਿਬਰੇਸ਼ਨ ਆਰਮੀ ਵੱਲੋਂ ਜਾਰੀ ਕੀਤਾ ਗਿਆ ਪ੍ਰੈਸ ਨੋਟ ਇਸ ਪ੍ਰਕਾਰ ਹੈ :

ਖ਼ਾਲਿਸਤਾਨ ਲਿਬਰੇਸ਼ਨ ਆਰਮੀ ਦੇ ਚੀਫ਼ ਜਨਰਲ ਸਿਰਦਾਰ ਕਪੂਰ ਸਿੰਘ ਜਮਰੌਦ, ਡਿਪਟੀ ਚੀਫ਼ ਭਾਈ ਸ਼ਾਮ ਸਿੰਘ ਬੱਬਰ, ਭਾਈ ਸਵਰਨ ਸਿੰਘ ਦਲੇਰ, ਬਾਬਾ ਆਲਾ ਸਿੰਘ ਬੱਬਰ, ਭਾਈ ਹਾਕਮ ਸਿੰਘ ਗੁਰਦਾਸਪੁਰੀ, ਭਾਈ ਫ਼ਤਹਿ ਸਿੰਘ, ਭਾਈ ਕਰਨਬੀਰ ਸਿੰਘ ਨੇ ਪੰਥਕ ਕਮੇਟੀ ਦੇ ਥੰਮ੍ਹ ਅਤੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਨਿਧੜਕ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਝੂਠੇ ਪੁਲਿਸ ਮੁਕਾਬਲੇ ਵਿਚ ਸ਼ਹੀਦ ਕਰਨ ਦੇ ਵਿਰੁੱਧ ਰੋਹ ਪ੍ਰਗਟ ਕਰਨ ਲਈ 3 ਅਤੇ 4 ਅਗਸਤ ਦੇ ਪੰਜਾਬ ਬੰਦ ਦੇ ਸੱਦੇ ਦੀ ਹਮਾਇਤ ਕਰਦਿਆਂ ਸਿੱਖ ਜਗਤ ਅਤੇ ਸਮੂਹ ਪੰਜਾਬੀਆਂ ਨੂੰ ਅਪੀਲ ਕੀਤੀ ਹੈ ਕਿ ਸਿੱਖ ਇਤਿਹਾਸ ਦਾ ਸੁਨਹਿਰੀ ਕਾਂਡ ਸਿਰਜਣ ਵਾਲੇ ਖ਼ਾਲਸਾ ਪੰਥ ਦੇ ਮਹਾਨ ਜਰਨੈਲ ਦੀ ਯਾਦ ਵਿਚ ਆਪਣੇ ਰੋਹ ਦਾ ਪ੍ਰਗਟਾਵਾ ਕਰਨ। ਭਾਈ ਬੁੱਧਸਿੰਘਵਾਲਾ ਨੇ ਗੁਰੂ ਆਸ਼ੇ ਅਤੇ ਪੰਥਕ ਰਵਾਇਤਾਂ ਅਨੁਸਾਰ ਸੰਘਰਸ਼ ਕਰ ਕੇ ਨੌਜਵਾਨਾਂ ਨੂੰ ਸਿਧਾਂਤਕ ਵਿਚਾਰਧਾਰਾ ਪੇਸ਼ ਕਰ ਕੇ ਸਿੱਖ ਸੰਘਰਸ਼ ਦਾ ਸੰਚਾਲਨ ਕਰਨ ਵਿਚ ਗਹਿਰਾ ਯੋਗਦਾਨ ਪਾਇਆ ਹੈ ਅਤੇ ਸਿੱਖ ਇਤਿਹਾਸ ਦਾ ਸੁਨਹਿਰੀ ਕਾਂਡ ਸਿਰਜਿਆ ਹੈ। ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਦਾ ਸਿੱਖ ਕੌਮ, ਖ਼ਾਲਸਾ ਪੰਥ ਦੇ ਹਿਰਦਿਆਂ ਵਿਚ ਜ਼ਿੰਦਾ ਰਹਿਣਗੇ।

## ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਿੱਖ ਕੌਮ ਦਾ ਅਨਮੋਲ ਹੀਰਾ ਸੀ—ਸਿੰਘ ਸਾਹਿਬਾਨ

ਐਤਵਾਰ 2 ਅਗਸਤ, ਰੋਜ਼ਾਨਾ ਅੱਜ ਦੀ ਆਵਾਜ਼ ਜਲੰਧਰ, (ਆਵਾਜ਼ ਬਿਉਰੋ) 1 ਅਗਸਤ—ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਰੋਡੇ, ਸਿੰਘ ਸਾਹਿਬ ਭਾਈ ਜਸਵੰਤ ਸਿੰਘ, ਸਿੰਘ ਸਾਹਿਬ ਭਾਈ ਕਸ਼ਮੀਰ ਸਿੰਘ ਨੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਹਾਦਤ ਉਪਰ ਜਜ਼ਬਾਤੀ ਪ੍ਰਤੀਕਰਮ ਕਰਦਿਆਂ ਕਿਹਾ ਹੈ ਕਿ ਸਿੱਖ ਖਾੜਕੂ ਲਹਿਰ ਨੇ ਇਕ ਅਨਮੋਲ ਹੀਰਾ ਗਵਾ

ਦਿੱਤਾ ਹੈ। ਬਠਿੰਡਾ ਦੀ ਸਕਿਊਰਿਟੀ ਜੇਲ੍ਹ 'ਚੋਂ ਆਪਣੇ ਏਲਚੀ ਰਾਹੀਂ ਭੇਜੇ ਇਕ ਬਿਆਨ ਵਿਚ ਸਿੰਘ ਸਾਹਿਬਾਨ ਨੇ ਕਿਹਾ ਕਿ ਸਿੱਖ ਖਾੜਕੂ ਲਹਿਰ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਸਮੁੱਚਾ ਰੋਲ ਅਜਿਹਾ ਸੁਨਹਿਰੀ ਵਰਕਾ ਹੈ ਜਿਸ ਨਾਲ ਸਿੱਖ ਖਾੜਕੂ ਲਹਿਰ ਦਾ ਕੋਨਾ-ਕੋਨਾ ਦੇਰ ਤਕ ਸਰਸ਼ਾਰ ਰਹੇਗਾ। ਉਹਨਾਂ ਕਿਹਾ ਕਿ ਸਿੱਖ ਖਾੜਕੂ ਲਹਿਰ ਨੂੰ ਉੱਚੀਆਂ ਬੁਲੰਦੀਆਂ 'ਤੇ ਲਿਜਾਣ ਲਈ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਭਾਰੀ ਯੋਗਦਾਨ ਹੈ। ਭਾਈ ਬੁੱਧਸਿੰਘਵਾਲਾ ਨੇ 5 ਸਾਲ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਅਗਵਾਈ ਕਰ ਕੇ ਸਿੱਖ ਕੌਮ ਦੇ ਰਾਜਸੀ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਬਹੁਤ ਭਾਰੀ ਘਾਲਣਾ ਘਾਲੀ ਹੈ।

ਬਿਆਨ ਮੁਤਾਬਕ ਸਿੰਘ ਸਾਹਿਬਾਨ ਨੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀਆਂ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਉਸ ਨੇ ਪੁਰਾਤਨ ਸਿੱਖ ਜਰਨੈਲਾਂ ਦੀਆਂ ਰਵਾਇਤਾਂ ਨੂੰ ਸੁਰਜੀਤ ਕਰ ਕੇ ਵਿਖਾਇਆ ਹੈ। ਉਹਨਾਂ ਕਿਹਾ ਕਿ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਧਰਮ ਯੁੱਧ ਵਿਚ ਯੋਗਦਾਨ ਪਾਉਣ ਵਾਲਿਆਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਮੁਕਾਮ ਬਹੁਤ ਉੱਚਾ ਹੈ। ਸਿੰਘ ਸਾਹਿਬਾਨ ਨੇ ਐਲਾਨ ਕੀਤਾ ਕਿ ਭਾਈ ਗੁਰਜੰਟ ਸਿੰਘ ਦੀਆਂ ਸੇਵਾਵਾਂ ਬਦਲੇ ਉਸ ਦੇ ਪਰਿਵਾਰ ਨੂੰ ਢੁਕਵੇਂ ਮੌਕੇ 'ਤੇ ਸਨਮਾਨਿਤ ਕੀਤਾ ਜਾਵੇਗਾ।

ਸਿੰਘ ਸਾਹਿਬਾਨ ਨੇ ਸੱਦਾ ਦਿੱਤਾ ਕਿ ਖਾੜਕੂ ਸਿੰਘ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਹਾਦਤ ਤੋਂ ਦਿਲ ਛੱਡਣ ਦੀ ਬਜਾਏ ਪੂਰੇ ਜੋਸ਼-ਖ਼ਰੋਸ਼ ਦੇ ਨਾਲ ਉਹਨਾਂ ਵੱਲੋਂ ਪਾਈਆਂ ਖ਼ਾਲਸਾਈ ਜੁਝਾਰੂ ਰਵਾਇਤਾਂ ਦੇ ਪੂਰਨਿਆਂ 'ਤੇ ਚੱਲਦਿਆਂ ਸੰਘਰਸ਼ ਨੂੰ ਅੱਗੇ ਜਾਰੀ ਰੱਖਣ। ਉਹਨਾਂ ਕਿਹਾ ਕਿ ਭਾਈ ਗੁਰਜੰਟ ਸਿੰਘ ਖਾੜਕੂ ਲਹਿਰ ਦੀ ਉੱਚੀ-ਸੁੱਚੀ ਮਿਥ ਬਣ ਗਿਆ ਹੈ। ਉਸ ਪਾਰਸ਼ ਨੂੰ ਛੋਹ ਕੇ ਹਰ ਕੋਈ ਸੋਨਾ ਬਣ ਸਕਦਾ ਹੈ। ਸਿੰਘ ਸਾਹਿਬਾਨ ਨੇ ਭਾਈ ਗੁਰਜੰਟ ਸਿੰਘ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੱਚਾ ਸਪੁੱਤਰ ਐਲਾਨਿਆ ਤੇ ਕਿਹਾ ਕਿ ਭਾਈ ਬੁੱਧਸਿੰਘਵਾਲਾ ਤੋਂ ਵੱਡੇ-ਵੱਡੇ ਦੁਸ਼ਮਣ ਵੀ ਖ਼ੌਫ਼ ਖਾਂਦੇ ਸਨ। ਸਿੱਖ ਕੌਮ ਵਿਚ ਇਸ ਲਈ ਉਸ ਦਾ ਉੱਚਾ ਮਾਣ ਤੇ ਸਨਮਾਨ ਸਦਾ ਰਹੇਗਾ।

ਸਿੰਘ ਸਾਹਿਬਾਨ ਨੇ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਹੱਤਿਆ ਦੇ ਵਿਰੋਧ 'ਚ ਵੱਖ-ਵੱਖ ਧਿਰਾਂ ਵੱਲੋਂ ਦਿੱਤੇ ਪੰਜਾਬ ਬੰਦ ਦੇ ਸੱਦੇ 'ਚ ਵੱਧ-ਚੜ੍ਹ ਕੇ ਹਿੱਸਾ ਲੈਣ। ਉਹਨਾਂ ਭਾਈ ਬੁੱਧਸਿੰਘਵਾਲਾ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਟ ਕਰਦਿਆਂ ਸਿੱਖ ਸੰਗਤਾਂ

ਨੂੰ ਕਿਹਾ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨਮਿੱਤ ਭੋਗ ਸਮਾਗਮ 'ਤੇ ਲੱਖਾਂ ਦੀ ਗਿਣਤੀ ਵਿਚ ਪਹੁੰਚਣ ਤਾਂਕਿ ਦੁਸ਼ਮਣ ਦਾ ਦਿਲ ਦਹਿਲ ਜਾਵੇ ਕਿ ਉਸ ਨੇ ਭਾਈ ਗੁਰਜੰਟ ਸਿੰਘ ਵਰਗੇ ਦਰਵੇਸ਼ ਨੂੰ ਮਾਰ ਕੇ ਕਿੱਡਾ ਵੱਡਾ ਗੁਨਾਹ ਕੀਤਾ ਹੈ।

ਉਹਨਾਂ ਕਿਹਾ ਕਿ ਭਾਈ ਗੁਰਜੰਟ ਸਿੰਘ ਦੀ ਹੱਤਿਆ ਸਿੱਖ ਕੌਮ ਦੀ ਘੰਡੀ ਵੱਢਣ ਦੇ ਤੁਲ ਹੈ। ਇਸ ਦੌਰਾਨ ਬਠਿੰਡਾ ਜੇਲ੍ਹ ਵਿਚ ਬੰਦ ਅਕਾਲੀ ਲੀਡਰਾਂ ਕੈਪਟਨ ਹਰਚਰਨ ਸਿੰਘ ਰੋਡੇ, ਸ. ਰਣਜੀਤ ਸਿੰਘ ਬ੍ਰਹਮਪੁਰਾ, ਸ. ਸੂਬਾ ਸਿੰਘ, ਭਾਈ ਰੇਸ਼ਮ ਸਿੰਘ ਮਾੜੀ ਨੇ ਵੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਹੀਦੀ 'ਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਸਿੱਖ ਕੌਮ ਦਾ ਜਾਂਬਾਜ਼ ਜਰਨੈਲ ਕਹਿ ਕੇ ਸ਼ਰਧਾਂਜਲੀ ਭੇਂਟ ਕੀਤੀ ਹੈ ਤੇ ਉਸ ਦੇ ਅਧੂਰੇ ਕਾਰਜ ਨੂੰ ਪੂਰਾ ਕਰਨ ਲਈ ਸਮੁੱਚੀ ਸਿੱਖ ਕੌਮ ਨੂੰ ਸਦਾ ਯਤਨਸ਼ੀਲ ਰਹਿਣ ਦੀ ਅਪੀਲ ਕੀਤੀ ਹੈ।

## ਪੰਥਕ ਕਮੇਟੀ ਤੇ ਖਾੜਕੂ ਸਿੰਘਾਂ ਵੱਲੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਸ਼ਰਧਾਂਜਲੀ

ਪੰਥਕ ਕਮੇਟੀ ਅਤੇ ਖਾੜਕੂ ਜਥੇਬੰਦੀਆਂ ਨੇ ਖ਼ਾਲਿਤਸਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਭਾਵ-ਭਿੰਨੀ ਸ਼ਰਧਾਂਜਲੀ ਭੇਂਟ ਕਰਦਿਆਂ ਉਸ ਨੂੰ ਖਾੜਕੂ ਸੰਘਰਸ਼ ਦੀ ਰੂਹ ਅਤੇ ਖ਼ਾਲਸਾ ਪੰਥ ਦਾ ਅਲੌਕਿਕ ਜਰਨੈਲ ਕਰਾਰ ਦਿੱਤਾ ਹੈ ਅਤੇ ਕਿਹਾ ਹੈ ਕਿ ਸਭ ਖਾੜਕੂ ਹੁਣ ਮਹਿਸੂਸ ਕਰ ਰਹੇ ਹਨ ਕਿ ਸਿੱਖ ਸੰਘਰਸ਼ ਦੇ ਅਕਾਸ਼ ਮੰਡਲ ਦਾ ਧਰੂ ਤਾਰਾ ਅਲੋਪ ਹੋ ਗਿਆ ਹੈ।

ਖਾੜਕੂ ਸਿੰਘਾਂ ਵੱਲੋਂ ਜਾਰੀ ਇਕ ਬਿਆਨ ਵਿਚ ਅਤਿ ਭਾਵ-ਭਿੰਨੀ ਸ਼ਬਦਾਵਲੀ ਤੋਂ ਸਪੱਸ਼ਟ ਹੁੰਦਾ ਹੈ ਕਿ ਖਾੜਕੂ ਸਫ਼ਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਕੰਮਾਂ ਕਰਕੇ ਉਸ ਨੂੰ ਬਹੁਤ ਹੀ ਮਹੱਤਵਪੂਰਨ ਮੁਕਾਮ ਹਾਸਲ ਸੀ। ਬਿਆਨ ਵਿਚ ਕਿਹਾ ਗਿਆ ਹੈ ਕਿ ਜਦੋ-ਜਹਿਦ ਦੇ ਅਜਿਹੇ ਮੌਕੇ ਵੀ ਆਏ ਜਦੋਂ ਉਹ ਇਕੱਲਾ ਹੀ ਆਪਣੀ ਹਿੰਮਤ ਤੇ ਦ੍ਰਿੜ੍ਹਤਾ ਨਾਲ ਵੱਡੇ ਤੋਂ ਵੱਡੇ ਤੂਫ਼ਾਨਾਂ ਤੇ ਝੱਖੜਾਂ ਦਾ ਮੁਕਾਬਲਾ ਕਰਦਾ ਹੋਇਆ ਮੈਦਾਨੇ-ਜੰਗ ਵਿਚ ਖ਼ਾਲਸਾਈ ਹੋਂਦ ਦਾ ਪ੍ਰਗਟਾਵਾ ਕਰ ਕੇ ਦੁਸ਼ਮਣ ਦੀਆਂ ਨੀਂਹਾਂ ਹਿਲਾ ਦਿੰਦਾ ਸੀ। ਉਹ ਖਾੜਕੂ ਸੰਘਰਸ਼ ਤੇ ਖ਼ਾਲਸਾ ਪੰਥ ਦੀ ਜਿਉਂਦੀ ਜਾਗਦੀ ਰੂਹ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਜਿਹੋ ਜਿਹੇ ਸੰਘਰਸ਼ ਦੀ ਸਿੱਖ ਜਵਾਨੀ ਤੋਂ ਮੰਗ ਕਰਦੇ ਸਨ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਉਸ

ਦਾ ਰੋਲ ਮਾਡਲ ਹੀ ਪੇਸ਼ ਨਹੀਂ ਕੀਤਾ ਸਗੋਂ ਖ਼ੁਦ ਉਸ ਦਾ ਸੰਚਾਲਨ ਕੀਤਾ ਤੇ ਮੈਦਾਨੇ-ਜੰਗ ਵਿਚ ਲੜ ਕੇ ਵਿਖਾਇਆ ਹੈ, ਜੋ ਆਉਣ ਵਾਲੇ ਸਮੇਂ ਵਿਚ ਸਿੱਖ ਖਾੜਕੂ ਲਹਿਰ ਦਾ ਮਾਰਗ ਦਰਸ਼ਨ ਕਰਦਾ ਰਹੇਗਾ।

ਬਿਆਨ ਵਿਚ ਕਿਹਾ ਗਿਆ ਹੈ ਕਿ ਉਹ ਖਾੜਕੂ ਸੰਘਰਸ਼ ਦੀ ਜਿਉਂਦੀ-ਜਾਗਦੀ ਰੂਹ ਸੀ ਅਤੇ ਆਪਣੇ ਸਾਰੇ ਦੁਸ਼ਮਣਾਂ ਤੇ ਮੁਖ਼ਾਲਫ਼ ਕੁਲ ਸ਼ਕਤੀਆਂ ਨਾਲੋਂ ਉਸ ਦੀ ਇਕੱਲੇ ਦੀ ਇੱਛਾ-ਸ਼ਕਤੀ ਵਧੇਰੇ ਪ੍ਰਬਲ, ਕਿਤੇ ਵੱਧ ਉੱਚੀ ਤੇ ਸ੍ਰੇਸ਼ਟ ਸੀ। ਉਸ ਦੀ ਸੂਰਮਗਤੀ ਵਿਚ ਇਕ ਅਜ਼ਬ ਖ਼ਾਮੋਸ਼ੀ ਅਤੇ ਗ਼ਜ਼ਬ ਦੀ ਫੁਰਤੀ ਤੇ ਪਵਿੱਤਰ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦਾ ਸੰਗੀਤ ਸੀ। ਜਿਸ ਨੇ ਦਰਵੇਸ਼ੀ ਦੀ ਸਿਖਰ ਤੋਂ ਵੀ ਉੱਚਾ ਮੁਕਾਮ ਹਾਸਲ ਕਰ ਲਿਆ ਸੀ।

ਬਿਆਨ ਵਿਚ ਕਿਹਾ ਗਿਆ ਹੈ ਕਿ ਉਸ ਨੇ ਪਿਛਲੇ ਸਮੇਂ ਕੁਝ ਵਰ੍ਹਿਆਂ ਵਿਚ ਹੀ ਸੂਰਮਗਤੀ ਨਾਲ ਭਰੀਆਂ ਉਹ ਅਲਮਸਤ ਖੇਡਾਂ ਖੇਡੀਆਂ ਕਿ ਸ਼ਾਇਦ ਖ਼ਾਲਸਾ ਪੰਥ ਨੂੰ ਇਸ ਦਰਦਨਾਕ ਹਕੀਕਤ ਦਾ ਅਜੇ ਅਹਿਸਾਸ ਨਾ ਹੋਵੇ ਕਿ ਉਸ ਨੇ ਇਕ ਅਜਿਹਾ ਅਨਮੋਲ ਹੀਰਾ ਗਵਾ ਲਿਆ ਹੈ ਜਿਸ ਦੀ ਜ਼ਿੰਦਗੀ ਵਿਚ ਇਕ ਖ਼ੂਬਸੂਰਤ ਕਵਿਤਾ ਵਰਗਾ ਸੰਗੀਤ ਅਤੇ ਸੁਮੇਲ ਸੀ। ਪੰਥਕ ਕਮੇਟੀ ਨੂੰ ਅੱਜ ਇਉਂ ਮਹਿਸੂਸ ਹੋ ਰਿਹਾ ਹੈ ਜਿਵੇਂ ਇਕ ਵਾਰ ਫਿਰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੀ ਰੂਹ ਦਾ ਇਕ ਵੱਡਾ ਹਿੱਸਾ ਸਾਥੋਂ ਗਵਾਚ ਗਿਆ ਹੈ। ਭਾਈ ਗੁਰਜੰਟ ਸਿੰਘ ਦੇ ਪਿਛੋਕੜ ਦਾ ਜ਼ਿਕਰ ਕਰਦਿਆਂ ਬਿਆਨ ਵਿਚ ਕਿਹਾ ਗਿਆ ਹੈ ਕਿ ਸਧਾਰਨ ਕਿਸਾਨੀ ਪਰਿਵਾਰ ਵਿਚੋਂ ਉੱਠ ਕੇ ਮਾਲਵੇ ਦੀ ਪਵਿੱਤਰ ਧਰਤੀ ਦੇ ਇਕ ਪਿੰਡ ਬੁੱਧਸਿੰਘਵਾਲਾ ਦੇ ਗੁਰਜੰਟ ਸਿੰਘ ਨੇ ਵੀਹਵੀਂ ਸਦੀ ਦੇ ਇਸ ਵਿਗਿਆਨਕ ਯੁੱਗ ਵਿਚ ਸਾਬਤ ਕੀਤਾ ਕਿ ਬ੍ਰਾਹਮਣਵਾਦੀ ਢਾਂਚੇ ਦੀ ਵਿਦਿਆ ਹਾਸਲ ਕੀਤੇ ਬਿਨਾਂ ਹੀ ਜਰਨੈਲੀ ਦੇ ਮਹਾਨ ਅਤੇ ਉੱਤਮ ਗੁਣ ਪ੍ਰਾਪਤ ਕੀਤੇ ਜਾ ਸਕਦੇ ਹਨ। ਐਕਸ਼ਨਾਂ ਵਿਚ ਜਿਹੜੀ ਯੋਜਨਾ ਅਤੇ ਸਕੀਮਾਂ ਉਸ ਨੂੰ ਸਹਿਜ-ਸੁਭਾਅ ਸੁਝਦੀਆਂ ਸਨ, ਉਹਨਾਂ ਦੀ ਕਾਮਯਾਬੀ ਸਿਰਫ਼ ਉਸ ਦੇ ਸਿਰ ਹੀ ਆ ਸਕਦੀ ਸੀ। ਗੁਰੂ ਚਾਨਣ ਦੀ ਇਹੋ ਜਿਹੀ ਵਿਦਿਆ ਦੀ ਬਖ਼ਸ਼ਿਸ਼ ਉਸ ਨੇ ਹਾਸਲ ਕੀਤੀ ਕਿ ਕਾਲੀਆਂ ਰਾਤਾਂ ਨਾਲ ਤੁਰਨਾ ਉਸ ਦਾ ਇਸ਼ਕ ਬਣ ਗਿਆ ਸੀ। ਉਸ ਨੇ ਮਿਥ ਨੂੰ ਇਤਿਹਾਸ ਵਿਚ ਬਦਲ ਕੇ ਉਹ ਰੁਤਬਾ ਹਾਸਲ ਕਰ ਲਿਆ ਜੋ 18ਵੀਂ ਸਦੀ ਦੇ ਮਹਾਨ ਜਰਨੈਲਾਂ ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ, ਸ. ਹਰੀ ਸਿੰਘ ਨਲੂਆ ਨੂੰ ਸਿੱਖ ਤਵਾਰੀਖ਼ ਵਿਚ ਹਾਸਲ ਹੋਇਆ ਹੈ।

ਬਿਆਨ ਅਨੁਸਾਰ ਉਹ ਅਨੋਖਾ ਜਰਨੈਲ ਉਸ ਨਾਜ਼ੁਕ ਸਮੇਂ ਸਾਡੇ ਕੋਲੋਂ ਵਿੱਛੜਿਆ ਹੈ, ਜਦੋਂ ਅਸੀਂ ਸਿਰ ਜੋੜ ਕੇ ਸੰਘਰਸ਼ ਵਿਚ ਆਈਆਂ ਗੰਭੀਰ ਕਮਜ਼ੋਰੀਆਂ ਅਤੇ ਗ਼ਲਤੀਆਂ ਦੀ ਨਿਧੜਕ ਹੋ ਕੇ ਪੜਚੋਲ ਕਰ ਰਹੇ ਸਾਂ। ਖਾੜਕੂ ਸਿੰਘਾਂ ਨੇ ਸਵੀਕਾਰ ਕੀਤਾ ਹੈ ਕਿ ਦੁਸ਼ਮਣ ਨੇ ਬਿਨਾਂ ਸ਼ੱਕ ਇਕ ਵੱਡੇ ਪਹਾੜ ਨੂੰ ਡੇਗ ਲਿਆ ਹੈ, ਜਿਸ ਪਹਾੜ ਨੇ ਦੁਸ਼ਮਣ ਦੀਆਂ ਰਾਤਾਂ ਨੂੰ ਵਰ੍ਹਿਆਂ ਤੋਂ ਬੇਚੈਨ ਕਰ ਰੱਖਿਆ ਸੀ।

ਇਹ ਭਾਈ ਗੁਰਜੰਟ ਸਿੰਘ ਦੀ ਅਲਬੇਲੀ ਹਸਤੀ ਹੀ ਸੀ ਕਿ ਜਦੋਂ ਉਹ ਮੈਦਾਨੇ-ਜੰਗ ਵਿਚ ਕਦਮ ਧਰਦਾ ਤਾਂ ਉਸ ਦੀ ਇਕ ਗਰਜ਼ ਨਾਲ ਘਟਨਾਵਾਂ ਉਸ ਦੀ ਮਰਜ਼ੀ ਦੇ ਅਨੁਕੂਲ ਚੱਲਣ ਲੱਗਦੀਆਂ ਸਨ।

ਬਿਆਨ ਅਨੁਸਾਰ ਜਦੋਂ ਈਰਖਾ ਅਤੇ ਸਾੜੇ ਦੀ ਧੁੰਧ ਮਿਟੇਗੀ ਤਾਂ ਇਤਿਹਾਸ ਵਿਚ ਉਸ ਦਾ ਰੋਲ ਨਿਸ਼ਚਿਤ ਹੋ ਜਾਵੇਗਾ। ਯਕੀਨਨ ਇਤਿਹਾਸ ਉਸ ਨੂੰ ਆਪਣੇ ਨਾਲੋਂ ਵੀ ਵੱਡਾ ਮਰਤਬਾ ਭੇਟ ਕਰੇਗਾ। ਸਿਰਫ਼ ਉਸ ਸਮੇਂ ਖ਼ਾਲਸਾ ਪੰਥ ਅਤੇ ਸੰਸਾਰ ਨੂੰ ਯਾਦ ਆਵੇਗਾ ਕਿ ਜਿਸ ਹਵਾ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਸਾਹ ਲਿਆ ਤੇ ਜੀਵਿਆ, ਕਾਸ਼! ਉਹਨਾਂ ਨੇ ਵੀ ਉਸ ਮਾਹੌਲ ਵਿਚ ਦੋ ਘੜੀ ਸਾਹ ਲਿਆ ਹੁੰਦਾ।

ਭਾਵੇਂ ਦੁਸ਼ਮਣ ਨੇ ਆਪਣੀਆਂ ਬਾਹਵਾਂ ਦੇ ਜ਼ੋਰ ਨਾਲ ਗੁਰਜੰਟ ਸਿੰਘ ਦੇ ਜਿਸਮ ਉੱਤੇ ਕਬਜ਼ਾ ਕਰ ਲਿਆ ਹੈ ਪਰ ਉਸ ਦੀ ਆਤਮਾ ਨੂੰ ਸਮੁੱਚੇ ਖਾੜਕੂਆਂ ਦੀ ਆਤਮਾ ਨੇ ਕੈਦ ਕਰ ਲਿਆ ਹੈ। ਜੋ ਜਿਸਮ ਆਤਮਾ ਦਾ ਸਰੂਪ ਹੈ ਤਾਂ ਇਤਿਹਾਸ ਇਸ ਦੌਰ ਦਾ ਫ਼ਤਵਾ ਇਹ ਦੇਵੇਗਾ ਕਿ ਦੁਸ਼ਮਣ ਦੇ ਪੱਲੇ ਕੁਝ ਵੀ ਨਹੀਂ ਪਿਆ। ਠੀਕ ਹੈ ਸਾਡੇ ਦੁਸ਼ਮਣ ਨੇ ਇਕ ਖਾੜਕੂ ਜਰਨੈਲ ਦਾ ਸਿਰ ਕਲਮ ਕਰ ਦਿੱਤਾ ਹੈ ਪਰ ਉਸ ਸਿਰ ਵਿਚ ਬੈਠੀ ਆਜ਼ਾਦ ਰੂਹ ਦਾ ਚਾਨਣ ਤਾਂ ਅਨੇਕਾਂ ਗੁਰਜੰਟ ਹੋਰ ਪੈਦਾ ਕਰੇਗਾ।

ਬਿਆਨ ਵਿਚ ਕਿਹਾ ਗਿਆ ਹੈ ਕਿ ਪੰਥਕ ਕਮੇਟੀ, ਖਾੜਕੂ ਜਥੇਬੰਦੀਆਂ ਆਪਣੇ ਲੱਖਾਂ ਸਮਰਥਕਾਂ, ਹਮਦਰਦਾਂ ਅਤੇ ਸਮੂਹ ਖ਼ਾਲਸਾ ਪੰਥ ਨੂੰ ਇਹ ਸੰਦੇਸ਼ ਦੇਣਾ ਚਾਹੁੰਦੀ ਹੈ ਕਿ ਮੁਸੀਬਤਾਂ ਦੇ ਇਸ ਬੇਰਹਿਮ ਝੱਖੜ ਵਿਚ ਵੀ ਸਾਡੇ ਹੌਂਸਲੇ ਬੁਲੰਦ ਹਨ ਅਤੇ ਅਸੀਂ ਆਪਣੇ ਨਿਸ਼ਾਨੇ ਪ੍ਰਤੀ ਪਹਿਲਾਂ ਨਾਲੋਂ ਵੀ ਕਿਤੇ ਵੱਧ ਸੁਹਿਰਦਤਾ ਅਤੇ ਦ੍ਰਿੜ੍ਹਤਾ ਨਾਲ ਵਚਨਬੱਧ ਹਾਂ ਤੇ ਰਹਾਂਗੇ। ਇਹੋ ਦ੍ਰਿੜ੍ਹਤਾ ਹੀ ਸਾਡੇ ਪਿਆਰੇ ਜਰਨੈਲ ਨੂੰ ਢੁਕਵੀਂ ਸ਼ਰਧਾਂਜਲੀ ਹੋਵੇਗੀ।

ਪੰਥਕ ਕਮੇਟੀ ਅਤੇ ਤਿੰਨ ਖਾੜਕੂ ਜਥੇਬੰਦੀਆਂ ਦੇ ਆਗੂ ਛੇਤੀ ਹੀ ਇਕ ਮੀਟਿੰਗ ਕਰਨਗੇ ਜਿਸ ਵਿਚ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਨਵੇਂ ਚੀਫ਼ ਜਨਰਲ ਦੀ ਨਿਯੁਕਤੀ ਕੀਤੀ ਜਾਵੇਗਾ।

ਬਿਆਨ ਉੱਤੇ ਡਾਕਟਰ ਸੋਹਣ ਸਿੰਘ, ਭਾਈ ਦਲਜੀਤ ਸਿੰਘ ਬਿੱਟੂ, ਭਾਈ ਹਰਮਿੰਦਰ ਸਿੰਘ ਸੁਲਤਾਨਵਿੰਡ, ਭਾਈ ਸਤਿੰਦਰਪਾਲ ਸਿੰਘ ਖ਼ਾਲਸਾ, ਭਾਈ ਸ਼ਾਹਬਾਜ਼ ਸਿੰਘ ਆਦਿ ਪੰਥਕ ਕਮੇਟੀ ਮੈਂਬਰਾਂ ਦੇ ਨਾਂ ਹਨ। ਇਸ ਤੋਂ ਇਲਾਵਾ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਮੁਖੀ ਭਾਈ ਪਰਮਜੀਤ ਸਿੰਘ ਪੰਜਵੜ ਅਤੇ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਦੇ ਮੁਖੀ ਭਾਈ ਸਤਨਾਮ ਸਿੰਘ ਛੀਨਾ ਦੇ ਵੀ ਨਾਂ ਹਨ।

(ਐਤਵਾਰ 2 ਅਗਸਤ, 1992 ਦੀ ਰੋਜ਼ਾਨਾ
'ਅੱਜ ਦੀ ਆਵਾਜ਼' ਵਿਚੋਂ ਧੰਨਵਾਦ ਸਹਿਤ)



# ਗੱਲਾਂ ਹੁੰਦੀਆਂ ਸੱਥਾਂ ਦੇ ਵਿਚ ਸਾਰੇ ਬੁੱਧਸਿੰਘਵਾਲੇ ਸਰਦਾਰ ਦੀਆਂ

30 ਜੁਲਾਈ ਨੂੰ ਸਵੇਰੇ 8 ਵਜੇ ਪੰਜਾਬੀ ਬੁਲੇਟਿਨ 'ਚ ਅਕਾਸ਼ਵਾਣੀ ਜਲੰਧਰ ਰੇਡੀਓ ਦੀ ਮੁੱਖ ਖ਼ਬਰ ਸੀ, 'ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਚੀਫ਼ ਜਨਰਲ, ਚੋਟੀ ਦਾ ਖਾੜਕੂ ਗੁਰਜੰਟ ਸਿੰਘ ਬੁੱਧਸਿੰਘਵਾਲਾ ਬੀਤੀ ਰਾਤ ਲੁਧਿਆਣਾ ਵਿਖੇ ਪੰਜਾਬ ਪੁਲਿਸ ਨਾਲ ਹੋਏ ਮੁਕਾਬਲੇ ਵਿਚ ਹਲਾਕ ਹੋ ਗਿਆ। ਉਸ ਦੇ ਸਿਰ 'ਤੇ 40 ਲੱਖ ਰੁਪਏ ਦਾ ਇਨਾਮ ਸੀ। ਉਹ ਭਾਰਤ ਵਿਚ ਸਰਕਾਰ ਨੂੰ ਸਭ ਤੋਂ ਵੱਧ ਲੋੜੀਂਦਾ ਖਾੜਕੂ ਸੀ ਤੇ ਹਜ਼ਾਰ ਤੋਂ ਵੱਧ ਹੱਤਿਆਵਾਂ ਲਈ ਜ਼ਿੰਮੇਵਾਰ ਸੀ.....।

ਇਹ ਖ਼ਬਰ ਸਿੱਖ ਕੌਮ ਦੇ ਕਲੇਜੇ ਦਾ ਰੁਗ ਕੱਢ ਕੇ ਲੈ ਗਈ। ਸਿੱਖ ਕੌਮ ਦੇ ਸੀਨੇ ਵਿਚ ਖੰਜਰ ਵਾਂਗ ਖੁੱਭ ਗਈ। ਇੰਜ ਲੱਗਾ ਜਿਵੇਂ ਸਮਾਂ ਰੁਕ ਗਿਆ ਹੋਵੇ। ਸਿੱਖਾਂ ਦੇ ਮਨ ਗ਼ਮ ਦੇ ਡੂੰਘੇ ਸਮੁੰਦਰ ਵਿਚ ਡੁੱਬ ਗਏ। ਸਿੱਖਾਂ ਦੇ ਚਿਹਰੇ ਉਦਾਸ ਹੋ ਗਏ, ਉਹ ਸਮਝ ਰਹੇ ਸਨ ਜਿਵੇਂ ਅੱਜ ਫਿਰ ਸਭਰਾਵਾਂ ਦੀ ਸਿੱਖ-ਅੰਗਰੇਜ਼ਾਂ ਦੀ ਲੜਾਈ ਵਿਚ ਸਿੱਖ ਰਾਜ ਦਾ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਦੁਸ਼ਮਣ ਦੀਆਂ ਬੰਦੂਕਾਂ ਦੀਆਂ ਗੋਲੀਆਂ ਦਾ ਛਾਤੀ ਡਾਹ ਕੇ ਸਾਹਮਣਾ ਕਰਦਾ ਹੋਇਆ ਮੈਦਾਨੇ-ਜੰਗ ਵਿਚ ਧਰਤੀ 'ਤੇ ਆਪਣਾ ਲਹੂ ਸਿੱਖ ਰਾਜ ਦੀ ਆਨ-ਸ਼ਾਨ ਲਈ ਵਹਾ ਕੇ ਧਰਤੀ ਮਾਤਾ ਨੂੰ ਰੰਗ ਕੇ ਸ਼ਹੀਦ ਹੋ ਗਿਆ। ਕਈ ਸਿੱਖ ਕਹਿੰਦੇ ਸੀ ਕਿ ਅੱਜ ਦੁਬਾਰਾ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਰੂਹ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਰੂਪ ਵਿਚ ਦਿੱਲੀ ਹਕੂਮਤ ਦੇ ਤਨਖ਼ਾਹਦਾਰ ਪੁਰਜ਼ਿਆਂ ਨੇ ਸਿੱਖ ਕੌਮ, ਖ਼ਾਲਸਾ ਪੰਥ ਤੋਂ ਖੋਹ ਲਈ ਹੈ। ਦੁਸ਼ਮਣ ਮੀਡੀਏ ਵਿਚ ਖ਼ੁਸ਼ੀ-ਖ਼ੁਸ਼ੀ ਭਾਈ ਬੁੱਧਸਿੰਘਵਾਲਾ ਦੇ ਖ਼ਤਰਨਾਕ ਖਾੜਕੂ, ਵੱਡੇ ਖਾੜਕੂ ਐਕਸ਼ਨ ਕਰਨ ਵਾਲਾ, ਚੁਸਤ, ਤੇਜ਼ ਦਿਮਾਗ਼, ਸਰਕਾਰ ਤੇ ਸੁਰੱਖਿਆ ਬਲਾਂ ਲਈ ਦਹਿਸ਼ਤ ਦਾ ਹਊਆ ਕਹਿ ਕੇ ਪ੍ਰਚਾਰ ਕਰ ਰਿਹਾ ਸੀ। ਅਸਲ ਹਕੀਕਤ ਵਿਚ ਉਸ ਦੇ ਬਹਾਦਰੀ ਭਰੇ ਕਾਰਨਾਮਿਆਂ ਦੀ ਤਸਦੀਕ ਕਰ ਰਿਹਾ ਸੀ। ਦੁਸ਼ਮਣ ਇਕ ਵੀ ਸਵਾਲ ਭਾਈ

ਬੁੱਧਸਿੰਘਵਾਲਾ ਦੇ ਚਰਿੱਤਰ 'ਤੇ ਨਹੀਂ ਉਠਾ ਸਕਿਆ, ਸਗੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਬਹਾਦਰੀ ਦੇ ਸੋਹਿਲੇ ਹੀ ਗਾ ਰਿਹਾ ਸੀ।

30 ਜੁਲਾਈ 1992 ਨੂੰ ਰੇਡੀਓ ਤੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਲੁਧਿਆਣਾ ਵਿਖੇ ਪੰਜਾਬ ਪੁਲਿਸ ਵੱਲੋਂ ਮੁਕਾਬਲੇ ਵਿਚ ਮਾਰੇ ਜਾਣ ਦੀ ਸੁਣਨ ਤੋਂ ਬਾਅਦ ਪੱਤਰਕਾਰਾਂ ਦੀ ਟੀਮ ਭਾਈ ਗੁਰਜੰਟ ਸਿੰਘ ਦੇ ਪਿੰਡ ਬੁੱਧਸਿੰਘਵਾਲਾ ਪੁੱਜੀ ਤਾਂ ਦੇਖਿਆ ਗਿਆ ਕਿ ਸਾਰਾ ਪਿੰਡ ਗਹਿਰੇ ਦੁੱਖ ਦੇ ਆਲਮ ਵਿਚ ਸੀ। ਕਿਸੇ ਦੇ ਚਿਹਰੇ 'ਤੇ ਹਾਸਾ ਜਾਂ ਰੌਣਕ ਨਹੀਂ ਸੀ। ਬੱਚੇ, ਬੁੱਢੇ, ਗੱਭਰੂ, ਮੁਟਿਆਰਾਂ, ਮਾਤਾਵਾਂ ਸਭ ਉਦਾਸ ਨਜ਼ਰ ਆ ਰਹੇ ਸਨ। ਪਾਣੀ ਵਾਲੀ ਟੂਟੀ ਤੋਂ ਪਾਣੀ ਭਰ ਰਹੀਆਂ ਕੁੜੀਆਂ ਤੇ ਬੀਬੀਆਂ ਤੋਂ ਜਦੋਂ ਪੁੱਛਿਆ ਗਿਆ ਕਿ ਬੀਬੀ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਇਸੇ ਪਿੰਡ ਦਾ ਸੀ ? ਤਾਂ ਬੀਬੀਆਂ ਦਾ ਜਵਾਬ ਸੀ, 'ਹਾਂ ਭਾਈ, ਤੁਸੀਂ ਪੱਤਰਕਾਰ ਹੋ ਨਾ ?"

ਪੱਤਰਕਾਰਾਂ ਨੇ ਕਿਹਾ, "ਹਾਂ ਬੀਬੀ, ਅਸੀਂ ਪੱਤਰਕਾਰ ਹੀ ਹਾਂ ਤੇ ਬਾਘਾ ਪੁਰਾਣਾ ਤੋਂ ਆਏ ਹਾਂ।"

ਸ਼ਾਇਦ ਬੀਬੀਆਂ ਨੇ ਉਹਨਾਂ ਦੇ ਹੱਥਾਂ ਵਿਚ ਨੋਟ ਬੁੱਕ ਵਾਲੀਆਂ ਡਾਇਰੀਆਂ ਤੇ ਗਲਾਂ ਵਿਚ ਕੈਮਰੇ ਦੇਖ ਕੇ ਜਾਣ ਲਿਆ ਸੀ ਕਿ ਇਹ ਆਦਮੀ ਪੱਤਰਕਾਰ, ਅਖ਼ਬਾਰਾਂ ਵਾਲੇ, ਗੁਰਜੰਟ ਬਾਰੇ ਜਾਣਕਾਰੀ ਲੈਣ ਆਏ ਹਨ।

ਪੱਤਰਕਾਰਾਂ ਨੇ ਪੁੱਛਿਆ, "ਭਾਈ, ਕੱਲ੍ਹ ਖ਼ਬਰ ਆਈ ਕਿ ਇਸ ਪਿੰਡਾ ਦਾ ਗੁਰਜੰਟ ਸਿੰਘ ਪੁਲਿਸ ਵੱਲੋਂ ਮੁਕਾਬਲੇ ਵਿਚ ਮਾਰ ਦਿੱਤਾ ਗਿਆ ?"

"ਹਾਂ ਭਾਈ," ਬੀਬੀਆਂ ਨੇ ਦੱਸਣਾ ਸ਼ੁਰੂ ਕੀਤਾ, "ਬਾਈ ਗੁਰਜੰਟ ਸਿੰਘ ਸਾਡਾ ਹੀ ਸੀ, ਬੜਾ ਵੱਡਾ ਸਿੰਘ ਸੀ, ਰੋਜ਼ ਅਖ਼ਬਾਰਾਂ ਵਾਲੇ ਉਸ ਦੀ ਬਹਾਦਰੀ ਦੀਆਂ ਖ਼ਬਰਾਂ ਦਿੰਦੇ ਆ। ਕਹਿੰਦੇ ਆ ਕਿ ਉਹ ਸੰਤ ਭਿੰਡਰਾਂਵਾਲੇ ਦੇ ਸਿੰਘਾਂ ਦਾ ਜਨਰਲ ਬਣ ਗਿਆ। ਖ਼ਾਲਿਸਤਾਨ ਲਈ ਸਰਕਾਰ ਨਾਲ ਲੜਿਆ। ਪੁਲਿਸ ਵਾਲਿਆਂ ਉਹਦੇ ਘਰਦਿਆਂ ਨੂੰ ਬਹੁਤ ਤੰਗ ਕੀਤਾ, ਉਹਦੇ ਦੋ ਭਰਾ ਵੀ ਮਾਰ ਦਿੱਤੇ, ਚਾਚਾ ਵੀ ਮਾਰ ਦਿੱਤਾ, ਜੱਗਾ ਵੀ ਉਹਨਾਂ ਵਿਚੋਂ ਹੀ ਸੀ, ਉਹ ਵੀ ਮਾਰ ਦਿੱਤਾ, ਪਰ ਗੁਰਜੰਟ ਬਾਈ ਸਰਕਾਰ ਨਾਲ ਲੜਦਾ ਅੱਗੇ ਹੀ ਵਧਦਾ ਗਿਆ।"

ਪੱਤਰਕਾਰਾਂ ਉਤਸੁਕਤਾ ਨਾਲ ਪੁੱਛਿਆ, "ਬੀਬੀ, ਗੁਰਜੰਟ ਸਿੰਘ ਪਿੰਡ ਵੀ ਆਉਂਦਾ ਹੋਣਾ, ਤੁਸੀਂ ਜਾਣਦੇ ਹੋਵੋਗੇ ਕਿ ਕਿਹੋ ਜਿਹਾ ਸੁਭਾਅ ਸੀ।"

"ਹਾਂ ਭਾਈ, ਪਿੰਡ ਤਾਂ ਕਿਤੇ ਲੁਕ-ਛਿਪ ਕੇ ਆਉਂਦਾ ਸੀ, ਪਰ ਉਸ ਨੇ ਪਿੰਡ ਵਿਚ ਕਿਸੇ ਨਾਲ ਕਦੇ ਵੀ ਕੋਈ ਮਾੜੀ ਨਹੀਂ ਕੀਤੀ। ਸਾਡਾ ਤਾਂ ਸਾਰਾ ਪਿੰਡ ਗੁਰਜੰਟ-ਗੁਰਜੰਟ ਕਹਿ ਕੇ ਰੋ ਰਿਹਾ ਏ। ਕੱਲ੍ਹ ਤਾਂ ਪਿੰਡ ਵਾਲਿਆਂ ਨੇ ਚੁੱਲ੍ਹੇ ਅੱਗ ਵੀ ਨਹੀਂ ਸੀ ਬਾਲੀ। ਬੰਦੇ ਵੀ ਸਾਰਾ ਦਿਨ ਜੰਟੇ ਨੂੰ ਰੋਂਦੇ ਰਹੇ। ਗੁਰਜੰਟ ਦਾ ਭਰਾ ਦੇ ਦਾਦੀ ਸਰਪੰਚ ਨੂੰ ਲੈ ਕੇ ਲੁਧਿਆਣੇ ਗਏ ਸੀ ਪੁਲਿਸ ਤੋਂ ਜੰਟੇ ਦੀ ਲਾਸ਼ ਲੈਣ। ਅਸੀਂ ਸਾਰੇ ਪਿੰਡ ਨੇ ਪੂਰਾ ਦਿਨ ਉਹਨਾਂ ਦੀ ਉਡੀਕ ਕਰਦਿਆਂ ਹੀ ਲੰਘਾਇਆ ਕਿ ਗੁਰਜੰਟ ਸਿੰਘ ਦਾ ਸਸਕਾਰ ਕਰਨਾ ਏ।"

ਪੱਤਰਕਾਰ ਨੇ ਪੁੱਛਿਆ, "ਬੀਬੀ, ਤੁਹਾਨੂੰ ਪਤਾ ਨਹੀਂ, ਗੁਰਜੰਟ ਸਿੰਘ ਦਾ ਸਸਕਾਰ ਤਾਂ ਪੁਲਿਸ ਵਾਲਿਆਂ ਖ਼ਬਰ ਦੇਣ ਤੋਂ ਵੀ ਪਹਿਲਾਂ ਕਰ ਦਿੱਤਾ ਸੀ।"

"ਹਾਂ ਭਾਈ, ਸ਼ਾਮ ਨੂੰ ਪਤਾ ਲੱਗਾ ਸੀ। ਅਸੀਂ ਰਾਤ ਨੂੰ ਵੀ ਸੋਗ ਵਜੋਂ ਚੁੱਲ੍ਹੇ ਅੱਗ ਨਹੀਂ ਬਾਲੀ। ਭੁੱਖੇ ਸੁੱਤੇ, ਰੋਟੀ ਖਾਣ ਨੂੰ ਚਿੱਤ ਨਹੀਂ ਸੀ ਕਰਦਾ। ਸਾਡੇ ਤਾਂ ਪਸ਼ੂ ਵੀ ਕੱਲ੍ਹ ਭੁੱਖੇ ਹੀ ਰਹੇ। ਕਿਸੇ ਦੇ ਸਰੀਰ ਵਿਚ ਕੰਮ ਕਰਨ ਦੀ ਹਿੰਮਤ ਨਹੀਂ ਰਹੀ।"

ਇਕ ਹੋਰ ਬੀਬੀ ਨੇ ਕਿਹਾ, "ਭਾਈ, ਗੁਰਜੰਟ ਦੇ ਮਾਰੇ ਜਾਣ ਦੀ ਖ਼ਬਰ ਸੁਣ ਕੇ ਤਾਂ ਹੱਥਾਂ ਪੈਰਾਂ ਦੀ ਜਾਨ ਹੀ ਜਾਂਦੀ ਰਹੀ। ਬਹੁਤ ਮਾੜਾ ਹੋਇਆ, ਗੁਰਜੰਟ ਸਿੰਘ ਸ਼ਹੀਦ ਹੋਇਆ। ਉਸ ਨੇ ਤਾਂ ਸਾਡੇ ਪਿੰਡ ਦਾ ਨਾਂ ਆਪਣੇ ਨਾਂ ਨਾਲ ਜੋੜ ਕੇ ਇਤਿਹਾਸ ਵਿਚ ਅਮਰ ਕਰ ਦਿੱਤਾ।"

ਪੱਤਰਕਾਰਾਂ ਨਾਲ ਬੀਬੀਆਂ ਪੂਰੀ ਬੇਪ੍ਰਵਾਹੀ ਨਾਲ ਗੱਲਾਂ ਕਰ ਰਹੀਆਂ ਸਨ, ਉਹਨਾਂ ਨੂੰ ਭਾਈ ਗੁਰਜੰਟ ਸਿੰਘ ਦੀ ਮੌਤ 'ਤੇ ਦੁੱਖ ਵੀ ਸੀ ਤੇ ਸੂਰਮਗਤੀ 'ਤੇ ਮਾਣ ਵੀ ਸੀ।

ਪੱਤਰਕਾਰ ਬੀਬੀਆਂ ਨਾਲ ਗੱਲਬਾਤ ਕਰ ਕੇ ਅੱਗੇ ਤੁਰ ਪਏ। ਅੱਗੇ ਸੱਥ ਵਿਚ ਬਹੁਤ ਸਾਰੇ ਪਿੰਡ ਵਾਸੀ ਬੈਠੇ ਸਨ, ਜਿਨ੍ਹਾਂ ਦੇ ਚਿਹਰੇ ਉਦਾਸ ਵੇਖ ਕੇ ਪਤਾ ਲੱਗਦਾ ਸੀ ਕਿ ਭਾਈ ਬੁੱਧਸਿੰਘਵਾਲਾ ਦਾ ਪੁਲਿਸ ਵੱਲੋਂ ਲੁਧਿਆਣਾ ਵਿਖੇ ਮਾਰ ਦੇਣ ਦਾ ਉਹਨਾਂ ਨੂੰ ਗਹਿਰਾ ਦੁੱਖ ਹੈ ਤੇ ਪਿੰਡ ਦਾ ਵਾਤਾਵਰਣ ਸੋਗ ਵਾਲਾ ਸੀ। ਜਦੋਂ ਪੱਤਰਕਾਰਾਂ ਨੇ ਭਾਈ ਗੁਰਜੰਟ ਸਿੰਘ ਬਾਰੇ ਜਾਣਨਾ ਚਾਹਿਆ ਤਾਂ ਪਿੰਡ ਬੁੱਧਸਿੰਘਵਾਲਾ ਦੀ ਸੱਥ 'ਚ ਬੈਠੇ ਲੋਕ ਭਾਈ ਗੁਰਜੰਟ ਸਿੰਘ ਨੂੰ ਇਤਿਹਾਸ ਦੇ ਜੇਤੂ ਜਰਨੈਲ ਵਾਂਗ ਯਾਦ ਕਰ ਰਹੇ ਸਨ ਤੇ ਉਹਨਾਂ ਵਿਚੋਂ ਇਕ ਸਿਆਣੀ ਉਮਰ ਦੇ ਬੰਦੇ ਨੇ ਬੜੇ ਮਾਣ ਨਾਲ ਦੱਸਣਾ ਸ਼ੁਰੂ ਕੀਤਾ, "ਭਾਈ ਪੱਤਰਕਾਰੋ, ਉਸ ਦੀ ਮੌਤ ਦੇ ਸੋਗ ਵਿਚ ਤਾਂ ਉਸ ਦਿਨ ਤੇ ਰਾਤ ਪਿੰਡ 'ਚ ਕਿਸੇ ਨੇ ਰੋਟੀ ਨਹੀਂ ਪਕਾਈ।"

ਪਿੰਡ ਦੀ ਸੱਥ 'ਚ ਬੈਠੇ ਨੌਜਵਾਨਾਂ ਭਾਈ ਗੁਰਜੰਟ ਸਿੰਘ ਦੀ ਸੂਰਮਗਤੀ ਦੀਆਂ ਬਹੁਤ ਸਾਰੀਆਂ ਦੰਦ-ਕਥਾਵਾਂ ਸੁਣਾਉਣੀਆਂ ਸ਼ੁਰੂ ਕੀਤੀਆਂ। ਇਕ ਗੱਭਰੂ ਜਿਸ ਦੀ ਉਮਰ 25-26 ਸਾਲ ਸੀ, ਨੇ ਗੁੱਸੇ ਭਰੇ ਲਹਿਜ਼ੇ ਵਿਚ ਕਿਹਾ, "ਅਖ਼ਬਾਰਾਂ ਵਾਲਿਓ, ਅਖ਼ਬਾਰਾਂ ਵਿਚ ਇਹ ਲਿਖਿਆ ਗ਼ਲਤ ਹੈ ਕਿ ਗੁਰਜੰਟ ਪੁਲਿਸ ਤੋਂ ਡਰਦਾ ਭਗੌੜਾ ਹੋਇਆ ਸੀ। ਸੱਚ ਇਹ ਹੈ ਕਿ ਉਹ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਸੋਚ ਨੂੰ ਲੈ ਕੇ ਸੇਵਾ-ਭਾਵਨਾ ਨਾਲ ਸਿੱਖ ਸੰਘਰਸ਼ ਵਿਚ ਕੁੱਦਿਆ ਅਤੇ ਫਿਰ ਉਸ ਨੇ ਕਦੇ ਵੀ ਪਿੱਛੇ ਮੁੜ ਕੇ ਨਹੀਂ ਵੇਖਿਆ। ਉਹ ਅੱਗੇ ਹੀ ਅੱਗੇ ਵਧਦਾ ਗਿਆ।"

ਭਾਈ ਗੁਰਜੰਟ ਸਿੰਘ ਦੇ ਬਚਪਨ ਦੇ ਦੋਸਤ ਬਲਵੰਤ ਸਿੰਘ ਦਾ ਕਹਿਣਾ ਹੈ ਕਿ ਪਹਿਲਾਂ ਤਾਂ ਉਹ ਆਮ ਸ਼ਰੀਫ਼ ਜਿਹਾ ਚੁੱਪ-ਚਾਪ ਰਹਿਣ ਵਾਲਾ ਪੇਂਡੂ ਮੁੰਡਾ ਸੀ। ਬਾਬਾ ਕਰਨੈਲ ਸਿੰਘ ਬੁੱਧਸਿੰਘਵਾਲਾ ਦੀ ਅਪਰੈਲ 1984 'ਚ ਗੁਰਦੁਆਰਾ ਬੀਬੀ ਕਾਹਨ ਕੌਰ, ਮੋਗਾ ਗੋਲੀ ਕਾਂਡ ਵਿਚ ਗੋਲੀਆਂ ਨਾਲ ਵਿੰਨ੍ਹੀ ਲਾਸ਼ ਜਦੋਂ ਪਿੰਡ ਪੁੱਜੀ ਸੀ ਤਾਂ ਗੁਰਜੰਟ ਨੇ ਹਕੂਮਤ ਦੇ ਜ਼ੁਲਮਾਂ ਦਾ ਜਵਾਬ ਦੇਣ ਦੀ ਪੱਕੀ ਠਾਣ ਲਈ ਸੀ ਕਿ ਬਈ ਹੁਣ ਘਰ ਬੈਠਿਆਂ ਨਹੀਂ ਸਰਨਾ। ਗੁਰਜੰਟ ਸਿੰਘ ਨਾਲੋਂ ਪਹਿਲੇ ਜੱਗਾ ਸਿੰਘ ਬੁੱਧਸਿੰਘਵਾਲਾ ਦਾ ਜੂਨ 1984 ਦੇ ਘੱਲੂਘਾਰੇ ਤੋਂ ਪਹਿਲਾਂ ਖਾੜਕੂ ਸਿੰਘਾਂ ਨਾਲ ਨੇੜ ਹੋ ਗਿਆ ਸੀ। ਬੱਸ ਜੱਗੇ ਰਾਹੀਂ ਗੁਰਜੰਟ ਵੀ ਸੰਪਰਕ ਵਿਚ ਆ ਗਿਆ। ਜੂਨ 84 ਵੇਲੇ ਗੁਰਦੁਆਰਾ ਸਿੰਘ ਸਭਾ ਤੋਂ ਫੜਿਆ ਗਿਆ ਸੀ। ਫ਼ੌਜ ਨੇ ਬਹੁਤ ਤਸ਼ੱਦਦ ਕੀਤਾ ਸੀ। ਬਾਬਾ ਚੰਦ ਸਿੰਘ ਨੇ ਪੈਰਵੀ ਕਰ ਕੇ ਜ਼ਮਾਨਤ ਕਰਵਾਈ ਸੀ, ਪਰੰਤੂ ਗੁਰਜੰਟ ਸਿੰਘ ਨੇ ਹਕੂਮਤ ਨਾਲ ਲੰਮੀ ਲੜਾਈ ਲੜਨ ਦੀ ਪੱਕੀ ਧਾਰ ਲਈ ਸੀ, ਜੋ ਮਿਸ਼ਨ ਗੁਰਜੰਟ ਸਿੰਘ ਲੈ ਕੇ ਤੁਰਿਆ ਸੀ, ਉਹ ਉਸ ਤੋਂ ਥਿੜਕਿਆ ਨਹੀਂ। ਉਸ ਨੇ ਆਖ਼ਰੀ ਸਾਹਾਂ ਤਕ ਉਸ 'ਤੇ ਪਹਿਰਾ ਦਿੱਤਾ। ਬਲਵੰਤ ਸਿੰਘ ਮੁਤਾਬਕ ਗੁਰਜੰਟ ਸਿੰਘ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਖ਼ਾਲਸਾ ਕਾਉਂਕੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਰੱਬ ਵਰਗੇ ਸੱਚੇ ਮੰਨਦਾ ਸੀ।

ਸੱਥ 'ਚ ਬੈਠੇ ਇਕ ਗੱਭਰੂ ਦਾ ਵਿਚਾਰ ਸੀ ਕਿ ਭਾਈ ਗੁਰਜੰਟ ਸਿੰਘ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੀ ਜਰਨੈਲੀ, ਜਾਂਬਾਜ਼ ਖਾੜਕੂ ਕਾਰਨਾਮੇ ਕਰਕੇ ਤੇ ਆਪਣੀ ਸੂਰਮਗਤੀ ਦੀ ਧਾਂਕ ਜਮਾ ਕੇ ਦੁਸ਼ਮਨ ਨਾਲ ਲੋਹੇ 'ਤੇ ਲੋਹਾ ਵਜਾ ਕੇ, ਮੌਤ ਨੂੰ ਮਖ਼ੌਲਾਂ ਕਰਨ ਕਰਕੇ ਜਥੇਬੰਦੀ ਵੱਲੋਂ ਦਿੱਤੀ ਗਈ ਸੀ। ਭਾਈ ਬੁੱਧਸਿੰਘਵਾਲਾ ਨੇ ਸ਼ਹੀਦ ਭਾਈ ਅਵਤਾਰ ਸਿੰਘ ਬ੍ਰਹਮਾ ਦੀ

ਸ਼ਹਾਦਤ ਤੋਂ ਪਿੱਛੋਂ ਲਿਬਰੇਸ਼ਨ ਫ਼ੋਰਸ ਨੂੰ ਹੋਰ ਵੀ ਬੁਲੰਦੀਆਂ 'ਤੇ ਪਹੁੰਚਾਇਆ। ਪੁਰਾਤਨ ਸਿੰਘਾਂ ਦੇ ਇਤਿਹਾਸ ਨੂੰ ਜਿਊ ਕੇ ਵਿਖਾਇਆ।

ਸੱਥ ਵਿਚ ਬੈਠੇ ਬਜ਼ੁਰਗਾਂ ਨੇ ਸਾਂਝੀ ਆਵਾਜ਼ ਵਿਚ ਕਿਹਾ ਕਿ ਭਾਈ ਬੁੱਧਸਿੰਘਵਾਲਾ ਵਰਗਾ ਚਰਿੱਤਰ ਵਾਲਾ ਸੂਰਮਾ ਬੜੀ ਮੁਸ਼ਕਲ ਨਾਲ ਮਿਲਦਾ ਹੈ। ਖਾੜਕੂਆਂ ਵਿਚ ਅਜਿਹਾ ਕੋਈ ਵਿਰਲਾ ਸੂਰਮਾ ਹੀ ਹੈ। ਉਹਨਾਂ ਫ਼ਖ਼ਰ ਨਾਲ ਦੱਸਿਆ ਕਿ ਸਭ ਤੋਂ ਵੱਡੀ ਫ਼ੋਰਸ ਦੇ ਮੁਖੀ ਹੋਣ ਦੇ ਬਾਵਜੂਦ ਨਾ ਤਾਂ ਨਿੱਜੀ ਰੰਜਸ਼ ਅਧੀਨ ਕਿਸੇ ਨੂੰ ਕਤਲ ਕੀਤਾ ਤੇ ਨਾ ਹੀ ਕਰਾਇਆ। ਨਾ ਹੀ ਕਿਸੇ ਲੁੱਟ-ਮਾਰ ਦੇ ਨਾਲ ਸੰਬੰਧਿਤ ਰਿਹਾ। ਜਦੋਂ ਪੱਤਰਕਾਰਾਂ ਨੇ ਭਾਈ ਬੁੱਧਸਿੰਘਵਾਲਾ ਦੇ ਚਰਿੱਤਰ ਬਾਰੇ ਕੁਝ ਹੋਰ ਸਵਾਲ ਕੀਤੇ ਤਾਂ ਇਕ ਬਜ਼ੁਰਗ ਨੇ ਖੜੇ ਹੋ ਕੇ ਕਿਹਾ ਕਿ "ਭਾਈ ਸਾਹਿਬ, ਜੇਕਰ ਬੁੱਧਸਿੰਘਵਾਲਾ ਨੂੰ ਸੱਚੇ ਅਰਥਾਂ ਵਿਚ ਜਾਨਣਾ ਚਾਹੁੰਦੇ ਹੋ ਤਾਂ ਅਖ਼ਬਾਰਾਂ 'ਚ ਉਸ ਦੇ ਕਾਰਨਾਮਿਆਂ ਦੀ ਲਿਸਟ ਪੜ੍ਹ ਲਵੋ। ਚੋਟੀ ਦੇ ਪੁਲਿਸ ਅਫ਼ਸਰ ਹੀ ਝਟਕਾਏ ਹਨ ਸਾਡੇ ਸ਼ੇਰ ਪੁੱਤਰ ਗੁਰਜੰਟ ਨੇ। ਕਿਸੇ ਗ਼ਰੀਬ-ਗ਼ੁਰਬੇ ਨੂੰ ਨਹੀਂ ਮਾਰਿਆ।

ਭਾਈ ਬੁੱਧਸਿੰਘਵਾਲਾ ਦੇ ਮਾਰੇ ਜਾਣ 'ਤੇ ਪ੍ਰੈਸ ਕਾਨਫ਼ਰੰਸ ਨੂੰ ਜਾਣਕਾਰੀ ਦਿੰਦਿਆਂ ਪੰਜਾਬ ਪੁਲਿਸ ਦੇ ਡੀ.ਜੀ.ਪੀ. ਕੇ.ਪੀ.ਐਸ. ਗਿੱਲ ਨੇ ਕਿਹਾ ਸੀ ਕਿ ਭਾਈ ਗੁਰਜੰਟ ਸਿੰਘ ਨੇ ਲੁਧਿਆਣਾ ਦੀ 6 ਕਰੋੜ ਰੁਪਏ ਦੀ ਬੈਂਕ ਡਕੈਤੀ ਵਿਚ ਭਾਗ ਲਿਆ ਸੀ।

(ਨੋਟ : ਕੇ.ਪੀ.ਐਸ. ਗਿੱਲ ਦੇ ਕਹਿਣ ਤੋਂ ਬਿਨਾਂ ਭਾਈ ਗੁਰਜੰਟ ਸਿੰਘ ਦੇ ਨਾਂ ਦਾ ਲੁਧਿਆਣਾ ਬੈਂਕ ਡਕੈਤੀ ਵਿਚ ਕਦੇ ਜ਼ਿਕਰ ਨਹੀਂ ਆਇਆ। ਇਹ ਬੈਂਕ ਡਕੈਤੀ ਜਨਰਲ ਲਾਭ ਸਿੰਘ ਦੀ ਕਮਾਂਡ ਹੇਠ ਹੋਈ ਸੀ।)

ਪਰੰਤੂ ਜਦੋਂ ਪੱਤਰਕਾਰ ਘਰ ਦੀ ਹਾਲਤ ਵੇਖ ਰਹੇ ਸਨ ਤਾਂ ਇਹ ਗੱਲ ਦਾਅਵੇ ਨਾਲ ਕਹਿ ਸਕਦੇ ਸਨ ਕਿ ਉਸ ਨੇ ਬੈਂਕ ਡਕੈਤੀ ਖਾੜਕੂ ਲਹਿਰ ਨੂੰ ਮਜ਼ਬੂਤ ਕਰਨ ਵਾਸਤੇ ਕੀਤੀ ਹੈ, ਉਸ ਵਿਚੋਂ ਘਰ 'ਚ ਇਕ ਪੈਸਾ ਵੀ ਨਹੀਂ ਦਿੱਤਾ ਹੋਵੇਗਾ। ਘਰ ਦੇ ਪੁਰਾਣੇ ਜਿਹੇ ਕਮਰੇ ਤੇ ਕੱਚੀਆਂ ਕੰਧਾਂ ਆਪਣੀ ਕਹਾਣੀ ਬਿਆਨ ਕਰ ਰਹੀਆਂ ਸਨ।

45 ਕੂ ਸਾਲ ਦੇ ਇਕ ਕਿਸਾਨ ਨੇ, ਜਿਸ ਨੇ ਆਪਣਾ ਨਾਂ ਪੱਤਰਕਾਰਾਂ ਨੂੰ ਨਹੀਂ ਦੱਸਿਆ, ਭਾਈ ਗੁਰਜੰਟ ਸਿੰਘ ਦੀ ਸ਼ਲਾਘਾ ਕਰਦਿਆਂ ਪੱਤਰਕਾਰਾਂ ਨੂੰ ਦੱਸਿਆ ਕਿ ਇਕ ਵਾਰੀ ਉਸ (ਕਿਸਾਨ) ਨੂੰ ਬਾਘਾ ਪੁਰਾਣਾ ਥਾਣੇ ਦੀ ਪੁਲਿਸ ਫੜ ਕੇ ਲੈ ਗਈ। ਉਥੇ ਉਸ ਵੇਲੇ ਤਾਇਨਾਤ ਐਸ.ਐਚ.ਓ. ਕਸ਼ਮੀਰ ਸਿਹੁੰ ਭਿੰਡਰ ਨੇ ਆਪਣੇ ਮੂੰਹੋਂ ਕਿਹਾ ਸੀ ਕਿ ਅਸੀਂ ਤਾਂ ਉਹਨਾਂ ਨੂੰ ਮਾਰਦੇ ਹਾਂ ਜਿਹੜੇ ਗ਼ਲਤ ਕੰਮ ਕਰਦੇ ਹਨ। ਜੇ ਗੁਰਜੰਟ ਵਰਗਾ ਖਾੜਕੂ ਮੇਰੇ ਕੋਲ

ਸਿੱਧਾ ਆ ਜਾਵੇ ਤਾਂ ਮੈਂ ਆਪਣੇ ਪਿਉ ਦਾ ਪੁੱਤ ਹੋਇਆਂ ਤਾਂ ਉਸ ਦੀ ਮੰਦਦ ਕਰਾਂਗਾ।

ਕਿਸਾਨ ਨੇ ਕਿਹਾ ਜੇ ਇਕ ਥਾਣੇ ਦਾ ਜ਼ਿੰਮੇਵਾਰ ਅਫ਼ਸਰ ਗੁਰਜੰਟ ਸਿੰਘ ਬਾਰੇ ਏਨੀ ਵਧੀਆ ਸੋਚ ਰੱਖਦਾ ਹੈ ਤਾਂ ਤੁਸੀਂ ਸੋਚ ਸਕਦੇ ਹੋ ਕਿ ਆਮ ਆਦਮੀ ਉਸ ਬਾਰੇ ਕਿੰਨਾ ਮਾਣ-ਸਤਿਕਾਰ ਰੱਖਦਾ ਹੋਵੇਗਾ।

ਇਲਾਕੇ ਵਿਚ ਖਾੜਕੂ ਸਰਗਰਮੀਆਂ ਦੀ ਬੱਲੇ-ਬੱਲੇ ਉਦੋਂ ਹੋਈ ਜਦੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਅਤੇ ਭਾਈ ਹੁਸਨ ਸਿੰਘ ਹੁਸਨਾਡਾਲਾ ਨੇ ਬਾਘਾ ਪੁਰਾਣਾ ਥਾਣੇ ਦੇ ਐਸ.ਐਚ.ਓ. ਮਿੱਤ ਸਿਹੁੰ ਨੂੰ ਥਾਣੇ ਦੇ ਬਾਰ ਮੂਹਰੇ ਸਵੇਰੇ ਦਿਨ-ਦਿਹੜੇ 9 ਵਜੇ ਗੋਲੀਆਂ ਮਾਰ ਕੇ ਢੇਰੀ ਕਰ ਦਿੱਤਾ ਸੀ। ਇਹ ਜੱਲਾਦ ਮਿੱਤ ਸਿਹੁੰ ਸਰਕਾਰੀ ਵਰਦੀ ਦੇ ਘੁਮੰਡ ਵਿਚ ਸਿੰਘਾਂ ਦੇ ਪਰਿਵਾਰਾਂ ਉੱਤੇ ਤਸ਼ੱਦਦ ਕਰ ਕੇ ਆਪਣੇ ਮੋਢਿਆਂ ਦੇ ਸਟਾਰ ਵਧਾਉਣਾ ਚਾਹੁੰਦਾ ਸੀ। ਭਾਈ ਬੁੱਧਸਿੰਘਵਾਲਾ ਤੇ ਭਾਈ ਹੁਸਨ ਸਿੰਘ ਨੇ ਇਸ ਨੂੰ ਗੋਲੀਆਂ ਮਾਰ ਕੇ ਧੁਰ ਦੀ ਟਿਕਟ ਦੇ ਕੇ ਤਰੱਕੀ ਦੇ ਕੇ ਛੇਤੀ ਨਾਲ ਅਗਲੇ ਜਹਾਨ ਪਹੁੰਚਾ ਦਿੱਤਾ ਸੀ। ਇਸ ਐਕਸ਼ਨ ਵਿਚ ਬੱਬਰਾਂ ਨੇ ਵੀ ਸਾਥ ਦਿੱਤਾ ਸੀ।

ਜਦੋਂ ਪੱਤਰਕਾਰ ਭਾਈ ਗੁਰਜੰਟ ਸਿੰਘ ਦੇ ਘਰ ਗਏ ਤਾਂ ਉਸ ਦੀ ਮਾਤਾ ਸੁਰਜੀਤ ਕੌਰ ਨੇ ਦੱਸਿਆ ਕਿ ਗੁਰਜੰਟ ਚਾਰ ਭਰਾਵਾਂ ਵਿਚੋਂ ਤੀਜੇ ਥਾਂ ਸੀ। ਮਾਤਾ ਜੀ ਨੇ ਅੱਗੇ ਹੋਰ ਦੱਸਿਆ ਕਿ ਗੁਰਜੰਟ ਦਾ ਇਕ ਚਾਚਾ ਸ. ਚੰਦ ਸਿੰਘ ਅਤੇ ਚਾਚੇ ਦਾ ਪੁੱਤਰ ਜੱਗਾ ਸਿੰਘ ਵੀ ਖਾੜਕੂ ਸਨ, ਜਿਨ੍ਹਾਂ ਨੂੰ ਪੁਲਿਸ ਨੇ ਮੁਕਾਬਲੇ ਵਿਚ ਮਾਰ ਦਿੱਤਾ ਸੀ। ਭਾਈ ਬੁੱਧਸਿੰਘਵਾਲਾ ਦੀ ਮਾਤਾ ਨੇ ਇਸ ਲੇਖਕ ਕੋਲ ਹੌਲੀ ਜਿਹੀ ਕਿਹਾ ਕਿ ਮੈਨੂੰ ਖ਼ੁਸ਼ੀ ਹੈ ਕਿ ਮੇਰਾ ਪੁੱਤਰ ਬਹਾਦਰਾਂ ਦੀ ਮੌਤ ਸ਼ਹੀਦ ਹੋਇਆ ਹੈ, ਉਸ ਨੇ ਸੰਘਰਸ਼ ਨੂੰ ਪਿੱਠ ਨਹੀਂ ਵਿਖਾਈ। ਮੇਰਾ ਪੁੱਤਰ ਕੌਮ ਦੀ ਸੇਵਾ ਕਰਦਾ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਵਿਚ ਚਲਾ ਗਿਆ ਹੈ।

ਭਾਈ ਗੁਰਜੰਟ ਸਿੰਘ ਦੇ ਵੱਡੇ ਭਰਾ ਜਗਰੂਪ ਸਿੰਘ ਦਾ ਕਹਿਣਾ ਹੈ ਕਿ ਭਾਵੇਂ ਸਾਨੂੰ ਹਿੰਦ ਹਕੂਮਤ ਦੇ ਜ਼ੁਲਮਾਂ ਦਾ ਸ਼ਿਕਾਰ ਹੋਣਾ ਪਿਆ ਹੈ ਪਰੰਤੂ ਮੈਨੂੰ ਗੁਰਜੰਟ ਸਿੰਘ ਦੇ ਕੀਤੇ ਗਏ ਇਤਿਹਾਸਕ ਕਾਰਨਾਮਿਆਂ ਉੱਤੇ ਮਾਣ ਹੈ। ਗੁਰਜੰਟ ਸਿੱਖੀ ਦੀ ਆਨ-ਸ਼ਾਨ ਲਈ ਸੰਘਰਸ਼ ਲੜਿਆ ਤੇ ਸਿੱਖ ਕੌਮ ਦੀ ਆਜ਼ਾਦੀ ਲਈ ਦੁਸ਼ਮਣ ਨੂੰ ਵੰਗਾਰਦਾ ਹੋਇਆ ਸ਼ਹੀਦ ਹੋ ਗਿਆ। ਉਸ ਨੇ ਪੁਲਿਸ ਦੇ ਵਾਰ-ਵਾਰ ਕਹਿਣ 'ਤੇ ਵੀ ਹੱਥ ਖੜੇ ਨਹੀਂ ਕੀਤੇ।

ਪੱਤਰਕਾਰਾਂ ਨੇ ਘਰ ਦੀ ਹਾਲਤ ਬਾਰੇ ਜਾਨਣਾ ਚਾਹਿਆ ਤਾਂ ਭਾਈ ਗੁਰਜੰਟ ਸਿੰਘ ਦੇ ਵੱਡੇ ਭਰਾ ਜਗਰੂਪ ਸਿੰਘ ਨੇ ਕਿਹਾ ਕਿ ਅਸੀਂ ਚਾਰ ਭਰਾ

ਸੀ, ਤਿੰਨ ਪੁਲਿਸ ਨੇ ਸ਼ਹੀਦ ਕਰ ਦਿੱਤੇ। ਸਾਡੇ ਪਰਿਵਾਰ ਕੋਲ 10 ਏਕੜ ਜ਼ਮੀਨ ਹੈ, ਜਿਸ 'ਤੇ ਉਹ ਖ਼ੁਦ ਖੇਤੀ ਕਰਦੇ ਹਨ।

ਭਾਵੇਂ ਭਾਈ ਗੁਰਜੰਟ ਸਿੰਘ ਦੀ ਸ਼ਹਾਦਤ ਨਾਲ ਸਿੱਖ ਖਾੜਕੂ ਲਹਿਰ ਦਾ ਇਕ ਅਧਿਆਇ ਖ਼ਤਮ ਹੋ ਗਿਆ ਹੈ ਪਰੰਤੂ ਸਿੱਖ ਖਾੜਕੂ ਲਹਿਰ ਲਈ ਨਵੇਂ ਰੰਗਰੂਟ ਖਾੜਕੂਆਂ ਲਈ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਪ੍ਰੇਰਨਾ ਸਰੋਤ ਬਣਿਆ ਰਹੇਗਾ। ਭਾਈ ਬੁੱਧਸਿੰਘਵਾਲਾ ਦਹਿਸ਼ਤ ਅਤੇ ਖਾੜਕੂ ਜਾਂਬਾਜ਼ੀ, ਬਹਾਦਰੀ, ਸੂਰਮਗਤੀ, ਉੱਚੇ ਚਰਿੱਤਰ ਦਾ ਅਜਿਹਾ ਸਿਤਾਰਾ ਸੀ ਜੋ ਕਿ ਸਿੱਖ ਖਾੜਕੂ ਲਹਿਰ ਦੇ ਆਕਾਸ਼ ਵਿਚ ਧਰੂ ਤਾਰੇ ਵਾਂਗ ਸਦਾ ਚਮਕਦਾ ਰਹੇਗਾ। ਉਸ ਦੀ ਬਹਾਦਰੀ ਦੀਆਂ ਸਿਫ਼ਤਾਂ ਮਿੱਤਰ ਤਾਂ ਕੀ ਦੁਸ਼ਮਣ ਵੀ ਕਰਦੇ ਹਨ। ਸਿੱਖੀ ਵਿਰੋਧੀ ਦੁਸ਼ਮਣਾਂ ਤੇ ਗ਼ਦਾਰਾਂ ਦੇ ਮਨਾਂ ਉੱਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਾਂ ਦੀ ਬੜੀ ਦਹਿਸ਼ਤ ਸੀ। ਉਸ ਦੇ ਮਾਰੇ ਜਾਣ ਨਾਲ ਦੁਸ਼ਮਣ ਰਾਹਤ ਮਹਿਸੂਸ ਕਰ ਰਹੇ ਹਨ। ਸਿੱਖ ਹਲੀਮੀ ਰਾਜ ਦੀ ਸਥਾਪਨਾ ਲਈ ਸੰਘਰਸ਼ ਕਰ ਰਹੇ ਸੂਰਮਿਆਂ ਵਿਚ ਭਾਈ ਬੁੱਧਸਿੰਘਵਾਲਾ ਦੇ ਮਾਰੇ ਜਾਣ ਦੀ ਘਾਟ ਸਦਾ ਮਹਿਸੂਸ ਹੁੰਦੀ ਰਹੇਗੀ। ਸਿੱਖ ਕੌਮ ਨੂੰ ਸੱਚੇ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਸੱਚੇ ਪਾਤਸ਼ਾਹ ਜੀਓ! ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਦੁਬਾਰਾ ਜਨਮ ਦੇ ਕੇ ਪੰਜਾਬ ਦੀ ਧਰਤੀ 'ਤੇ ਭੇਜੋ ਤਾਂਕਿ ਦੁਸ਼ਮਣ ਅਤੇ ਗ਼ਦਾਰਾਂ ਵਿਚ ਘਿਰੀ ਹੋਈ ਸਿੱਖ ਕੌਮ ਨੂੰ ਗ਼ੁਲਾਮੀ ਤੋਂ ਆਜ਼ਾਦ ਕਰਾਉਣ ਲਈ ਭਾਈ ਗੁਰਜੰਟ ਸਿੰਘ ਸੂਰਮਾ ਕਿਸੇ ਰੂਪ ਵਿਚ ਦੁਬਾਰਾ ਸਿੱਖ ਕੌਮ ਦੀ ਅਗਵਾਈ ਕਰ ਕੇ ਸਿੱਖ ਕੌਮ ਦੀ ਆਜ਼ਾਦੀ ਦੇ ਮਿਸ਼ਨ ਨੂੰ ਪੂਰਾ ਕਰ ਸਕੇ।

**ਕੇ.ਐਲ.ਐਫ. ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਮਾਰੇ ਜਾਣ 'ਤੇ ਰੋਸ ਵਜੋਂ 31 ਜੁਲਾਈ ਨੂੰ ਬਾਘਾ ਪੁਰਾਣਾ ਮੁਕੰਮਲ ਬੰਦ—ਲੋਕਾਂ ਆਪਣੀ ਹਮਦਰਦੀ ਭਾਈ ਬੁੱਧਸਿੰਘਵਾਲਾ ਨਾਲ ਪ੍ਰਗਟਾਈ**

ਬਾਘਾ ਪੁਰਾਣਾ (ਪੂਰਨ ਚੰਦ)—ਜ਼ਿਲ੍ਹਾ ਫ਼ਰੀਦਕੋਟ ਦੀ ਮੋਗਾ ਸਬ-ਡਵੀਜ਼ਨ ਅਧੀਨ ਆਉਂਦੇ ਕਸਬੇ ਬਾਘਾ ਪੁਰਾਣਾ ਵਿਖੇ ਅੱਜ (31 ਜੁਲਾਈ 1992) ਪੂਰਨ ਹੜਤਾਲ ਰਹੀ ਅਤੇ ਕਿਸੇ ਤਰ੍ਹਾਂ ਦੀ ਕਾਰੋਬਾਰ ਨਹੀਂ ਹੋਇਆ। ਇਹ ਹੜਤਾਲ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਪ੍ਰਮੁੱਖ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਕੱਲ੍ਹ ਲੁਧਿਆਣਾ ਵਿਖੇ ਸੁਰੱਖਿਆ ਬਲਾਂ ਹੱਥੋਂ ਮਾਰੇ ਜਾਣ ਦੇ ਰੋਸ ਵਜੋਂ ਕੀਤੀ ਗਈ ਸੀ।

ਵਰਣਨਯੋਗ ਹੈ ਕਿ ਇਸ ਬੰਦ ਦੀ ਕਾਲ ਕਿਸੇ ਵੀ ਜਥੇਬੰਦੀ ਵੱਲੋਂ ਨਹੀਂ ਸੀ ਦਿੱਤੀ ਗਈ।

ਭਾਈ ਗੁਰਜੰਟ ਸਿੰਘ ਨੇੜੇ ਦੇ ਪਿੰਡ ਬੁੱਧਸਿੰਘਵਾਲਾ ਦੇ ਜੰਮਪਲ ਸਨ। ਭੱਟੀ ਦੀ ਰਿਪੋਰਟ ਅਨੁਸਾਰ ਵੀ ਅੱਜ ਬਾਘਾ ਪੁਰਾਣਾ ਮੁਕੰਮਲ ਬੰਦ ਰਿਹਾ। ਬਾਜ਼ਾਰਾਂ ਅਤੇ ਸੜਕਾਂ ਉਪਰ ਵੀਰਾਨੀ ਛਾਈ ਰਹੀ। ਇਲਾਕੇ ਦੇ ਲੋਕਾਂ ਵੱਲੋਂ ਕੱਲ੍ਹ ਸ਼ਾਮ ਤੋਂ ਹੀ ਭਾਰੀ ਸੋਗ ਮਨਾਇਆ ਜਾ ਰਿਹਾ ਹੈ। ਲੋਕਾਂ ਵਿਚ ਭਾਈ ਗੁਰਜੰਟ ਸਿੰਘ ਦੀ ਲਾਸ਼ ਵਾਰਸਾਂ ਦੇ ਹਵਾਲੇ ਨਾ ਕਰਨ ਕਾਰਨ ਵੀ ਭਾਰੀ ਰੋਹ ਹੈ। ਇਲਾਕੇ ਵਿਚ ਪੁਲਿਸ ਦੀ ਗਸ਼ਤ ਜਾਰੀ ਹੈ।

ਸਰਕਾਰ ਜੋ ਮਰਜ਼ੀ ਕਹੇ ਪਰ ਇਹ ਵੀ ਸੱਚ ਹੈ ਕਿ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ 'ਚ ਕੋਈ ਤਾਂ ਖ਼ਾਸ ਸੂਰਮਗਤੀ ਜ਼ਰੂਰ ਹੋਵੇਗੀ, ਜਿਸ ਸਦਕਾ ਲੋਕ ਉਸ ਦੀ ਮੌਤ ਦੀ ਖ਼ਬਰ ਸੁਣ ਕੇ ਉਸ ਪ੍ਰਤੀ ਆਪਣੀ ਹਮਦਰਦੀ ਜ਼ਾਹਰ ਕਰ ਰਹੇ ਹਨ।

# ਸਾਥੀਓ, ਅੱਗੇ ਨਾਕਾ ਹੈ—ਭਾਈ ਬੁੱਧਸਿੰਘਵਾਲਾ

ਭਾਈ ਬੁੱਧਸਿੰਘਵਾਲਾ ਦੇ ਇਕ ਜਾਣਕਾਰ ਦਾ ਕਹਿਣਾ ਹੈ ਕਿ ਭਾਈ ਗੁਰਜੰਟ ਸਿੰਘ ਦੀ ਜਰਨੈਲੀ, ਸੂਖਮ ਤੇ ਗ਼ਜ਼ਬ ਵਾਲੀ ਸੀ। ਉਸ ਦਾ ਸੁਭਾਅ ਹਰ ਵੇਲੇ ਚੁੱਪ ਰਹਿਣ ਵਾਲਾ ਸੀ, ਪਰੰਤੂ ਧਿਆਨ ਉਸ ਦਾ ਸੰਘਰਸ਼ ਦੀਆਂ ਸੂਖਮ ਤੋਂ ਸੂਖਮ ਬਰੀਕੀਆਂ 'ਤੇ ਰਹਿੰਦਾ ਸੀ। ਇਕ ਵਾਰੀ ਕਰੀਬ ਅੱਧੀ ਰਾਤ ਵੇਲੇ ਭਾਈ ਬੁੱਧਸਿੰਘਵਾਲਾ ਆਪਣੇ ਹਥਿਆਰਬੰਦ ਸਾਥੀਆਂ ਨਾਲ ਜੀਪ 'ਚ ਸਵਾਰ ਹੋ ਕੇ ਕਿਧਰੇ ਜਾ ਰਿਹਾ ਸੀ। ਉਸ ਦੀ ਸਾਥੀਆਂ ਨੂੰ ਹਦਾਇਤ ਹੁੰਦੀ ਸੀ ਕਿ ਬੋਲਣਾ ਨਹੀਂ ਤੇ ਉਂਗਲ ਹਮੇਸ਼ਾ ਹਥਿਆਰਾਂ ਦੇ ਘੋੜਿਆਂ ਉੱਤੇ ਟਿਕੀ ਹੋਣੀ ਚਾਹੀਦੀ ਹੈ ਤੇ ਪੂਰੀ ਸ਼ਿੱਦਤ ਵਿਚ ਪੁਜ਼ੀਸ਼ਨ ਸੰਭਾਲ ਕੇ ਰਹਿਣਾ ਹੈ। ਜੀਪ ਸੜਕ 'ਤੇ ਜਾ ਰਹੀ ਸੀ, ਸਾਰੇ ਸਿੰਘ ਚੁੱਪ-ਚਾਪ ਬੈਠੇ ਸਨ। ਗੁਰਜੰਟ ਨੇ ਡਰਾਈਵਰ ਨੂੰ ਗੱਡੀ ਰੋਕਣ ਦਾ ਹੁਕਮ ਦਿੱਤਾ ਤੇ ਕਿਹਾ ਕਿ ਅੱਗੇ ਸੀ.ਆਰ.ਪੀ. ਦਾ ਨਾਕਾ ਹੈ। ਡਰਾਈਵਰ ਤੇ ਸਿੰਘ ਕਹਿੰਦੇ, "ਜਥੇਦਾਰ ਜੀ, ਅੱਗੇ ਖ਼ਾਲੀ ਸੜਕ ਹੈ, ਤੁਸੀਂ ਕਹਿੰਦੇ ਹੋ ਕਿ ਨਾਕਾ ਹੈ।"

ਗੁਰਜੰਟ ਸਿੰਘ ਨੇ ਕਿਹਾ, "ਇਹ ਵੀ ਤੁਹਾਨੂੰ ਵਿਖਾ ਦਿੰਦਾ ਹਾਂ।"

ਨਾਲ ਦੇ ਇਕ ਸਿੰਘ ਨੂੰ, ਜੋ ਭਗੌੜਾ ਨਹੀਂ ਸੀ ਤੇ ਨੇੜੇ ਦੇ ਪਿੰਡ ਦਾ ਹੀ ਸੀ, ਕਿਹਾ ਕਿ ਜਾਹ ਤੇ ਪੈਦਲ ਤੁਰਿਆ ਜਾ, ਜੇ ਤੈਨੂੰ ਨਾਕੇ 'ਤੇ ਫੜ ਲਿਆ ਤਾਂ ਤੂੰ ਆਪਣੇ ਪਿੰਡ ਦਾ ਸਹੀ ਨਾਂ-ਪਤਾ ਦੱਸ ਦੇਵੀਂ ਤੇ ਕਹਿ ਦੇਵੀਂ ਕਿ ਮੈਂ ਤਾਂ ਪਿੱਛੋਂ ਤੁਰ ਕੇ ਆ ਰਿਹਾ ਹਾਂ। ਉਹ ਸਿੰਘ ਕੁਝ ਪਿੱਛੇ ਨੂੰ ਤੁਰ ਕੇ ਦੁਬਾਰਾ ਸੜਕ 'ਤੇ ਜੀਪ ਕੋਲੋਂ ਲੰਘ ਕੇ ਨਾਕੇ ਵੱਲ ਤੁਰ ਪਿਆ। ਸਿੰਘਾਂ ਨੇ ਜੀਪ ਮੋੜ ਲਈ ਤੇ ਪਿੱਛੇ ਨੂੰ ਚੱਲ ਪਏ। ਦੋ ਸਿੰਘ ਨਾਕੇ ਦੀ ਤਸਦੀਕ ਕਰਨ ਲਈ ਸੜਕ ਤੋਂ ਪਾਸੇ ਰੁੱਖਾਂ ਦੇ ਓਹਲੇ ਲੁਕ ਗਏ। ਸਿੰਘ ਜਾ ਰਿਹਾ ਸੀ, ਅੱਗੋਂ ਸੀ.ਆਰ.ਪੀ. ਵਾਲਿਆਂ ਘੇਰ ਲਿਆ ਤੇ ਉਸ ਦੀ ਤਲਾਸ਼ੀ ਲਈ ਤੇ ਕਹਿ ਰਹੇ ਸਨ ਕਿ ਤੂੰ ਪਿੱਛੇ ਕੋਈ ਜੀਪ ਮੁੜੀ ਵੇਖੀ ਆ। ਉਹ ਕਹਿੰਦਾ ਕਿ ਸਾਹਬ ਜੀ, ਮੈਂ ਤਾਂ ਪਿੱਛੋਂ ਤੁਰਿਆ ਆ ਰਿਹਾ ਹਾਂ ਤੇ ਜੀਪ ਕੋਲੋਂ ਲੰਘ ਕੇ ਆਇਆ ਹਾਂ। ਜੀਪ ਕੋਲ ਬੰਦੇ ਖੜੇ ਸਨ, ਉਹਨਾਂ ਨੇ ਮੈਨੂੰ ਨਹੀਂ ਬੁਲਾਇਆ,

ਕੀ ਪਤਾ ਕੌਣ ਹਨ ਤੇ ਕਿਥੋਂ ਦੇ ਹੋਣਗੇ। ਸੀ.ਆਰ.ਪੀ. ਵਾਲਿਆਂ ਨੇ ਉਸ ਦੀ ਤਲਾਸ਼ੀ ਲੈ ਕੇ ਪੁੱਛ-ਗਿੱਛ ਕਰ ਕੇ ਅੱਗੇ ਜਾਣ ਦਿੱਤਾ।

ਸੀ.ਆਰ.ਪੀ. ਵਾਲਿਆਂ ਨੇ ਆਪਣੀ ਗੱਡੀ ਲੁਕਵੀਂ ਥਾਂ 'ਤੇ ਖੜੀ ਕੀਤੀ ਸੀ ਤੇ ਆਪ ਸੜਕ ਕੇ ਕੰਢੇ ਖੱਡਿਆਂ ਵਿਚ ਲੁਕ ਕੇ ਨਾਕਾ ਲਾਇਆ ਸੀ। ਸੜਕ ਬਿਲਕੁਲ ਸਾਫ਼ ਨਜ਼ਰ ਆ ਰਹੀ ਸੀ। ਪਰੰਤੂ ਭਾਈ ਗੁਰਜੰਟ ਸਿੰਘ ਨੇ ਖੱਡਿਆਂ ਵਿਚੋਂ ਸੀ.ਆਰ.ਪੀ. ਦੇ ਜਵਾਨ ਵੱਲੋਂ ਬੀੜੀ ਜਲਾਉਣ ਵਾਸਤੇ ਮਾਚਿਸ ਦੀ ਤੀਲੀ ਬਾਲਣ 'ਤੇ ਹੋਏ ਚਾਨਣ ਨੂੰ ਹਨੇਰੇ ਵਿਚ ਮੱਧਮ ਜਿਹੀ ਰੋਸ਼ਨੀ ਤੋਂ ਅਨੁਭਵ ਕਰ ਲਿਆ ਸੀ ਕਿ ਅਜਿਹੇ ਥਾਂ ਸੀ.ਆਰ.ਪੀ. ਦੇ ਨਾਕੇ 'ਤੇ ਜਵਾਨ ਤਾਇਨਾਤ ਹੋਣਗੇ ਤੇ ਉਹਨਾਂ ਵਿਚੋਂ ਕਿਸੇ ਨੇ ਬੀੜੀ ਲਗਾਈ ਹੈ। ਅੱਧੀ ਰਾਤ ਵੇਲੇ ਹੋਰ ਕਿਸੇ ਦਾ ਇਥੇ ਕੀ ਕੰਮ ਹੈ, ਬਿਨਾਂ ਪੁਲਿਸ ਜਾਂ ਸੀ.ਆਰ.ਪੀ. ਤੋਂ।

●

# ਗੁਰਜੰਟ ਸਿੰਘ ਨਮਿੱਤ ਭੋਗ ਸਮਾਗਮ ਨੂੰ ਰੋਕਣ ਲਈ ਬੁੱਧਸਿੰਘਵਾਲੇ ਨੂੰ ਘੇਰਾ

(8 ਅਗਸਤ 1992 ਦੀ 'ਅੱਜ ਦੀ ਆਵਾਜ਼ ਵਿਚੋਂ ਧੰਨਵਾਦ ਸਹਿਤ)

ਭਾਰੀ ਗਿਣਤੀ ਵਿਚ ਪੰਜਾਬ ਪੁਲਿਸ ਅਤੇ ਨੀਮ ਫ਼ੌਜੀ ਦਸਤਿਆਂ ਨੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨਮਿਤ ਉਸ ਦੇ ਪਿੰਡ ਬੁੱਧਸਿੰਘਵਾਲਾ ਵਿਖੇ ਹੋ ਰਹੇ ਭੋਗ ਸਮਾਗਮ ਨੂੰ ਰੋਕਣ ਲਈ ਪਿੰਡ ਦੀ ਚਾਰ-ਚੁਫੇਰਿਉਂ ਨਾਕਾਬੰਦੀ ਕਰ ਲਈ।

ਸੂਤਰਾਂ ਤੋਂ ਮਿਲੀ ਜਾਣਕਾਰੀ ਮੁਤਾਬਕ ਸਰਕਾਰ ਨੇ ਫ਼ੈਸਲਾ ਲਿਆ ਹੈ ਕਿ ਬੁੱਧਸਿੰਘਵਾਲਾ ਨਮਿੱਤ ਹੋ ਰਹੇ ਭੋਗ ਸਮਾਗਮ 'ਚ ਉਸ ਦੇ ਪਰਿਵਾਰਕ ਮੈਂਬਰਾਂ ਤੇ ਰਿਸ਼ਤੇਦਾਰਾਂ ਤੋਂ ਇਲਾਵਾ ਕਿਸੇ ਨੂੰ ਵੀ ਨਹੀਂ ਜਾਣ ਦਿੱਤਾ ਜਾਵੇਗਾ। ਪੁਲਿਸ ਨੇ ਭਾਵੇਂ ਪਿਛਲੇ ਕਈ ਦਿਨਾਂ ਤੋਂ ਬੁੱਧਸਿੰਘਵਾਲਾ ਪਿੰਡ ਦੇ ਆਉਣ-ਜਾਣ ਦੇ ਰਸਤਿਆਂ 'ਤੇ ਸਖ਼ਤ ਨਜ਼ਰ ਰੱਖੀ ਹੋਈ ਸੀ।

ਅੱਜ ਪਿੰਡ ਵਿਖੇ ਅਤੇ ਆਸ-ਪਾਸ ਦੇ ਇਲਾਕਿਆਂ ਵਿਚ ਭਾਰੀ ਫ਼ੋਰਸਾਂ ਤਾਇਨਾਤ ਕੀਤੀਆਂ ਗਈਆਂ ਹਨ। ਫ਼ਰੀਦਕੋਟ ਦੇ ਪੁਲਿਸ ਮੁਖੀ ਸਮੇਤ ਉੱਚ ਪੁਲਿਸ ਅਧਿਕਾਰੀ ਬਾਘਾ ਪੁਰਾਣਾ ਡੇਰਾ ਲਾਈ ਬੈਠੇ ਹਨ। ਪੁਲਿਸ ਨੇ ਅੱਜ ਸਵੇਰੇ 4 ਵਜੇ ਸਾਰੇ ਪਿੰਡ ਨੂੰ ਘੇਰਾ ਪਾ ਕੇ ਪਿੰਡ ਵਾਲਿਆਂ ਨੂੰ ਸਕੂਲ 'ਚ ਇਕੱਠੇ ਕਰ ਕੇ ਘਰ-ਘਰ ਦੀ ਤਲਾਸ਼ੀ ਲਈ। ਪੁਲਿਸ ਮੁਤਾਬਕ ਉਹਨਾਂ ਨੂੰ ਸੂਹ ਮਿਲੀ ਸੀ ਕਿ ਕੁਝ ਚੋਟੀ ਦੇ ਖਾੜਕੂ ਭੇਸ ਬਦਲ ਕੇ ਪਿੰਡ 'ਚ ਲੁਕੇ ਹੋਏ ਹਨ ਅਤੇ ਉਹਨਾਂ ਭਾਈ ਗੁਰਜੰਟ ਸਿੰਘ ਨਮਿੱਤ ਭੋਗ 'ਚ ਸ਼ਾਮਲ ਹੋਣਾ ਸੀ। ਪਰੰਤੂ ਤਲਾਸ਼ੀਆਂ ਦੌਰਾਨ ਪੁਲਿਸ ਦੇ ਹੱਥ ਕੋਈ ਖਾੜਕੂ ਨਹੀਂ ਆਇਆ।

ਹੋਰ ਰਿਪੋਰਟਾਂ ਅਨੁਸਾਰ ਪੁਲਿਸ ਨੇ ਬਾਘਾ ਪੁਰਾਣਾ ਦੇ ਆਸ-ਪਾਸ ਪੈਂਦੇ ਸ਼ਹਿਰਾਂ ਮੋਗਾ, ਨਿਹਾਲਸਿੰਘਵਾਲਾ ਤੇ ਕੋਟਕਪੂਰਾ ਤਕ ਸੜਕਾਂ ਉਪਰ ਪੂਰੀ ਤਰ੍ਹਾਂ ਨਾਕਾਬੰਦੀ ਕੀਤੀ ਹੋਈ ਹੈ। ਹਰ ਆਉਣ-ਜਾਣ ਵਾਲੇ ਉੱਤੇ ਨਜ਼ਰ ਰੱਖੀ ਜਾ ਰਹੀ ਹੈ।

ਪੁਲਿਸ ਨੇ ਇਸ ਗੱਲ ਦੇ ਪੱਕੇ ਬੰਦੋਬਸਤ ਕਰ ਲਏ ਹਨ ਕਿ ਕੋਈ ਵੀ

ਰਾਜਸੀ ਆਗੂ ਭੋਗ 'ਤੇ ਨਾ ਪਹੁੰਚ ਸਕੇ। ਪਿੰਡ ਬੁੱਧਸਿੰਘਵਾਲਾ ਦੇ ਨੇੜੇ ਪੈਂਦੇ ਪਿੰਡਾਂ ਵਿਚ ਤੇ ਸੰਗਤਾਂ ਦੀ ਆਮਦ ਰੋਕਣ ਲਈ ਲਿੰਕ ਸੜਕਾਂ ਉੱਤੇ ਰੋਕਾਂ ਖੜੀਆਂ ਕਰ ਦਿੱਤੀਆਂ ਹਨ।

ਇਥੇ ਵਰਣਨਯੋਗ ਹੈ ਕਿ ਭਾਈ ਗੁਰਜੰਟ ਸਿੰਘ ਦੇ ਘਰ ਪਿੰਡ ਬੁੱਧਸਿੰਘਵਾਲਾ ਵਿਖੇ ਪਿਛਲੀ 30 ਜੁਲਾਈ ਤੋਂ ਭਾਰੀ ਗਿਣਤੀ ਵਿਚ ਲੋਕ ਬੈਠਣ ਆ ਰਹੇ ਹਨ। ਭਾਈ ਬੁੱਧਸਿੰਘਵਾਲਾ ਦੀ ਮੌਤ ਦਾ ਅਫ਼ਸੋਸ ਕਰਨ ਵਾਲਿਆਂ ਦੀ ਭੀੜ ਏਨੀ ਜ਼ਿਆਦਾ ਸੀ ਕਿ ਭਾਈ ਗੁਰਜੰਟ ਸਿੰਘ ਦੇ ਪਰਿਵਾਰ ਲਈ ਉਹਨਾਂ ਵਾਸਤੇ ਚਾਹ-ਪਾਣੀ ਦਾ ਪ੍ਰਬੰਧ ਕਰਨਾ ਵੀ ਔਖਾ ਹੋ ਗਿਆ। ਜਦੋਂ ਪ੍ਰਸ਼ਾਸਨ ਨੂੰ ਇਸ ਗੱਲ ਦੀਆਂ ਖ਼ਬਰਾਂ ਪੁੱਜੀਆਂ ਤਾਂ ਸਰਕਾਰ ਵੱਲੋਂ ਇਸ ਸਮਾਗਮ ਨੂੰ ਰੋਕਣ ਦਾ ਫ਼ੈਸਲਾ ਕਰ ਲਿਆ ਗਿਆ।

ਪੰਜਾਬ ਸਰਕਾਰ ਦਾ ਮੁੱਖ ਮੰਤਰੀ ਬਿਅੰਤ ਸਿਹੁੰ ਅਤੇ ਪੰਜਾਬ ਪੁਲਿਸ ਦਾ ਮੁਖੀ ਕੇ.ਪੀ.ਐਸ. ਗਿੱਲ ਆਪਣੀ ਬੋਲੀ ਵਿਚ ਭਾਈ ਬੁੱਧਸਿੰਘਵਾਲਾ ਨੂੰ ਕਾਤਲ, ਲੁਟੇਰਾ, ਅੱਤਵਾਦੀ ਕਹਿ ਕੇ ਮਾਰ ਦੇਣ ਦੇ ਦਾਅਵੇ ਕਰ ਰਹੇ ਹਨ, ਪਰ ਦੂਜੇ ਪਾਸੇ ਸਿੱਖ ਭਾਈ ਬੁੱਧਸਿੰਘਵਾਲਾ ਨੂੰ ਸਿੱਖ ਸੰਘਰਸ਼ ਦਾ ਹੀਰੋ, ਕੌਮੀ ਜਰਨੈਲ ਮੰਨ ਰਹੇ ਹਨ। ਲੋਕ ਪਿੰਡ ਬੁੱਧਸਿੰਘਵਾਲਾ 'ਚ ਲਗਾਤਾਰ ਪਹੁੰਚ ਕੇ ਆਪਣੇ ਵੱਲੋਂ ਭਾਈ ਗੁਰਜੰਟ ਸਿੰਘ ਦੇ ਮਾਰੇ ਜਾਣ 'ਤੇ ਅਫ਼ਸੋਸ ਤੇ ਉਸ ਦੀ ਜਾਂਬਾਜ਼ੀ, ਬਹਾਦਰੀ, ਕੁਰਬਾਨੀ ਨੂੰ ਸਿਜਦਾ ਕਰ ਰਹੇ ਹਨ। ਜੋ ਕਿ ਪੰਜਾਬ 'ਤੇ ਸੰਗੀਨਾਂ ਦੇ ਜ਼ੋਰ ਨਾਲ ਹਕੂਮਤ ਕਰ ਰਹੀ ਬੇਅੰਤ ਸਿਹੁੰ ਤੇ ਕੇ.ਪੀ.ਐਸ. ਗਿੱਲ ਦੀ ਜੋੜੀ ਨੂੰ ਮਨਜ਼ੂਰ ਨਹੀਂ ਹੈ, ਉਹਨਾਂ ਨੇ ਆਪਣੀ ਸਰਕਾਰੀ ਹਥਿਆਰਬੰਦ ਫ਼ੋਰਸ ਦੇ ਜ਼ੋਰ ਨਾਲ ਕਰਫ਼ਿਊ ਵਰਗੀ ਹਾਲਤ ਪੈਦਾ ਕਰ ਦਿੱਤੀ ਹੈ ਤੇ ਲੋਕਾਂ ਨੂੰ ਘਰਾਂ ਵਿਚ ਕੈਦ ਕਰ ਕੇ ਭਾਈ ਬੁੱਧਸਿੰਘਵਾਲਾ ਦਾ ਸ਼ਹੀਦੀ ਸਮਾਗਮ ਰੋਕਣ ਦੀ ਆਪਣੀ ਹਿੰਡ ਪੁਗਾਉਣ 'ਤੇ ਉਤਰ ਆਈ ਹੈ। ਸਰਕਾਰ ਨੂੰ ਸ਼ੱਕ ਹੈ ਕਿ ਜੇ ਭਾਈ ਬੁੱਧਸਿੰਘਵਾਲਾ ਦੇ ਭੋਗ ਸਮਾਗਮ ਨੂੰ ਸਖ਼ਤੀ ਨਾਲ ਨਾ ਰੋਕਿਆ ਗਿਆ ਤਾਂ ਭੋਗ 'ਤੇ ਹੋਣ ਵਾਲੇ ਇਕੱਠ ਵਿਚ ਇਕ ਲੱਖ ਤੋਂ ਵੱਧ ਲੋਕ ਇਕੱਠੇ ਹੋ ਕੇ ਗੁਰਜੰਟ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਨਗੇ। ਜੋ ਸਰਕਾਰ ਲਈ ਵੱਡੀ ਨਮੋਸ਼ੀ ਹੋਵੇਗੀ। ਪਰ ਸਰਕਾਰ ਇਹ ਨਹੀਂ ਸਮਝ ਰਹੀ ਕਿ ਉਹ ਭਾਈ ਬੁੱਧਸਿੰਘਵਾਲਾ ਦੇ ਨਮਿੱਤ ਪਾਠ ਦੇ ਭੋਗ ਵਿਚ ਜਾਣ ਵਾਲੇ ਲੋਕਾਂ ਨੂੰ ਸਖ਼ਤੀ ਨਾਲ ਰੋਕ ਕੇ ਲੋਕਾਂ ਦੀ ਉਸ ਪ੍ਰਤੀ ਹਮਦਰਦੀ ਨੂੰ ਲੋਕਾਂ ਦੇ ਹਿਰਦਿਆਂ ਵਿਚੋਂ ਖ਼ਤਮ ਨਹੀਂ ਕਰ ਸਕੇਗੀ। ਸਗੋਂ ਲੋਕਾਂ ਦੀ ਸਰਕਾਰ ਪ੍ਰਤੀ ਨਫ਼ਰਤ 'ਚ ਹੋਰ ਵਾਧਾ ਹੋਵੇਗਾ ਤੇ ਲੋਕਾਂ ਦੀ ਸੰਘਰਸ਼ ਪ੍ਰਤੀ ਹਮਦਰਦੀ ਵਧੇਗੀ।

ਉਧਰ ਪੰਥਕ ਜਥੇਬੰਦੀਆਂ ਵੱਲੋਂ ਪੰਜਾਬ ਸਰਕਾਰ ਦੀ ਇਸ ਧੱਕੇਸ਼ਾਹੀ ਦਾ ਤਿੱਖਾ ਵਿਰੋਧ ਕੀਤਾ ਜਾ ਰਿਹਾ ਹੈ। ਅਕਾਲੀ ਦਲ ਬਾਬਾ ਦੇ ਪ੍ਰਧਾਨ ਬਾਬਾ ਜੋਗਿੰਦਰ ਸਿੰਘ ਰੋਡੇ ਨੇ ਸਰਕਾਰ ਨੂੰ ਮੁੜ ਚਿਤਾਵਨੀ ਦਿੱਤੀ ਹੈ ਕਿ ਉਹ ਭਾਈ ਬੁੱਧਸਿੰਘਵਾਲਾ ਨਮਿੱਤ ਭੋਗ ਸਮਾਗਮ ਨੂੰ ਰੋਕ ਕੇ ਅੱਗ ਨਾਲ ਨਾ ਖੇਡੇ। ਬਾਬਾ ਜੋਗਿੰਦਰ ਸਿੰਘ ਨੇ ਕਿਹਾ ਕਿ ਸਰਕਾਰ ਭੋਗ ਸਮਾਗਮ ਵਿਚ ਲੋਕਾਂ ਨੂੰ ਜਾਣ ਤੋਂ ਰੋਕ ਕੇ ਭਾਈ ਬੁੱਧਸਿੰਘਵਾਲਾ ਪ੍ਰਤੀ ਲੋਕਾਂ ਦੇ ਸਤਿਕਾਰ ਨੂੰ ਨਹੀਂ ਰੋਕ ਸਕਦੀ। ਅਸਲ 'ਚ ਸਰਕਾਰ ਲੜਾਈ ਹਾਰ ਚੁੱਕੀ ਹੈ ਤੇ ਝੂਠੀ ਜਿੱਤ ਦੇ ਭਰਮ ਪਾਲ ਰਹੀ ਹੈ।

ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਮੁਖੀ ਭਾਈ ਵੱਸਣ ਸਿੰਘ ਜ਼ਫ਼ਰਵਾਲ ਨੇ ਵੀ ਪ੍ਰੈਸ ਨੂੰ ਭੇਜੇ ਇਕ ਨੋਟ ਵਿਚ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਭੋਗ ਸਮਾਗਮ ਨੂੰ ਰੋਕਣ ਲਈ ਕੀਤੀਆਂ ਜਾ ਰਹੀਆਂ ਕਾਰਵਾਈਆਂ ਪ੍ਰਤੀ ਆਪਣਾ ਤਿੱਖਾ ਰੋਸ ਪ੍ਰਗਟ ਕਰਦਿਆਂ ਕਿਹਾ ਹੈ ਕਿ ਸਰਕਾਰ ਭਾਈ ਬੁੱਧਸਿੰਘਵਾਲਾ ਦੇ ਸ਼ਹੀਦੀ ਸਮਾਗਮ 'ਤੇ ਲਾਈਆਂ ਜਾ ਰਹੀਆਂ ਰੋਕਾਂ ਹਟਾ ਲਵੇ। ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਸਿੰਘਾਂ ਨੇ ਚਿਤਾਵਨੀ ਦਿੱਤੀ ਹੈ ਕਿ ਉਹ ਸਰਕਾਰ ਦੀ ਇਸ ਨੀਚ ਕਾਰਵਾਈ ਨੂੰ ਚੁੱਪ-ਚਾਪ ਨਹੀਂ ਦੇਖਦੇ ਰਹਿਣਗੇ। ਖਾੜਕੂ ਇਸ ਦਾ ਕਰਾਰਾ ਜਵਾਬ ਦੇਣਗੇ। ਇਸ ਪ੍ਰੈਸ ਨੋਟ 'ਤੇ ਜ਼ਫ਼ਰਵਾਲ ਕਮਾਂਡੋ ਫ਼ੋਰਸ ਦੇ ਮੁਖੀ ਭਾਈ ਵੱਸਣ ਸਿੰਘ ਜ਼ਫ਼ਰਵਾਲ, ਭਾਈ ਗੁਰਦਾਸ ਸਿੰਘ ਮਨਸੂਰਵਾਲ, ਭਾਈ ਵੱਸਣ ਸਿੰਘ ਭੈਣੀ (ਪਟਿਆਲਾ), ਭਾਈ ਅੰਗਰੇਜ਼ ਸਿੰਘ ਲੰਡੇ, ਭਾਈ ਭੁਪਿੰਦਰ ਸਿੰਘ ਭਿੰਦਾ ਦੇ ਦਸਤਖ਼ਤ ਸਨ।

●

# ਭਾਈ ਬੁੱਧਸਿੰਘਵਾਲਾ ਸਿੱਖ ਕੌਮ ਦਾ ਪਾਰਸ ਜਰਨੈਲ ਸੀ—ਇੰਟਰਨੈਸ਼ਨਲ ਸਿੱਖ ਯੂਥ ਫ਼ੈਡਰੇਸ਼ਨ

ਇੰਟਰਨੈਸ਼ਨਲ ਸਿੱਖ ਯੂਥ ਫ਼ੈਡਰੇਸ਼ਨ (ਯੂ.ਕੇ.) ਦੇ ਪ੍ਰਧਾਨ ਭਾਈ ਅਮਰੀਕ ਸਿੰਘ ਗਿੱਲ, ਭਾਈ ਬਲਵਿੰਦਰ ਸਿੰਘ ਚਹੇੜੂ ਅਤੇ ਫ਼ੈਡਰੇਸ਼ਨ ਦੀਆਂ ਸਾਰੀਆਂ ਬਰਾਂਚਾਂ ਵੱਲੋਂ ਸਾਂਝੇ ਤੌਰ 'ਤੇ ਪ੍ਰੈਸ ਨੂੰ ਜਾਰੀ ਕੀਤੇ ਬਿਆਨ ਵਿਚ ਕਿਹਾ ਗਿਆ ਹੈ ਕਿ ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਿੱਖ ਕੌਮ ਦਾ ਸੂਰਬੀਰ, ਬਹਾਦਰ, ਸੱਚਾ-ਸੁੱਚਾ ਸੂਰਮਾ ਸੀ, ਜਿਸ ਨੇ ਪੁਰਾਤਨ ਸਿੱਖ ਜਰਨੈਲਾਂ ਵਾਂਗ ਮੌਜੂਦਾ ਸੰਘਰਸ਼ ਵਿਚ ਆਪਣਾ ਰੋਲ ਅਦਾ ਕਰ ਕੇ ਦੱਸ ਦਿੱਤਾ ਹੈ ਕਿ ਅੱਜ ਦੀ ਸਿੱਖ ਕੌਮ ਤਿਆਗੀ, ਨਿਮਰਤਾ ਵਾਲੀ ਤੇ ਬਹਾਦਰ ਕੌਮ ਹੈ। ਜੋ ਜੁਝਾਰੂ ਕਾਰਨਾਮੇ ਸਿੱਖ ਕੌਮ ਦੀ ਆਜ਼ਾਦ ਹਸਤੀ ਬਰਕਰਾਰ ਰੱਖਣ ਲਈ, ਕੌਮੀ ਘਰ ਦੀ ਪ੍ਰਾਪਤੀ ਲਈ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਕੀਤੇ ਹਨ, ਉਹ ਮੌਜੂਦ ਸੰਘਰਸ਼ ਵਿਚ ਜੂਝ ਰਹੇ ਖਾੜਕੂ ਸਿੰਘਾਂ ਲਈ ਮੀਲ ਪੱਥਰ ਵਾਂਗ ਹਨ।

ਸ਼ਹੀਦ ਭਾਈ ਬੁੱਧਸਿੰਘਵਾਲਾ ਇਕ ਬੇਦਾਗ਼, ਹਰਮਨ ਪਿਆਰਾ, ਸਮੂਹ ਖਾੜਕੂ ਜਥੇਬੰਦੀਆਂ ਵਿਚ ਸਤਿਕਾਰਿਆ ਜਾਣ ਵਾਲਾ ਜਰਨੈਲ ਸੀ। ਜਿਸ ਦੀ ਜਾਂਬਾਜ਼ੀ ਅਤੇ ਬਹਾਦਰੀ, ਸ਼ਰਾਫ਼ਤ ਦੀਆਂ ਸਿਫ਼ਤਾਂ ਸਿੱਖ ਕੌਮ ਦੇ ਨਾਲ-ਨਾਲ ਸਿੱਖੀ ਦੇ ਦੁਸ਼ਮਣ ਵੀ ਕਰਦੇ ਹਨ। ਭਾਈ ਬੁੱਧਸਿੰਘਵਾਲਾ ਨੇ ਫਿਰੌਤੀਆਂ ਵਸੂਲਣ, ਬੇਦੋਸ਼ਿਆਂ ਦਾ ਖ਼ੂਨ-ਖ਼ਰਾਬਾ ਕਰਨ ਵਾਲੇ ਅਤੇ ਬਲਾਤਕਾਰੀ ਅਨਸਰਾਂ ਵਿਰੁੱਧ ਡਟਵਾਂ ਸਟੈਂਡ ਲਿਆ ਤੇ ਸਖ਼ਤ ਕਾਰਵਾਈ ਕਰ ਕੇ ਨੱਥ ਪਾਈ। ਕਿਸੇ ਗ਼ਰੀਬ ਨੂੰ ਨਹੀਂ ਮਾਰਿਆ ਸਗੋਂ ਹਿੰਦ ਹਕੂਮਤ ਦੇ ਖੱਬੀਖ਼ਾਨਾ ਨੂੰ ਲਲਕਾਰ ਕੇ ਸੋਧਿਆ ਹੈ। ਪੰਥ ਦੇ ਦੋਸ਼ੀਆਂ ਨੂੰ ਚੁਣ-ਚੁਣ ਕੇ ਸੋਧੇ ਲਾਏ ਹਨ। ਜਿਸ ਦੀ ਮਿਸਾਲ ਰਹਿੰਦੀ ਦੁਨੀਆਂ ਤਕ ਕਾਇਮ ਰਹੇਗੀ। ਭਾਈ ਬੁੱਧਸਿੰਘਵਾਲਾ ਇਕ ਪਾਰਸ ਜਰਨੈਲ ਸੀ, ਜਿਹੜੇ ਸਿੰਘ ਉਸ ਨਾਲ ਰਲ ਕੇ ਕੰਮ ਕਰਦੇ ਸਨ, ਉਹ ਵੀ ਭਾਈ ਬੁੱਧਸਿੰਘਵਾਲਾ ਵਾਂਗ ਜਾਂਬਾਜ਼ ਜਰਨੈਲ ਬਣ ਕੇ ਮੌਜੂਦਾ ਸਿੱਖ ਸੰਘਰਸ਼ ਵਿਚ ਵਿਚਰੇ। ਭਾਈ ਬੁੱਧਸਿੰਘਵਾਲਾ ਦੇ ਦਲੇਰਾਨਾ ਖਾੜਕੂ ਕਾਰਨਾਮੇ ਜੂਝ ਰਹੇ ਖਾੜਕੂਆਂ ਲਈ ਚਾਨਣ ਮੁਨਾਰੇ

ਦਾ ਕੰਮ ਕਰਨਗੇ ਤੇ ਮਾਰਗ ਦਰਸ਼ਨ ਕਰਦੇ ਰਹਿਣਗੇ। ਖਾੜਕੂ ਸਿੰਘਾਂ ਨੂੰ ਉਸ ਦੇ ਕਦਮਾਂ 'ਤੇ ਚੱਲ ਕੇ ਭਾਈ ਬੁੱਧਸਿੰਘਵਾਲਾ ਦੇ ਅਧੂਰੇ ਕਾਰਜ ਨੂੰ ਨੇਪਰੇ ਚਾੜ੍ਹਨਾ ਚਾਹੀਦਾ ਹੈ, ਜਿਸ ਨਾਲ ਖਾੜਕੂ ਜਰਨੈਲ ਦਾ ਨਾਂ ਉੱਚਾ ਹੋਵੇਗਾ।

ਸਿੱਖ ਯੂਥ ਫ਼ੈਡਰੇਸ਼ਨ ਦੇ ਆਗੂਆਂ ਨੇ ਕਿਹਾ ਹੈ ਕਿ ਭਾਰਤ ਦੀ ਜ਼ਾਲਮ ਸਰਕਾਰ ਨੂੰ ਦਿਲ ਵਿਚੋਂ ਇਹ ਭਰਮ ਕੱਢ ਦੇਣਾ ਚਾਹੀਦਾ ਹੈ ਕਿ ਉਸ ਨੇ ਸਿੱਖ ਕੌਮ ਦਾ ਸਫ਼ਾਇਆ ਕਰ ਦੇਣਾ ਹੈ। ਮੁਗ਼ਲ ਹਕੂਮਤ ਸਿੱਖਾਂ ਨੂੰ ਖ਼ਤਮ ਕਰਦੀ ਖ਼ੁਦ ਆਪ ਖ਼ਤਮ ਹੋ ਗਈ ਸੀ। ਅੰਗਰੇਜ਼ਾਂ ਨੇ ਵੀ ਸਿੱਖਾਂ ਨੂੰ ਦਬਾਉਣ ਲਈ ਪੂਰਾ ਜ਼ੋਰ ਲਾਇਆ ਸੀ, ਪਰ ਸਿੱਖਾਂ ਦੇ ਸਿਰੜ ਅੱਗੇ ਉਹਨਾਂ ਨੂੰ ਵੀ ਹਾਰ ਮੰਨ ਕੇ ਪੰਜਾਬ, ਭਾਰਤ ਛੱਡ ਕੇ ਨਿਕਲਣਾ ਪਿਆ ਸੀ। ਅੱਜ ਤਾਂ ਕਲਗੀਧਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਦੁਨੀਆਂ ਭਰ ਵਿਚ ਵੱਸਿਆ ਹੋਇਆ ਹੈ ਤੇ ਸਿੱਖ ਕੌਮ ਦੇ ਆਜ਼ਾਦ ਘਰ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਵਿਚਰ ਰਿਹਾ ਹੈ ਤੇ ਖਾੜਕੂ ਸਿੰਘਾਂ ਦੀ ਧਿਰ ਬਣ ਕੇ ਉਹਨਾਂ ਦੇ ਹੱਕ ਵਿਚ ਖੜ੍ਹਾ ਹੈ। ਸਿੱਖ ਭਾਵੇਂ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਰਹਿ ਰਹੇ ਹਨ ਪਰੰਤੂ ਖਾੜਕੂ ਸਿੰਘਾਂ ਦੇ ਨਾਲ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਨ। ਹਿੰਦੁਸਤਾਨ ਦੀ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨ ਲਈ ਬਾਬਾ ਗੁਰਦਿੱਤ ਸਿੰਘ ਸਰਹਾਲੀ ਕਾਮਾਗਾਟਾਮਾਰੂ ਵਾਲੇ ਵਿਦੇਸ਼ਾਂ 'ਚੋਂ ਭਾਰਤ ਪਹੁੰਚ ਕੇ ਆਜ਼ਾਦੀ ਲਈ ਜੂਝ ਸਕਦੇ ਹਨ ਤਾਂ ਅਸੀਂ ਵੀ ਉਹਨਾਂ ਦੇ ਵਾਰਸ ਹਾਂ, ਜੋ ਕਦੇ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਵਿਚੋਂ ਪੈਰ ਪਿੱਛੇ ਨਹੀਂ ਖਿੱਚਾਂਗੇ। ਸਿੱਖ ਕੌਮ ਨੇ ਖ਼ਾਲਿਸਤਾਨ ਹਰ ਹਾਲਤ ਵਿਚ ਆਜ਼ਾਦ ਕਰਵਾਉਣਾ ਹੈ। ਚਾਹੇ ਕੌਮ ਦਾ ਬੱਚਾ-ਬੱਚਾ ਕਿਉਂ ਨਾ ਸ਼ਹੀਦ ਹੋ ਜਾਵੇ।

ਫ਼ੈਡਰੇਸ਼ਨ ਆਗੂਆਂ ਨੇ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਹੈ ਕਿ ਆਪਣੇ ਪਿੰਡਾਂ, ਸ਼ਹਿਰਾਂ, ਮੁਹੱਲਿਆਂ ਦੇ ਗੁਰਦੁਆਰਾ ਸਾਹਿਬਾਨ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸ਼ਹੀਦੀ ਦੀ ਯਾਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਾ ਕੇ ਭੋਗ ਪਾਉਣ ਤੇ ਸ਼ਹੀਦ ਦੇ ਅਧੂਰੇ ਕਾਰਜ ਨੂੰ ਪੂਰਾ ਕਰਨ ਦਾ ਪ੍ਰਣ ਕਰਨ। ਫ਼ੈਡਰੇਸ਼ਨ ਆਗੂਆਂ ਨੇ ਕਿਹਾ ਕਿ ਸਿੱਖ ਕੌਮ ਦੀ ਆਜ਼ਾਦੀ ਦੀ ਪ੍ਰਾਪਤੀ ਤਕ ਮੌਜੂਦਾ ਸੰਘਰਸ਼ ਜਾਰੀ ਰਹੇਗਾ।



# ਭਾਰਤੀ ਹਕੂਮਤ ਸਿੱਖ ਕੌਮ ਨੂੰ ਲੁੱਟਦੀ ਵੀ ਆ, ਕੁੱਟਦੀ ਵੀ ਆ ਅਤੇ ਕਤਲ ਵੀ ਕਰਦੀ ਆ ਤੇ ਰੋਣ ਵੀ ਨਹੀਂ ਦਿੰਦੀ

ਮੁਗ਼ਲ ਹਕੂਮਤ ਵੇਲੇ ਮੁਗ਼ਲਾਂ ਦੇ ਜ਼ੁਲਮ ਦਾ ਕੁਹਾੜਾ ਸਿੱਖਾਂ ਅਤੇ ਗੁਰੂ ਸਾਹਿਬਾਨ ਉੱਤੇ ਚੱਲਦਾ ਸੀ ਤਾਂ ਉਸ ਦਾ ਦਸਤਾ ਹਿੰਦੂ ਹੁੰਦਾ ਸੀ। ਪਰੰਤੂ ਹਿੰਦ ਹਕੂਮਤ ਦੇ ਜ਼ੁਲਮ ਦਾ ਕੁਹਾੜਾ ਸਿੱਖ ਕੌਮ ਉੱਤੇ ਚੱਲ ਰਿਹਾ ਹੈ ਤਾਂ ਇਸ ਜ਼ੁਲਮ ਨੂੰ ਕਰਨ ਵਾਲੇ ਕੁਹਾੜੇ ਦਾ ਦਸਤਾ ਬੇਗ਼ੈਰਤ, ਬੇਸ਼ਰਮ, ਖ਼ੁਦਗ਼ਰਜ਼, ਨਾਮਧਰੀਕ ਸਿੱਖ ਹੀ ਹਨ। ਅਗਿਆਨੀ ਜ਼ੈਲ ਸਿਹੁੰ (ਭਾਰਤ ਦਾ ਰਾਸ਼ਟਰਪਤੀ), ਗ੍ਰਹਿ ਮੰਤਰੀ ਬੂਟਾ ਸਿਹੁੰ, ਪੰਜਾਬ ਦਾ ਮੁੱਖ ਮੰਤਰੀ ਸੁਰਜੀਤ ਸਿਹੁੰ ਬਰਨਾਲਾ, ਪੰਜਾਬ ਦਾ ਆਪੇ ਬਣਿਆ ਸ਼ੇਰੇ-ਪੰਜਾਬ (ਅਸਲ 'ਚ ਸਿੱਖ ਕੌਮ ਦਾ ਕਾਤਲ-ਏ-ਪੰਜਾਬ) ਬੇਅੰਤ ਸਿਹੁੰ, ਪੰਜਾਬ ਪੁਲਿਸ ਦੇ ਮੁਖੀ ਦੀ ਹੈਸੀਅਤ ਵਿਚ ਖ਼ਾਲਿਸਤਾਨ ਦੇ ਸੰਘਰਸ਼ ਨੂੰ ਕੁਚਲਣ ਦੇ ਨਾਂ 'ਤੇ ਸਿੱਖ ਨੌਜਵਾਨਾਂ ਦੀ ਨਸਲਕੁਸ਼ੀ ਕਰਨ ਵਾਲਾ ਕੇ.ਪੀ.ਐਸ. ਗਿੱਲ ਤੇ ਇਸ ਦੇ ਹੇਠਲੇ ਤਨਖ਼ਾਹਦਾਰ ਕਾਰਿੰਦੇ ਸਿੱਖ ਨੌਜਵਾਨਾਂ ਨੂੰ ਤਸੀਹਾ ਕੇਂਦਰਾਂ ਵਿਚ ਕੋਹ-ਕੋਹ ਕੇ ਸ਼ਹੀਦ ਕਰਨ ਤੋਂ ਬਾਅਦ ਨਹਿਰਾਂ, ਸੇਮ ਨਾਲਿਆਂ ਤੇ ਪੁਲਾਂ 'ਤੇ ਝੂਠੇ ਮੁਕਾਬਲਿਆਂ ਦੀ ਬੇਜਾਨ ਕਹਾਣੀਆਂ ਘੜ ਕੇ ਸਿੱਖ ਗੱਭਰੂਆਂ ਨੂੰ ਕਤਲ ਕਰ ਕੇ ਅਖ਼ਬਾਰਾਂ ਦੀਆਂ ਸੁਰਖ਼ੀਆਂ ਬਣਨ ਵਾਲੇ ਤੇ ਆਪਣੇ ਮੋਢਿਆਂ 'ਤੇ ਸਟਾਰ ਵਧਾਉਣ ਵਾਲੇ 80% ਸਿੱਖ ਹੀ ਹਨ ਜੋ ਹਿੰਦ ਹਕੂਮਤ ਉਹਨਾਂ ਹੱਥੋਂ ਉਹਨਾਂ ਦੇ ਭਰਾ ਕਤਲ ਕਰਵਾ ਕੇ ਜਲਾਦਾਂ ਦਾ ਕੰਮ ਲੈ ਰਹੀ ਹੈ ਤੇ ਇਹਨਾਂ ਜਲਾਦਾਂ ਦੇ ਮੁਖੀਏ ਹੋਣ ਦਾ ਆਪਣੇ ਬਿਆਨਾਂ ਵਿਚ ਬੜੇ ਫ਼ਖ਼ਰ ਨਾਲ ਦਾਅਵਾ ਕਰ ਰਹੇ ਹਨ, ਬਿਅੰਤ ਸਿਹੁੰ ਮੁੱਖ ਮੰਤਰੀ ਪੰਜਾਬ, ਕਾਂਗਰਸ ਸਰਕਾਰ ਅਤੇ ਉਸ ਦੀਆਂ ਸਿੱਖਾਂ ਦੀ ਕਤਲੇਆਮ ਕਰਨ ਵਾਲੀਆਂ ਫ਼ੋਰਸਾਂ ਦਾ ਚੀਫ਼ ਕੇ.ਪੀ.ਐਸ. ਗਿੱਲ ਕਹਿ ਰਹੇ ਹਨ ਕਿ ਦੋ ਮਹੀਨਿਆਂ ਵਿਚ ਖਾੜਕੂਆਂ ਦਾ ਸਫ਼ਾਇਆ ਕਰ ਦੇਵਾਂਗੇ। ਜੋ ਉਹਨਾਂ ਨੇ ਖਾੜਕੂਆਂ ਦਾ ਸਫ਼ਾਇਆ ਕਰਨ ਦੀ ਨੀਤੀ ਅਪਣਾਈ ਹੈ ਤੇ ਜਿਵੇਂ

ਖਾੜਕੂਆਂ ਨੂੰ ਅਖੌਤੀ ਪੁਲਿਸ ਮੁਕਾਬਲੇ ਵਿਚ ਮਾਰਿਆ ਗਿਆ ਵਿਖਾਇਆ ਜਾਂਦਾ ਹੈ ਤੇ ਜਿਸ ਤਰ੍ਹਾਂ ਉਹਨਾਂ ਨੂੰ ਪੁਲਿਸ ਹਿਰਾਸਤ ਵਿਚ ਰੱਖ ਕੇ ਅੱਤ ਦੇ ਤਸੀਹੇ ਦੇ ਕੇ ਕਤਲ ਕੀਤਾ ਜਾਂਦਾ ਹੈ, ਉਸ ਦੀ ਸਚਾਈ ਭਾਈ ਅਵਤਾਰ ਸਿੰਘ ਸ਼ਤਰਾਣਾ ਅਤੇ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਦੇ ਮੁਖੀ ਭਾਈ ਰਛਪਾਲ ਸਿੰਘ ਛੰਦੜਾ ਦੀ ਲੋਕਾਂ ਵੱਲੋਂ ਇਕੱਠੇ ਹੋ ਕੇ ਪੁਲਿਸ ਤੋਂ ਖੋਹ ਕੇ ਲਈਆਂ ਲਾਸ਼ਾਂ 'ਤੇ ਕੀਤੇ ਜ਼ੁਲਮ ਤਸ਼ੱਦਦ ਦੀ ਹਕੀਕਤ ਤਾਂ 18ਵੀਂ ਸਦੀ ਦੀ ਮੁਸਲਮਾਨ ਹਕੂਮਤ ਅਤੇ ਅੰਗਰੇਜ਼ਾਂ ਦੇ ਜ਼ੁਲਮਾਂ ਨੂੰ ਮਾਤ ਪਾਉਂਦੀ ਹੈ।

ਬਿਅੰਤ ਸਿਹੁੰ ਤੇ ਕੇ.ਪੀ.ਐਸ. ਗਿੱਲ ਦੀ ਜੋੜੀ ਸਿੱਖਾਂ ਉੱਤੇ ਜ਼ੁਲਮ ਕਰਨ ਦੇ ਬੀਤੇ ਸਮੇਂ ਦੇ ਸਾਰੇ ਅਧਿਆਇ ਨੂੰ ਮਾਤ ਪਾ ਚੁੱਕੀ ਹੈ। ਦਿੱਲੀ ਹਿੰਦੁਸਤਾਨ ਦੀ ਹਕੂਮਤ ਦੇ ਇਹਨਾਂ ਪੰਜਾਬ 'ਚ ਨਿਯੁਕਤ ਕੀਤੇ ਮਹਾਂ ਕਾਰਿੰਦਿਆਂ ਨੇ ਭਾਰਤ ਦੀ ਜੁਡੀਸ਼ਰੀ ਦੇ ਅਧਿਕਾਰ ਖੇਤਰ 'ਚ ਆਉਣ ਵਾਲੇ ਅਪਰਾਧਿਕ ਕੇਸਾਂ ਦੇ ਫ਼ੈਸਲੇ ਕਰਨ ਵਾਲੇ ਅਧਿਕਾਰ ਜ਼ਿਲ੍ਹਾ ਪੁਲਿਸ ਕਪਤਾਨਾਂ ਨੂੰ ਦਿੱਤੇ ਹੋਏ ਹਨ ਕਿ ਕਿਸੇ ਵੀ ਸਿੱਖ ਦੇ ਗੁਨਾਹ ਨੂੰ ਅਦਾਲਤਾਂ 'ਚ ਵਿਚਾਰਨ ਦੀ ਲੋੜ ਨਹੀਂ। ਕਿਸੇ ਵੀ ਸਿੱਖ ਦੀ ਜ਼ਿੰਦਗੀ ਮੌਤ ਦਾ ਫ਼ੈਸਲਾ ਥਾਣੇ ਦਾ ਥਾਣੇਦਾਰ, ਹੌਲਦਾਰ ਕਰ ਸਕਦਾ ਹੈ ਤੇ ਉਸ ਦੀ ਮਨਘੜਤ ਕਹਾਣੀ ਅਖ਼ਬਾਰਾਂ ਵਿਚ ਲਵਾ ਕੇ ਹਿੰਦੁਸਤਾਨ ਅੰਦਰ ਬਹੁਗਿਣਤੀ ਦੀ ਹਮਦਰਦੀ ਦਾ ਪਾਤਰ ਵੀ ਬਣ ਸਕਦਾ ਹੈ ਤੇ ਖ਼ਤਰਨਾਕ ਖਾੜਕੂ ਦਾ ਪੁਲਿਸ ਮੁਕਾਬਲੇ ਵਿਚ ਮਾਰਿਆ ਗਿਆ ਐਲਾਨਣ ਦੇ ਇਵਜ਼ ਵਜੋਂ ਉਹ ਇਨਾਮ ਦਾ ਹੱਕਦਾਰ ਵੀ ਹੋਵੇਗਾ।

ਪੰਜਾਬ ਸਰਕਾਰ ਤੇ ਪੰਜਾਬ ਪੁਲਿਸ ਦੇ ਆਪਣੇ ਰਿਕਾਰਡ ਮੁਤਾਬਕ ਅਤੇ ਮਨੁੱਖੀ ਹੱਕਾਂ ਦੇ ਰਾਖੇ ਸ਼ਹੀਦ ਭਾਈ ਜਸਵੰਤ ਸਿੰਘ ਖਾਲੜਾ ਦੇ ਇੰਕਸ਼ਾਫ਼ ਅਨੁਸਾਰ 45 ਹਜ਼ਾਰ ਇਨਾਮ ਪੁਲਿਸ ਵਾਲਿਆਂ ਨੂੰ ਦਿੱਤੇ ਗਏ ਹਨ। 25 ਹਜ਼ਾਰ ਲਾਸ਼ਾਂ ਲਾਵਾਰਿਸ ਕਹਿ ਕੇ ਸਾੜੀਆਂ ਗਈਆਂ ਹਨ। ਮਨੁੱਖੀ ਅਧਿਕਾਰ ਖਾਲੜਾ ਮਿਸ਼ਨ ਦੀ ਬੀਬੀ ਪਰਮਜੀਤ ਕੌਰ ਖਾਲੜਾ ਅਨੁਸਾਰ ਅਸੀਂ 70 ਹਜ਼ਾਰ ਲਾਸ਼ਾਂ ਦਾ ਇਨਸਾਫ਼ ਅਦਾਲਤ ਰਾਹੀਂ ਮੰਗ ਰਹੇ ਹਾਂ। ਸੈਂਕੜੇ ਪੁਲਿਸ ਮੁਲਾਜ਼ਮ ਸਿੱਖ ਨੌਜਵਾਨਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਕਤਲ ਕਰਨ ਦੇ ਦੋਸ਼ ਵਿਚ ਅਦਾਲਤਾਂ ਵਿਚ ਕੇਸਾਂ ਦਾ ਸਾਹਮਣਾ ਕਰ ਰਹੇ ਹਨ।

ਪੰਜਾਬ ਦੀ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ, ਆਪੇ ਬਣੇ ਸ਼ੇਰੇ-ਪੰਜਾਬ ਦੀ ਬਹਾਦਰੀ ਵੀ ਲਾਮਿਸਾਲ ਹੈ। ਉਸ ਨੇ ਆਪਣੇ ਫ਼ੌਜਦਾਰ ਕੇ.ਪੀ.ਐਸ. ਗਿੱਲ ਨੂੰ ਹਦਾਇਤ ਕੀਤੀ ਹੋਈ ਹੈ ਕਿ ਮਾਰੇ ਗਏ ਖਾੜਕੂ ਸਿੰਘਾਂ ਦੇ ਭੋਗ 'ਤੇ ਕਿਸੇ ਨੂੰ ਨਹੀਂ ਜਾਣ ਦੇਣਾ। ਇਸ ਨਾਲ ਮਾਰੇ ਗਏ ਖਾੜਕੂ ਦੇ ਭੋਗ 'ਤੇ ਜਾਣ ਨਾਲ ਇਕੱਠ ਹੋਣ 'ਤੇ ਖਾੜਕੂ ਲਹਿਰ ਨਾਲ ਲੋਕਾਂ ਦੀ ਹਮਦਰਦੀ ਵਧਦੀ ਹੈ ਤੇ

ਖਾੜਕੂਆਂ ਦਾ ਮਨੋਬਲ ਉੱਚਾ ਹੁੰਦਾ ਹੈ। ਇਸ ਨੂੰ ਸਖ਼ਤੀ ਨਾਲ ਰੋਕਿਆ ਜਾਵੇ।

8 ਅਗਸਤ 1992 ਨੂੰ ਬਾਘਾ ਪੁਰਾਣਾ ਦਾ ਸਮੁੱਚਾ ਇਲਾਕਾ 50 ਕਿਲੋਮੀਟਰ ਤਕ, ਪੰਜਾਬ ਸਰਕਾਰ ਨੇ ਪੁਲਿਸ ਛਾਉਣੀ ਦੇ ਰੂਪ ਵਿਚ ਬਦਲ ਦਿੱਤਾ। ਸਮੁੱਚੇ ਇਲਾਕੇ ਵਿਚ ਅਣ-ਐਲਾਨਿਆ ਕਰਫ਼ਿਊ ਲਗਾ ਦਿੱਤਾ ਸੀ। ਬਾਘਾ ਪੁਰਾਣਾ ਨੂੰ ਆਉਣ ਵਾਲੀਆਂ ਸੜਕਾਂ ਉੱਤੇ ਪੰਜਾਬ ਪੁਲਿਸ ਤੇ ਸੀ.ਆਰ.ਪੀ. ਨਜ਼ਰ ਆ ਰਹੀ ਸੀ। ਪਿੰਡ ਬੁੱਧਸਿੰਘਵਾਲਾ ਦੇ ਨਾਲ ਲੱਗਦੇ ਪਿੰਡਾਂ 'ਚ ਸੀ.ਆਰ.ਪੀ. ਤੇ ਪੰਜਾਬ ਪੁਲਿਸ ਵੱਲੋਂ ਲੋਕਾਂ ਨੂੰ ਪਿੰਡ ਵਿਚੋਂ ਬਾਹਰ ਨਿਕਲਣ ਦੀ ਆਗਿਆ ਨਹੀਂ ਸੀ। ਇਥੋਂ ਤਕ ਕਿ ਕਿਸਾਨਾਂ, ਮਜ਼ਦੂਰਾਂ ਨੂੰ 9 ਅਗਸਤ ਨੂੰ ਖੇਤਾਂ ਵਿਚ ਕੰਮ ਕਰਨ ਜਾਣ ਤੋਂ ਵੀ ਰੋਕ ਕੇ ਵਾਪਸ ਘਰਾਂ ਨੂੰ ਜਾਣ ਲਈ ਕਿਹਾ ਗਿਆ। ਪਿੰਡ ਵੈਰੋਕੇ ਦੇ ਚੰਦ ਸਿੰਘ ਦੋਧੀ ਦਾ ਕਹਿਣਾ ਹੈ ਕਿ ਮੈਂ ਪਿੰਡਾਂ ਵਿਚੋਂ ਦੁੱਧ ਲੈ ਕੇ ਬਾਘਾ ਪੁਰਾਣਾ ਜਾਣਾ ਸੀ, ਮੈਨੂੰ ਰਸਤੇ ਵਿਚ ਪੁਲਿਸ ਵਾਲਿਆਂ ਰੋਕ ਲਿਆ ਤਾਂ ਮੈਂ ਕਿਹਾ ਕਿ ਸਾਹਿਬ, ਮੈਂ ਤਾਂ ਦੋਧੀ ਹਾਂ, ਮੈਂ ਦੁੱਧ ਲੈ ਕੇ ਸ਼ਹਿਰ ਜਾ ਰਿਹਾ ਹਾਂ। ਤਾਂ ਪੁਲਿਸ ਨਾਕਾ ਪਾਰਟੀ 'ਤੇ ਤਾਇਨਾਤ ਪੁਲਿਸ ਦਾ ਟੋਪੀ ਵਾਲਾ ਅਫ਼ਸਰ ਮਜ਼ਾਕ ਕਰ ਕੇ ਕਹਿੰਦਾ ਕਿ ਤੂੰ ਸਿੱਖ ਏਂ। ਤੈਨੂੰ ਪਤਾ ਨਹੀਂ ਸਿੱਖ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਪੁਲਿਸ ਹੱਥੋਂ ਮਾਰੇ ਜਾਣ ਦਾ ਰੋਸ ਮਨਾ ਰਹੇ ਆ ਤੇ ਅੱਜ ਬੁੱਧਸਿੰਘਵਾਲੇ ਪਿੰਡ ਉਸ ਦੇ ਘਰ ਭੋਗ ਪਾਇਆ ਜਾਣਾ। ਤੂੰ ਵੀ ਰੋਸ ਮਨਾ ਲੈਣਾ ਸੀ। ਅੱਜ ਦੁੱਧ ਨਾ ਲੈ ਜਾਂਦਾ। ਚੰਦ ਸਿੰਘ ਦੱਸਦਾ ਹੈ ਕਿ ਮੈਥੋਂ ਕਹਿਣੋਂ ਰਿਹਾ ਨਾ ਗਿਆ ਕਿ ਸਾਹਬ, ਜੇ ਸਰਕਾਰ ਸਿੱਖਾਂ ਦੀ ਭਾਈ ਬੁੱਧਸਿੰਘਵਾਲੇ ਨਾਲ ਹਮਦਰਦੀ ਵੇਖਣ ਦੀ ਜੁਰਅੱਤ ਰੱਖਦੀ ਹੁੰਦੀ ਤਾਂ ਤੁਹਾਨੂੰ ਕਾਹਤੋਂ ਹਫ਼ਤੇ ਤੋਂ ਸੂਲੀ ਚੜ੍ਹਾ ਛੱਡਦੀ। ਲੋਕਾਂ ਨੂੰ ਕਿਉਂ ਨਹੀਂ ਜਾਣ ਦਿੰਦੇ ਪਿੰਡ ਬੁੱਧਸਿੰਘਵਾਲੇ ਭੋਗ ਦੀ ਅਰਦਾਸ ਵਿਚ ਸ਼ਾਮਲ ਹੋਣ ਲਈ। ਜਿੰਨੇ ਸਿੱਖਾਂ ਨੇ ਆਪਣੇ ਆਪ ਭਾਈ ਬੁੱਧਸਿੰਘਵਾਲੇ ਦੇ ਭੋਗ ਵਿਚ ਸ਼ਾਮਲ ਹੋਣ ਲਈ ਪਹੁੰਚ ਜਾਣਾ ਸੀ, ਓਨੇ ਤਾਂ ਜਿੱਦਣ ਪੰਜਾਬ ਦਾ ਮੁੱਖ ਮੰਤਰੀ ਮਰ ਗਿਆ ਨਾ, ਏਨੇ ਲੋਕਾਂ ਨੂੰ ਸਰਕਾਰ ਨੇ ਬੱਸਾਂ ਵਿਚ ਇਕੱਠੇ ਕਰ ਕੇ ਵੀ ਨਹੀਂ ਲਿਜਾ ਸਕਣਾ। ਅੱਜ ਤੁਸੀਂ ਜਬਰੀ ਰੋਕ ਰਹੇ ਹੋ, ਓਦਣ ਤੁਹਾਡੀ ਡਿਊਟੀ ਬੱਸਾਂ ਭਰ ਕੇ ਭੇਜਣ ਦੀ ਲੱਗ ਜਾਣੀ ਆ। ਸਾਹਬ ਜੀ, ਤੁਸੀਂ ਵੀ ਉਪਰੋਂ ਸਰਕਾਰ ਦੇ ਹੁਕਮ ਦੇ ਬੱਧੇ ਹੋਏ ਓ। ਸਰਕਾਰ ਤੁਹਾਨੂੰ ਤਨਖ਼ਾਹਾਂ ਦਿੰਦੀ ਆ। ਜਿਵੇਂ ਸਰਕਾਰ ਕਹਿੰਦੀ ਆ, ਤੁਸੀਂ ਉਸੇ ਤਰ੍ਹਾਂ ਡਿਊਟੀ ਦੇਣੀ ਆ। ਚਲੋ ਤੁਹਾਡੀ ਰੋਟੀ ਤਾਂ ਇਥੇ ਸ਼ਾਇਦ ਕਿਸੇ ਨੇ ਭੇਜਣੀ ਨਹੀਂ, ਆਹ ਦੁੱਧ ਪੀ ਲਵੋ। ਤੁਸੀਂ ਵੀ ਸਵੇਰ ਦੇ ਭੁੱਖੇ ਭਾਈ ਬੁੱਧਸਿੰਘਵਾਲੇ ਦਾ ਰੋਸ ਹੀ ਮਨਾ ਰਹੇ ਹੋਵੋਗੇ।

ਏਨਾ ਕਹਿਣ ਨਾਲ ਉਹ ਪੁਲਿਸ ਵਾਲੇ ਸ਼ਰਮਿੰਦੇ ਜਿਹੇ ਹੋ ਗਏ। ਉਹਨਾਂ ਤਾਂ ਦੁੱਧ ਕੀ ਪੀਣਾ ਸੀ, ਮੈਂ ਵੀ ਆਪਣਾ ਸਾਈਕਲ ਵਾਪਸ ਮੋੜ ਲਿਆ।

ਪੰਜਾਬ ਸਰਕਾਰ ਨੇ ਆਪਣੀ ਸੁਰੱਖਿਆ ਮਸ਼ੀਨਰੀ ਦੀ ਵਰਤੋਂ ਕਰ ਕੇ ਇਲਾਕੇ ਵਿਚ ਜੰਗ ਵਰਗੇ ਹਾਲਾਤ ਪੈਦਾ ਕਰ ਦਿੱਤੇ। ਪਿੰਡ ਬੁੱਧਸਿੰਘਵਾਲਾ ਨੂੰ ਜਾਣ ਵਾਲੇ ਹਰ ਵਿਅਕਤੀ ਭਾਵੇਂ ਉਹ ਲੀਡਰ ਸੀ ਜਾਂ ਆਮ ਖ਼ਾਸ ਰਿਸ਼ਤੇਦਾਰ ਜਾਂ ਆਪਣੇ ਕੰਮ 'ਤੇ ਜਾਣ ਵਾਲਾ ਸੀ, ਉਸ ਨੂੰ ਵਾਪਸ ਜਾਣ ਲਈ ਮਜਬੂਰ ਕੀਤਾ ਜਾਂ ਚੁੱਕ ਕੇ ਪੁਲਿਸ ਦੀਆਂ ਗੱਡੀਆਂ ਵਿਚ ਸੁੱਟ ਕੇ ਬਾਘਾ ਪੁਰਾਣਾ ਦੇ ਥਾਣੇ ਲਿਜਾ ਕੇ ਬੰਦ ਕਰ ਦਿੱਤਾ ਗਿਆ ਤੇ ਥਾਣੇ ਵਿਚ ਪੀਣ ਲਈ ਪਾਣੀ ਵੀ ਨਹੀਂ ਦਿੱਤਾ ਗਿਆ। ਪੁਲਿਸ ਵਾਲੇ ਕਹਿੰਦੇ ਸੀ ਕਿ ਬੁੱਧਸਿੰਘਵਾਲੇ ਦਾ ਰੋਸ ਆ ਭਾਈ, ਅੱਜ ਪਾਣੀ ਵੀ ਨਹੀਂ ਪੀਣਾ। ਇਹੀ ਸੀ ਮੁੱਖ ਮੰਤਰੀ ਅਖੌਤੀ ਸ਼ੇਰੇ-ਪੰਜਾਬ ਅਰਥਾਤ ਪੰਜਾਬ ਦੇ ਸਿੱਖਾਂ ਦੇ ਕਾਤਲ ਦੀਆਂ ਪੁਲਿਸ ਨੂੰ ਹਦਾਇਤਾਂ।

9 ਅਗਸਤ ਨੂੰ ਪੰਜਾਬ ਪੁਲਿਸ ਤੇ ਸੀ.ਆਰ.ਪੀ. ਦੇ ਹਜ਼ਾਰਾਂ ਜਵਾਨਾਂ ਨੇ ਪਿੰਡ ਬੁੱਧਸਿੰਘਵਾਲਾ 'ਤੇ ਅਪਰੇਸ਼ਨ ਸ਼ੁਰੂ ਕੀਤਾ। ਘਰ-ਘਰ ਦੀ ਤਲਾਸ਼ੀ ਲੈ ਕੇ ਪਿੰਡ ਬੁੱਧਸਿੰਘਵਾਲਾ ਦੇ ਵਾਸੀਆਂ ਨੂੰ ਪਿੰਡ ਦੀ ਇਕ ਧਰਮਸ਼ਾਲਾ ਤੇ ਸਕੂਲ ਵਿਚ ਇਕੱਠੇ ਕਰ ਲਿਆ ਗਿਆ। ਇਥੋਂ ਤਕ ਕਿ ਨਵ-ਵਿਆਹੀਆਂ ਪਿੰਡ ਦੀਆਂ ਨੂੰਹਾਂ ਨੂੰ ਨੰਗੇ ਮੂੰਹ ਬਿਠਾਇਆ ਗਿਆ ਕਿ ਕੋਈ ਖਾੜਕੂ ਸਿੰਘ ਜ਼ਨਾਨੇ ਭੇਸ ਵਿਚ ਛਿਪ ਕੇ ਪੁਲਿਸ ਦੀਆਂ ਨਜ਼ਰਾਂ ਤੋਂ ਬਚ ਨਾ ਜਾਵੇ। ਭਾਈ ਗੁਰਜੰਟ ਸਿੰਘ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠ ਦੇ ਭੋਗ ਦੇ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਦੇ ਸਲੋਕਾਂ ਦਾ ਪਾਠ ਹੋ ਰਿਹਾ ਸੀ। ਪੁਲਿਸ ਵਾਲਿਆਂ ਨੇ ਸਪੀਕਰ ਬੰਦ ਕਰ ਦਿੱਤਾ। ਵਾਹ ਓਏ ਹਿੰਦੂਵਾਦ ਦੀ ਨੌਕਰੀ ਕਰਨ ਵਾਲੇ ਬਹਾਦਰ ਸੂਰਮਿਉਂ, ਤੁਹਾਡੇ 'ਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸਲੋਕ ਸੁਨਣ ਦੀ ਵੀ ਹਿੰਮਤ ਨਹੀਂ। ਸਪੀਕਰ ਬੰਦ ਕਰਨ ਵਾਲਿਓ, ਲੱਖ ਲਾਹਨਤ ਹੈ ਤੁਹਾਡੀ ਇਸ ਮਰਦਾਨਗੀ 'ਤੇ। ਸਰਕਾਰ ਨੇ ਪੂਰੀ ਸਖ਼ਤੀ ਨਾਲ ਭਾਈ ਬੁੱਧਸਿੰਘਵਾਲਾ ਨਮਿੱਤ ਹੋਣ ਵਾਲਾ ਸ਼ਹੀਦੀ ਸਮਾਗਮ ਤੇ ਇਕੱਠ ਰੋਕ ਦਿੱਤਾ। ਉਸ ਵੇਲੇ ਹਿੰਦੁਸਤਾਨ ਦੇ ਲੀਡਰਾਂ ਦੀ ਅਕਲ 'ਤੇ ਤਰਸ ਆਉਂਦਾ ਹੈ ਜਦੋਂ ਇਹ ਬਾਹਵਾਂ ਉੱਚੀਆਂ ਕਰ-ਕਰ ਕੇ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੂੰ ਸ਼ਰਧਾਂਜਲੀ ਭੇਂਟ ਕਰਦੇ ਹੋਏ ਕਹਿੰਦੇ ਹਨ ਕਿ ਜ਼ਾਲਮ ਅੰਗਰੇਜ਼ ਸਰਕਾਰ ਨੇ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਲਾਹੌਰ ਜੇਲ੍ਹ ਅੰਦਰ 23 ਮਾਰਚ 1931 ਨੂੰ ਫਾਂਸੀ ਦੇ ਕੇ ਉਹਨਾਂ ਦੀ ਲਾਸ਼ਾਂ ਚੋਰੀ ਛਿਪੇ ਹੁਸੈਨੀਵਾਲਾ ਦੇ ਮੁਕਾਮ 'ਤੇ ਸਤਲੁਜ ਦਰਿਆ ਦੇ ਕੰਢੇ

ਸਾੜ ਕੇ ਅਰਥੀਆਂ ਸਤਲੁਜ ਦਰਿਆ ਵਿਚ ਰੋੜ੍ਹ ਦਿੱਤੀਆਂ ਸਨ। ਅੰਗਰੇਜ਼ ਗੋਰੇ ਹਾਕਮਾਂ ਨੇ ਹਿੰਦੁਸਤਾਨੀਆਂ ਨਾਲ ਧੱਕੇਸ਼ਾਹੀ ਕੀਤੀ। ਸ਼ਹੀਦਾਂ ਦੀਆਂ ਲਾਸ਼ਾਂ ਵਾਰਸਾਂ ਦੇ ਹਵਾਲੇ ਕਰਨੀਆਂ ਚਾਹੀਦੀਆਂ ਸਨ। ਵਾਰਸਾਂ ਦੇ ਕਾਨੂੰਨੀ ਹੱਕਾਂ ਦੀ ਅੰਗਰੇਜ਼ਾਂ ਨੇ ਉਲੰਘਣਾ ਕੀਤੀ। ਅੰਗਰੇਜ਼ ਹਕੂਮਤ ਨੇ ਕਮੀਨਗੀ ਕੀਤੀ। ਹੁਣ ਤਕ ਇਤਿਹਾਸ ਅੰਗਰੇਜ਼ਾਂ ਨੂੰ ਲਾਹਨਤਾਂ ਪਾਉਂਦਾ ਹੈ ਤੇ ਆਜ਼ਾਦ ਭਾਰਤ ਦੇ ਕਾਲੇ ਹਾਕਮਾਂ ਵੱਲੋਂ ਜੋ ਆਜ਼ਾਦ ਭਾਰਤ ਵਿਚ ਸਿੱਖਾਂ ਤੇ ਮਨੁੱਖੀ ਹੱਕਾਂ ਦਾ ਘਾਣ ਕੀਤਾ ਜਾ ਰਿਹਾ ਹੈ, ਅੰਗਰੇਜ਼ਾਂ ਨੂੰ ਨਿੰਦਣ ਵਾਲਿਆਂ ਨੂੰ ਇਹ ਕਿਉਂ ਨਹੀਂ ਨਜ਼ਰ ਆਉਂਦਾ? ਕੀ ਭਾਈ ਗੁਰਜੰਟ ਸਿੰਘ ਦੇ ਘਰ ਜਾ ਕੇ ਪੁਲਿਸ ਵੱਲੋਂ ਗੁਰਬਾਣੀ ਦੇ ਚੱਲ ਰਹੇ ਪਾਠ ਤੇ ਸਪੀਕਰ ਬੰਦ ਕਰ ਦੇਣਾ। ਪਿੰਡ ਵਾਸੀਆਂ ਨੂੰ ਭੇਡਾਂ-ਬੱਕਰੀਆਂ ਵਾਂਗ ਇਕ ਥਾਂ 'ਤੇ ਇਕੱਠੇ ਕਰ ਲੈਣਾ, ਸਿੱਖਾਂ ਨੂੰ ਇਹ ਅਹਿਸਾਸ ਨਹੀਂ ਕਰਵਾਉਂਦਾ ਕਿ ਆਜ਼ਾਦ ਹਿੰਦੁਸਤਾਨ ਦੇ ਹਾਕਮ, ਜਿਸ ਦੇਸ਼ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਸਿੱਖਾਂ ਨੇ 85% ਕੁਰਬਾਨੀਆਂ ਕੀਤੀਆਂ, ਇਹ ਮੌਜੂਦਾ ਹਕੂਮਤ ਮੁਗ਼ਲਾਂ ਅਤੇ ਅੰਗਰੇਜ਼ ਹਾਕਮਾਂ ਨਾਲੋਂ ਵੀ ਸਿੱਖਾਂ ਲਈ ਵੱਧ ਜ਼ਾਲਮ ਹਕੂਮਤ ਹੈ।

ਅੰਗਰੇਜ਼ ਹਕੂਮਤ ਵੇਲੇ ਜਲ੍ਹਿਆਂਵਾਲੇ ਬਾਗ਼ ਦੇ ਕਤਲੇਆਮ ਨੂੰ ਸਭ ਤੋਂ ਵੱਡੀ ਕਾਲੀ ਕਰਤੂਤ ਮੰਨਿਆ ਜਾਂਦਾ ਹੈ। ਉਸ ਸਮੇਂ ਵੀ ਲਾਸ਼ਾਂ ਦੀ ਸ਼ਨਾਖ਼ਤ ਕੀਤੀ ਗਈ। ਲਾਸ਼ਾਂ ਨੂੰ ਵਾਰਸਾਂ ਦੇ ਹਵਾਲੇ ਕੀਤਾ ਗਿਆ। ਜਲ੍ਹਿਆਂਵਾਲਾ ਬਾਗ਼ 13 ਅਪਰੈਲ 1919 ਦੇ ਗੋਲੀ ਕਾਂਡ ਵਿਚ ਮਰਨ ਵਾਲਿਆਂ ਦੇ ਸਸਕਾਰ ਉਹਨਾਂ ਦੇ ਵਾਰਸਾਂ ਨੇ ਆਪਣੇ ਹੱਥੀਂ ਕੀਤੇ। ਅੰਤਮ ਰਸਮਾਂ ਆਪੋ-ਆਪਣੀਆਂ ਧਾਰਮਿਕ ਪਰੰਪਰਾਵਾਂ ਮੁਤਾਬਕ ਕੀਤੀਆਂ। ਮਰਨ ਵਾਲਿਆਂ ਦੇ ਪਰਿਵਾਰਾਂ ਨੂੰ ਅੰਗਰੇਜ਼ ਹਾਕਮਾਂ ਵੱਲੋਂ ਮੁਆਵਜ਼ੇ ਦਿੱਤੇ ਗਏ। ਜ਼ਖ਼ਮੀਆਂ ਦੇ ਇਲਾਜ ਕਰਵਾਏ ਗਏ ਤੇ ਮੁਆਵਜ਼ਾ ਦਿੱਤਾ ਗਿਆ। ਅੰਗਰੇਜ਼ ਸਰਕਾਰ ਵੱਲੋਂ ਇਕ ਪੜਤਾਲੀਆ ਕਮਿਸ਼ਨ ਨਿਯੁਕਤ ਕੀਤਾ ਗਿਆ, ਜਿਸ ਨੇ ਜਨਰਲ ਡਾਇਰ ਨੂੰ ਦੋਸ਼ੀ ਠਹਿਰਾਇਆ ਪਰੰਤੂ ਸਰਕਾਰ ਜਨਰਲ ਡਾਇਰ ਨੂੰ ਸਜ਼ਾ ਦੇਣ ਵਿਚ ਅਸਫਲ ਰਹੀ ਤਾਂ ਸਰਦਾਰ ਊਧਮ ਸਿੰਘ ਨੇ ਖ਼ਾਲਸਾਈ ਜੁਝਾਰੂ ਰਵਾਇਤਾਂ ਅਨੁਸਾਰ ਲੰਡਨ ਪਹੁੰਚ ਕੇ 21 ਸਾਲ ਬਾਅਦ ਜਨਰਲ ਡਾਇਰ ਦੀ ਛਾਤੀ ਵਿਚ ਭਰੀ ਸਭਾ ਵਿਚ ਸਟੇਜ 'ਤੇ ਬੋਲਦੇ ਨੂੰ ਉਸ ਸਮੇਂ, ਜਦੋਂ ਉਹ ਨਿਹੱਥੇ ਲੋਕਾਂ ਉੱਤੇ ਚਲਾਈ ਗਈ ਗੋਲੀ ਦੇ ਖ਼ੂਨੀ ਸਾਕੇ ਨੂੰ ਆਪਣੀ ਬਹਾਦਰੀ ਵਜੋਂ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਗੋਲੀਆਂ ਮਾਰ ਕੇ ਸਜ਼ਾ ਦਿੱਤੀ ਸੀ। ਸਰਕਾਰ ਨੇ ਉਸ ਨੂੰ ਮੌਕੇ 'ਤੇ ਗ੍ਰਿਫ਼ਤਾਰ ਕੀਤਾ ਤੇ ਅਦਾਲਤੀ ਕਾਰਵਾਈ ਰਾਹੀਂ ਫਾਂਸੀ ਦੀ ਸਜ਼ਾ ਦਿੱਤੀ ਗਈ ਸੀ। ਪੰਜਾਬ, ਭਾਰਤ ਸਰਕਾਰ

ਵੱਲੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਅਤੇ ਹੋਰ ਸਿੱਖ ਨੌਜਵਾਨਾਂ ਨੂੰ ਪੁਲਿਸ ਮੁਕਾਬਲਿਆਂ ਰਾਹੀਂ ਕਤਲ ਕਰ ਕੇ ਅਤੇ ਲਾਸ਼ਾਂ ਵਾਰਸਾਂ ਦੇ ਹਵਾਲੇ ਨਾ ਕਰ ਕੇ ਅੰਤਮ ਰਸਮਾਂ ਨੂੰ ਧੱਕੇਸ਼ਾਹੀ ਨਾਲ ਰੋਕ ਕੇ ਇਹ ਅਹਿਸਾਸ ਕਰਵਾਇਆ ਜਾ ਰਿਹਾ ਹੈ ਕਿ ਅੱਜ ਦਾ ਆਜ਼ਾਦ ਭਾਰਤ ਦਾ ਅਖੌਤੀ ਲੋਕਰਾਜ ਸਿਸਟਮ ਅੰਗਰੇਜ਼ ਸਰਕਾਰ ਨਾਲੋਂ ਵੀ ਕਿਤੇ ਵੱਧ ਜ਼ਾਲਮ ਅਤੇ ਮਾੜਾ ਹੈ। ਸਿੱਖਾਂ ਨੂੰ ਇਹ ਅਹਿਸਾਸ ਕਰਾਇਆ ਜਾ ਰਿਹਾ ਹੈ ਕਿ ਸਿੱਖੋ, ਤੁਸੀਂ ਅੱਜ ਵੀ ਭਾਰਤ ਅੰਦਰ ਗ਼ੁਲਾਮ ਹੋ। ਇਸ ਲਈ ਖਾੜਕੂ ਸਿੰਘ ਸਿੱਖ ਕੌਮ ਦੀ ਆਜ਼ਾਦੀ ਲਈ ਆਪਣੇ ਕੌਮੀ ਘਰ ਖ਼ਾਲਿਸਤਾਨ ਦੀ ਆਜ਼ਾਦੀ ਲਈ ਭਾਰਤ ਸਰਕਾਰ ਵਿਰੁੱਧ ਸੰਘਰਸ਼ ਲੜ ਰਹੇ ਹਨ। ਇਹ ਸੰਘਰਸ਼ ਕੌਮੀ ਘਰ ਦੀ ਆਜ਼ਾਦੀ ਦੀ ਪ੍ਰਾਪਤੀ ਤਕ ਜਾਰੀ ਰਹੇਗਾ।

ਭਾਰਤ ਸਰਕਾਰ ਦੀਆਂ ਸਿੱਖਾਂ ਪ੍ਰਤੀ ਜ਼ਾਲਮ ਕਾਰਵਾਈਆਂ ਤੋਂ ਦੁਖੀ ਹੋਇਆ, ਭਾਰਤ ਦੀ ਆਜ਼ਾਦੀ ਨੂੰ ਸਿੱਖਾਂ ਦੀ ਦੁਰਦਸ਼ਾ ਤੇ ਸਿੱਖਾਂ ਦੀ ਗ਼ੁਲਾਮੀ 'ਤੇ ਲਹੂ ਦੇ ਅੱਥਰੂ ਕੇਰਦਾ ਹੋਇਆ ਮਨਜੀਤ ਸਿੰਘ ਹੰਦਾਲੀਆ (ਸੰਧੂ, ਕਬੱਡੀ ਕੋਚ) ਕਹਿੰਦਾ ਹੈ:

ਹੋਏ ਹੋਣਗੇ ਆਜ਼ਾਦ ਸ਼ਰੀਕ ਸਾਡੇ
ਅਸੀਂ ਗ਼ੁਲਾਮਾਂ ਦੇ ਵੀ ਗ਼ੁਲਾਮ ਹੋ ਗਏ।
ਸਿਰ ਦੇ ਭਾਰ ਜ਼ਮੀਨ ਵਿਚ ਗਏ ਗੱਡੇ,
ਸ਼ਰੇਆਮ ਬਜ਼ਾਰ ਨੀਲਾਮ ਹੋ ਗਏ।
ਸਾਡੇ ਸਿਰਾਂ ਦੇ ਪੈਂਦੇ ਮੁੱਲ ਲੱਖਾਂ,
ਅੱਜ ਟਕੇ-ਟਕੇ ਵਿਕਣ ਲਈ ਆਮ ਹੋ ਗਏ।

**13 ਅਪਰੈਲ 1992, ਵਿਸਾਖੀ ਨੂੰ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੀ ਸਟੇਜ ਤੋਂ 12-13 ਅਪਰੈਲ ਦੀ ਰਾਤ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਸਿੱਖ ਕੌਮ ਦੇ ਨਾਂ ਸੰਦੇਸ਼ ਜੋ ਭਾਈ ਰੇਸ਼ਮ ਸਿੰਘ ਮਾੜੀ ਮੁਸਤਫ਼ਾ (ਸਿੱਖ ਸਟੂਡੈਂਟਸ ਫ਼ੈਡਰੇਸ਼ਨ ਆਗੂ) ਵੱਲੋਂ ਪੜ੍ਹ ਕੇ ਸੁਣਾਇਆ ਗਿਆ**

ਸਾਡਾ ਸੰਘਰਸ਼ ਖ਼ਾਲਿਸਤਾਨ ਦੀ ਆਜ਼ਾਦੀ ਤਕ ਜਾਰੀ ਰਹੇਗਾ।

ਹਾਕਮ ਸਾਡੀ ਦ੍ਰਿੜ੍ਹਤਾ ਨਹੀਂ ਜਾਣਦੇ—ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ

ਦਮਦਮਾ ਸਾਹਿਬ ਦੀ ਪਾਵਨ ਸਰ-ਜ਼ਮੀਨ ਉੱਤੇ ਇਕੱਤਰ ਹੋਏ ਨਿਰਭਉ, ਨਿਰਵੈਰ ਗੁਰੂ ਖ਼ਾਲਸਾ ਜੀਉ, ਮੈਦਾਨੇ-ਜੰਗ ਵਿਚੋਂ ਸਾਡੀ ਫ਼ਤਹਿ ਪ੍ਰਵਾਨ ਕਰੋ।

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

ਖ਼ਾਲਸਾ ਜੀ, ਆਪ ਵਧਾਈ ਦੇ ਪਾਤਰ ਹੋ ਕਿ ਅੱਜ ਖ਼ਾਲਸਾ ਪੰਥ ਦੇ ਪਵਿੱਤਰ ਜਨਮ ਦਿਹਾੜੇ ਉਪਰ ਇਕ ਐਸੀ ਪਵਿੱਤਰ ਧਰਤੀ ਉਪਰ ਇਕੱਠੇ ਹੋਏ ਹੋ ਕਿ ਜਿਸ ਨੂੰ ਖ਼ਾਲਸਾ ਪੰਥ ਅਤੇ ਦੀਨ ਦੁਨੀ ਦੇ ਮਾਲਕ ਦੀ ਚਰਨ-ਛੋਹ ਪ੍ਰਾਪਤ ਹੈ। ਖ਼ਾਲਸਾ ਜੀ, 1699 ਈਸਵੀ ਦੀ ਵਿਸਾਖੀ ਵਾਲੇ ਦਿਨ ਖ਼ਾਲਸਾ ਪੰਥ ਦਾ ਜਨਮ ਤਲਵਾਰ ਦੀ ਧਾਰ ਵਿਚੋਂ ਪੁੱਤਰਾਂ ਦੇ ਦਾਨੀ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਸਦਕਾ ਹੋਇਆ। ਇਸ ਲਈ ਪੰਥਕ ਕਮੇਟੀ ਅਤੇ ਚਾਰ ਖਾੜਕੂ ਜਥੇਬੰਦੀਆਂ ਖ਼ਾਲਸਾ ਪੰਥ ਨੂੰ ਖ਼ਾਲਸੇ ਦੇ ਜਨਮ ਦਿਨ ਉਪਰ ਤਹਿ-ਦਿਲੋਂ ਬਹੁਤ ਵਧਾਈ ਪੇਸ਼ ਕਰਦੀਆਂ ਹਨ। ਸੋ ਖ਼ਾਲਸਾ ਜੀ, ਗੁਰੂ ਸਾਹਿਬ ਦਾ ਫ਼ੁਰਮਾਨ ਹੈ ਕਿ:

ਖਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ।

ਇਸ ਲਈ ਖ਼ਾਲਸਾ ਜੀਓ! ਜਿਹੜੀ ਕੌਮ ਪਰਮਾਤਮਾ ਦੀ ਮੌਜ ਵਿਚ ਖੰਡੇ ਦੀ ਧਾਰ ਵਿਚੋਂ ਜੰਮੀ ਹੈ, ਉਸ ਨੂੰ ਦੁਨੀਆਂ ਦੀ ਕੋਈ ਵੀ ਦੁਸ਼ਮਣ ਤਾਕਤ ਖ਼ਤਮ ਨਹੀਂ ਕਰ ਸਕਦੀ। ਚਾਹੇ ਉਹ ਮੁਗ਼ਲ ਹਾਕਮ ਔਰੰਗਜ਼ੇਬ, ਮੱਸਾ ਰੰਗੜ, ਅੰਗਰੇਜ਼ ਹਾਕਮ, ਇੰਦਰਾ ਗਾਂਧੀ ਜਾਂ ਬ੍ਰਾਹਮਣਾਂ ਦੀ ਮੌਜੂਦਾ ਨ਼ਰਸਿਮ੍ਹਾ ਰਾਓ ਦੀ ਸਰਕਾਰ ਹੀ ਹੋਵੇ।

ਖ਼ਾਲਸਾ ਪੰਥ ਜਨਮ ਤੋਂ ਲੈ ਕੇ ਅੱਜ ਤਕ ਅਜਿਹੇ ਲੱਖਾਂ ਜਰਵਾਣਿਆਂ ਦਾ ਛਾਤੀ ਤਾਣ ਕੇ ਮੁਕਾਬਲਾ ਕਰਦਾ ਆ ਰਿਹਾ ਹੈ ਅਤੇ ਹੁਣ ਵੀ ਮੌਜੂਦਾ ਸਰਕਾਰ ਨਾਲ ਲੋਹਾ ਲੈ ਰਿਹਾ ਹੈ, ਜਿਸ ਨੇ ਇਸ ਨੂੰ ਖ਼ਤਮ ਕਰਨ ਦੀ ਨੀਚ ਸੋਚ ਸੋਚੀ ਹੋਈ ਹੈ। ਸਮੇਂ-ਸਮੇਂ ਮੁਤਾਬਕ ਖ਼ਾਲਸਾ ਪੰਥ ਸਿੱਖੀ ਦੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਆਪਾ ਵਾਰਦਾ ਆਇਆ ਹੈ ਅਤੇ ਹੁਣ ਵੀ ਆਪਣੇ ਇਤਿਹਾਸ ਨੂੰ ਦੁਹਰਾਉਂਦੇ ਹੋਏ ਸਿੱਖ ਧਰਮ ਦੀ ਹੋਂਦ ਨੂੰ ਕਾਇਮ ਰੱਖਣ ਲਈ ਸਿੰਘਾਂ ਨੇ ਸ਼ਹੀਦੀਆਂ ਦੀ ਝੜੀ ਲਾਈ ਹੋਈ ਹੈ, ਜਿਸ ਦਾ ਮਕਸਦ ਕੇਵਲ ਖ਼ਾਲਿਸਤਾਨ ਦੀ ਸਥਾਪਨਾ ਹੈ। ਇਸ ਆਜ਼ਾਦ ਮੁਲਕ ਖ਼ਾਲਿਸਤਾਨ ਦੀ ਆਜ਼ਾਦੀ ਦੀ ਲੜਾਈ ਦਾ ਐਲਾਨ ਬਾਕਾਇਦਾ ਤੌਰ 'ਤੇ ਸਰਬੱਤ ਖ਼ਾਲਸਾ ਕਰ ਚੁੱਕਿਆ ਹੈ।

ਖ਼ਾਲਸਾ ਜੀ, ਬ੍ਰਾਹਮਣਾਂ ਦੀ ਹੱਥ-ਠੋਕਾ ਭਾਰਤ ਸਰਕਾਰ ਸਿੱਖ ਕੌਮ ਦਾ ਵਿਨਾਸ਼ ਕਰਨ 'ਤੇ ਤੁਲੀ ਹੋਈ ਹੈ ਅਤੇ ਇਸ ਚਾਲ ਅਧੀਨ ਕੇਂਦਰ ਸਰਕਾਰ ਨੇ ਸਿੱਖਾਂ ਉੱਤੇ ਅਣ-ਐਲਾਨੀ ਜੰਗ ਠੋਸੀ ਹੋਈ ਹੈ। ਗਲ-ਸੜ ਚੁੱਕੇ ਭਾਰਤੀ

ਸੰਵਿਧਾਨ ਨੂੰ ਹਰ ਰੋਜ਼ ਤੋੜ-ਮਰੋੜ ਕੇ ਸਿੱਖਾਂ ਉੱਤੇ ਕਾਲੇ ਕਾਨੂੰਨ ਠੋਸੇ ਜਾ ਰਹੇ ਹਨ। ਸਿੱਖ ਨੌਜਵਾਨਾਂ ਨੂੰ ਦਿਨ-ਰਾਤ ਮਲੀਆਮੇਟ ਕੀਤਾ ਜਾ ਰਿਹਾ ਹੈ। ਨਿੱਤ ਦਿਨ ਸਿੰਘਾਂ ਦੇ ਝੂਠੇ ਮੁਕਾਬਲਿਆਂ ਦੀਆਂ ਸੁਰਖ਼ੀਆਂ ਅਖ਼ਬਾਰਾਂ ਵਿਚ ਪੜ੍ਹੀਆਂ ਜਾ ਸਕਦੀਆਂ ਹਨ। ਪਰ ਇਹਨਾਂ ਅੰਨ੍ਹੇ-ਬੋਲੇ ਹਾਕਮਾਂ ਨੂੰ ਸ਼ਾਇਦ ਸਾਡੀ ਦ੍ਰਿੜ੍ਹਤਾ ਅਤੇ ਸੂਰਮਗਤੀ ਦਾ ਸਹੀ ਅੰਦਾਜ਼ਾ ਨਹੀਂ ਹੈ। ਕੰਨਾਂ ਵਿਚ ਉਂਗਲਾਂ ਪਾਈ ਅੰਨੇ ਅਤੇ ਬੋਲੇ ਹਾਕਮਾਂ ਨੂੰ ਸਾਡੇ ਇਤਿਹਾਸ ਉਪਰ ਝਾਤ ਮਾਰਨ ਦਾ ਸ਼ਾਇਦ ਕੋਈ ਮੌਕਾ ਨਹੀਂ ਮਿਲਿਆ। ਇਸ ਲਈ ਇਸ ਨੂੰ ਗੁਰੂ ਸਾਹਿਬ ਦਾ ਫ਼ੁਰਮਾਨ ਚੇਤੇ ਕਰਵਾਉਂਦੇ ਹਾਂ:

ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਜਿਸ ਦਾ ਸਬੂਤ ਅਸੀਂ ਪੁਰਾਤਨ ਅਤੇ ਵਰਤਮਾਨ ਸਮੇਂ ਵਿਚ ਅਨੇਕਾਂ ਵਾਰ ਦੇ ਚੁੱਕੇ ਹਾਂ। ਇਸ ਅਕ੍ਰਿਤਘਣ ਕੌਮ ਲਈ ਸਾਡੇ ਵੱਡੇ-ਵਡੇਰਿਆਂ ਦੀ ਸ਼ਹੀਦੀ, 1965 ਅਤੇ 1971 ਦੀਆਂ ਜਿੱਤਾਂ ਮੂੰਹੋਂ ਬੋਲਦੇ ਸਬੂਤ ਹਨ। ਇਹ ਫ਼ਖ਼ਰ ਸਿੱਖ ਕੌਮ ਨੂੰ ਹੀ ਹਾਸਲ ਹੈ, ਜਿਸ ਨੇ ਠੂਠਾ ਅੱਡ ਕੇ ਮੰਗਣ ਵਾਲੀ ਭੁੱਖੀ ਬ੍ਰਾਹਮਣੀ ਸਰਕਾਰ ਦਾ ਢਿੱਡ ਭਰਿਆ ਹੈ। ਅਰਬਾਂ ਰੁਪਏ ਵਿਦੇਸ਼ੀ ਕਰੰਸੀ ਬਚਾ ਕੇ ਇਸ ਦੇ ਖ਼ਜ਼ਾਨੇ ਭਰੇ, ਪਰ ਜਿਨ੍ਹਾਂ ਭੁੱਖਿਆਂ ਦਾ ਢਿੱਡ ਭਰਿਆ ਉਹਨਾਂ ਅਕ੍ਰਿਤਘਣਾਂ ਨੇ ਫ਼ੌਜਾਂ ਚਾੜ੍ਹ ਕੇ ਸਾਡੇ ਜਾਨ ਤੋਂ ਵੱਧ ਪਿਆਰੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਨੇਸਤੋ-ਨਾਬੂਦ ਕਰਨ ਲਈ ਤੋਪਾਂ-ਟੈਂਕਾਂ ਨਾਲ ਹਮਲਾ ਕਰ ਦਿੱਤਾ, ਹਜ਼ਾਰਾਂ ਸਿੱਖਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਬੇਰਹਿਮੀ ਨਾਲ ਕਤਲ ਕਰ ਦਿੱਤਾ। ਦੇਸ਼-ਵਿਦੇਸ਼ ਵਿਚ ਅੱਤਵਾਦੀ ਕਹਿ ਕੇ ਸਾਨੂੰ ਸਿੱਖਾਂ ਨੂੰ ਭੰਡਿਆ ਜਾ ਰਿਹਾ ਹੈ ਅਤੇ ਹੁਣ ਸਿੱਖ ਨੌਜਵਾਨਾਂ ਨੂੰ ਘਰਾਂ ਵਿਚੋਂ ਚੁੱਕ ਕੇ ਬ੍ਰਾਹਮਣਵਾਦੀ ਸਰਕਾਰ, ਪੁਲਿਸ ਤੇ ਸੀ.ਆਰ.ਪੀ. ਤੋਂ ਝੂਠੇ ਮੁਕਾਬਲਿਆਂ ਵਿਚ ਕਤਲ ਕੀਤਾ ਜਾ ਰਿਹੈ। ਇਸ ਕਮੀਨੀ ਕੌਮ ਦਾ ਵਿਰਸਾ ਹੀ ਅਜਿਹਾ ਹੈ ਕਿ ਇਹ ਆਪਣਾ ਮਤਲਬ ਕੱਢਣ ਲਈ ਕੁਝ ਵੀ ਕਰ ਸਕਦੀ ਹੈ। ਵਕਤ ਆਉਣ 'ਤੇ ਇਹਨਾਂ ਨੇ ਆਪਣੀਆਂ ਕੁਆਰੀਆਂ ਕੁੜੀਆਂ ਦੇ ਡੋਲੇ ਵੀ ਆਪ ਮੁਗ਼ਲ ਹਾਕਮਾਂ ਦੇ ਹਰਮਾਂ ਵਿਚ ਵਾੜ ਕੇ ਅਤੇ ਇਸ ਨੂੰ ਆਪਣੀਆਂ ਰਿਸ਼ਤੇਦਾਰੀਆਂ ਦੱਸ ਦੇ ਫ਼ਖ਼ਰ ਮਹਿਸੂਸ ਕੀਤਾ।

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੇ ਹਿੰਦੂ ਚੰਦੂ ਲਾਲ ਦਾ ਹੱਥ ਕਿਸ ਨੂੰ ਭੁੱਲਿਆ ਹੋਇਆ ਹੈ ? ਦਸਵੇਂ ਪਾਤਸ਼ਾਹ

ਦੀ ਆਜ਼ਾਦੀ ਦੀ ਲੜਾਈ ਵਿਚ ਮੁਗ਼ਲਾਂ ਨਾਲ ਜਾ ਮਿਲਣ ਵਾਲੇ ਗ਼ਦਾਰ ਕੌਣ ਸਨ ? ਉਹ ਹਿੰਦੂ ਰਾਜੇ ਜਿਹਨਾਂ ਨੇ ਆਪਣੇ ਠਾਕਰਾਂ ਦੀਆਂ ਸਹੁੰਆਂ ਖਾਧੀਆਂ ਤੇ ਤੋੜੀਆਂ, ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਧੋਖੇ ਨਾਲ ਘਰ ਲਿਜਾ ਕੇ ਮੁਗ਼ਲ ਹਕੂਮਤ ਨੂੰ ਫੜਾਉਣ ਵਾਲੇ ਅਤੇ ਕੰਧਾਂ ਵਿਚ ਚਿਣਵਾਉਣ ਵਾਲੇ ਦੀਵਾਨ ਸੁੱਚਾ ਨੰਦ ਨੂੰ ਕੌਣ ਭੁਲਾ ਸਕਦਾ ਹੈ ? ਲਖਪਤ ਰਾਏ ਤੇ ਜਸਪਤ ਰਾਏ ਵਰਗੇ ਸਿੱਖਾਂ ਦੀ ਨਸਲਕੁਸ਼ੀ ਕਰਨ ਵਾਲਿਆਂ ਨੂੰ ਕੌਣ ਭੁਲਾ ਸਕਦਾ ਹੈ ? ਸਿੱਖ ਕੌਮ ਨਾਲ ਕੀਤੀਆਂ ਦਗ਼ਾਬਾਜ਼ੀਆਂ ਤੋਂ ਇਹ ਸਾਬਤ ਹੁੰਦਾ ਹੈ ਕਿ ਹਿੰਦੂਆਂ ਦਾ ਨਾ ਕੋਈ ਧਰਮ ਹੈ ਤੇ ਨਾ ਹੀ ਇਸ ਫ਼ਿਰਕੇ ਵਿਚ ਕੋਈ ਇਨਸਾਨੀਅਤ ਹੈ, ਸਗੋਂ ਧੋਖਾ ਅਤੇ ਫ਼ਰੇਬ ਹੀ ਇਹਨਾਂ ਦਾ ਪਰਮ-ਧਰਮ ਹੈ। ਇਸ ਮਕਾਰ ਹਿੰਦੂ ਸਾਮਰਾਜ ਨੇ ਪੈਰ-ਪੈਰ 'ਤੇ ਝੂਠ, ਫ਼ਰੇਬ ਅਤੇ ਝੂਠੀਆਂ ਸਹੁੰਆਂ ਖਾ ਕੇ ਸਿੱਖ ਕੌਮ ਨਾਲ ਵਿਸ਼ਵਾਸਘਾਤ ਕੀਤਾ ਹੈ, ਜਿਸ ਦੀ ਮਿਸਾਲ ਦੁਨੀਆਂ ਭਰ ਦੇ ਇਤਿਹਾਸ ਵਿਚ ਨਹੀਂ ਮਿਲ ਸਕਦੀ। ਖ਼ਾਲਸਾ ਜੀ, ਕੀ ਅਜ਼ਮਾਏ ਹੋਏ ਅਕ੍ਰਿਤਘਣ ਹਿੰਦੂ ਸਾਮਰਾਜ ਨੂੰ ਮੁੜ ਅਜ਼ਮਾਉਣ ਦੀ ਗ਼ਲਤੀ ਕਰਨੀ ਹੈ ? ਕੀ ਡੰਗ ਮਾਰਨ ਵਾਲੇ ਸੱਪਾਂ ਨੂੰ ਅਜੇ ਵੀ ਦੁੱਧ ਪਿਲਾਈ ਜਾਣਾ ਹੈ ? ਹਰਗਿਜ਼ ਨਹੀਂ। ਖ਼ਾਲਸਾ ਪੰਥ ਨੇ ਹੁਣ ਅਜਿਹੀ ਗ਼ਲਤੀ ਨਹੀਂ ਕਰਨੀ, ਹੁਣ ਤਾਂ ਬੱਸ ਇਕੋ ਹੀ ਰਸਤਾ ਹੈ, ਇਕੋ ਹੀ ਮੰਗ ਹੈ, ਇਕੋ ਹੀ ਨਿਸ਼ਾਨਾ ਹੈ—ਖ਼ਾਲਿਸਤਾਨ। ਖ਼ਾਲਿਸਤਾਨ ਦਾ ਸ਼ਬਦ ਬੱਚੇ-ਬੱਚੇ ਦੀ ਜ਼ੁਬਾਨ 'ਤੇ ਆਉਣਾ ਜ਼ਰੂਰੀ ਹੈ ਕਿਉਂਕਿ ਇਸ ਤੋਂ ਘੱਟ ਸਿੱਖ ਕੌਮ ਨੂੰ ਹੋਰ ਕੁਝ ਪ੍ਰਵਾਨ ਨਹੀਂ ਹੈ। ਭਾਰਤੀ ਫ਼ੌਜਾਂ ਤੇ ਖ਼ਾਲਿਸਤਾਨੀ ਮੁਜਾਹਦੀਨਾਂ ਵਿਚ ਖ਼ੂਨ-ਡੋਲ੍ਹਵੀਂ ਲੜਾਈ ਜਾਰੀ ਹੈ ਅਤੇ ਇਹ ਗਹਿਗੱਚ ਲੜਾਈ ਉਤਨੀ ਦੇਰ ਤਕ ਜਾਰੀ ਰਹੇਗੀ ਜਦ ਤਕ ਭਾਰਤੀ ਫ਼ੌਜ ਦਾ ਬੋਰੀਆ-ਬਿਸਤਰ ਗੋਲ ਨਹੀਂ ਕਰ ਦਿੱਤਾ ਜਾਂਦਾ।

ਕਈ ਭੁੱਲੜ ਵੀਰ ਸਿੱਖ ਸੰਗਤਾਂ ਨੂੰ ਇਹ ਕਹਿ ਕੇ ਦੁਬਿਧਾ ਵਿਚ ਪਾਉਂਦੇ ਹਨ ਕਿ ਖ਼ਾਲਿਸਤਾਨ ਦੀ ਆਬਾਦੀ ਘੱਟ ਹੈ, ਇਸ ਦਾ ਰਕਬਾ ਘੱਟ ਹੈ ਜਾਂ ਇਸ ਨੂੰ ਸਮੁੰਦਰ ਨਹੀਂ ਲੱਗਦਾ। ਆਜ਼ਾਦੀ ਦੀ ਜਦੋ-ਜਹਿਦ ਨੂੰ ਕਮਜ਼ੋਰ ਕਰਨ ਲਈ ਭਾਰਤੀ ਫ਼ਿਰਕੂ ਪ੍ਰੈਸ ਵੀ ਕਈ ਅਰਥਹੀਣ ਬਿਆਨ ਦੇ ਰਹੀ ਹੈ ਕਿ ਖ਼ਾਲਿਸਤਾਨ ਆਜ਼ਾਦ ਮੁਲਕ ਬਣਨ ਦੇ ਯੋਗ ਨਹੀਂ। ਕਿੰਨੀਆਂ ਹਾਸੋਹੀਣੀਆਂ ਤੇ ਮੂਰਖਤਾ ਭਰੀਆਂ ਦਲੀਲਾਂ ਹਨ।

ਬੇਸ਼ੱਕ ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਕੋਲੋਂ ਖੋਹ ਲਏ ਗਏ ਹਨ, ਪਰ ਵਰਤਮਾਨ ਪੰਜਾਬ ਵੀ ਇਸ ਕਸਵੱਟੀ 'ਤੇ ਪੂਰਾ ਉਤਰਦਾ ਹੈ ਤੇ ਆਜ਼ਾਦ ਮੁਲਕ ਬਣਨ ਦੇ ਯੋਗ ਹੈ। ਦੁਨੀਆਂ ਵਿਚ 165 ਆਜ਼ਾਦ ਮੁਲਕ

ਹਨ, ਜਿਨ੍ਹਾਂ ਵਿਚੋਂ 64 ਅਜਿਹੇ ਮੁਲਕ ਹਨ ਜੋ ਪੰਜਾਬ ਨਾਲੋਂ ਵੀ ਘੱਟ ਰਕਬੇ ਵਾਲੇ ਹਨ। ਦੁਨੀਆਂ ਵਿਚ 129 ਮੁਲਕਾਂ ਦੀ ਵੱਸੋਂ ਨਾਲੋਂ ਪੰਜਾਬ ਦੀ ਵੱਸੋਂ ਜ਼ਿਆਦਾ ਹੈ। ਵੱਸੋਂ ਤੇ ਰਕਬੇ ਦੀ ਕਸਵੱਟੀ ਉਪਰ ਪੰਜਾਬ ਪੂਰਾ ਉਤਰਦਾ ਹੈ। ਦੁਨੀਆਂ ਵਿਚ ਬਹੁਤ ਸਾਰੇ ਮੁਲਕ ਅਜਿਹੇ ਹਨ, ਜਿਨ੍ਹਾਂ ਨੂੰ ਸਮੁੰਦਰੀ ਬੰਦਰਗਾਹਾਂ ਨਹੀਂ ਲੱਗਦੀਆਂ, ਜਿਵੇਂ ਅਫ਼ਗਾਨਿਸਤਾਨ, ਨੇਪਾਲ, ਭੂਟਾਨ, ਤਿੱਬਤ, ਮੰਗੋਲੀਆ, ਚੈਕੋਸਲੋਵਾਕੀਆ ਅਤੇ ਸਵਿਟਜ਼ਰਲੈਂਡ, ਜੋ ਕਿ ਦੁਨੀਆਂ ਦਾ ਸਭ ਤੋਂ ਅਮੀਰ ਮੁਲਕ ਹੈ। ਅਜਿਹੇ ਮੁਲਕਾਂ ਦੀ ਗਿਣਤੀ 19 ਬਣਦੀ ਹੈ, ਜਿਨ੍ਹਾਂ ਨੂੰ ਸਮੁੰਦਰੀ ਬੰਦਰਗਾਹਾਂ ਨਹੀਂ ਲੱਗਦੀਆਂ। ਜੇ ਉਪਰੋਕਤ ਦੁਨੀਆਂ ਦੇ ਲਿਖੇ ਮੁਲਕ ਸਮੁੰਦਰੀ ਬੰਦਰਗਾਹਾਂ ਤੋਂ ਬਿਨਾਂ ਆਪਣੀ ਹਸਤੀ ਨੂੰ ਕਾਇਮ ਰੱਖ ਸਕਦੇ ਹਨ ਤਾਂ ਖ਼ਾਲਿਸਤਾਨ ਨੂੰ ਦੁਨੀਆਂ ਦੇ ਨਕਸ਼ੇ 'ਤੇ ਸੋਨੇ ਦੀ ਚਿੜੀ ਕਹਿ ਦੇਣਾ ਅਤਿਕਥਨੀ ਨਹੀਂ ਹੋਵੇਗੀ, ਜਿਸ ਦੇ ਬਹਾਦਰ ਲੋਕਾਂ ਦਾ ਲੋਹਾ ਦੁਨੀਆਂ ਮੰਨਦੀ ਹੈ। ਇਸ ਲਈ ਸਾਡੀ ਸਿੱਖ ਕੌਮ ਨੂੰ ਬੇਨਤੀ ਹੈ ਕਿ ਹੁਣ ਦੁਬਿਧਾ ਵਿਚ ਪੈਣ ਦੀ ਲੋੜ ਨਹੀਂ ਹੈ। ਹੁਣ ਵਕਤ ਰੋਜ਼ਾਨਾ ਗੁਰੂ ਸਾਹਿਬ ਦੇ ਸਨਮੁੱਖ 'ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨਾ ਕੋਇ' ਦੇ ਪ੍ਰਣ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇ ਕੇ ਅਡੋਲਤਾ ਨਾਲ ਖ਼ਾਲਸਾ ਚੇਤੰਨਤਾ ਪੈਦਾ ਕਰ ਕੇ ਪ੍ਰਤੱਖ ਲਾਗੂ ਕਰਨ ਦੀ ਲੋੜ ਹੈ ਕਿ 'ਅਤ ਹੀ ਰਣ ਮੈ ਤਬ ਜੂਝ ਮਰੋਂ' ਦੀ ਟੇਕ ਨੂੰ ਸਿੱਖ ਕੌਮ ਮਾਈ-ਭਾਈ ਆਪਣੇ ਮਨ ਵਿਚ ਪੱਕਾ ਕਰ ਲਵੇ। ਗੁਰੂ ਰੂਪ ਸਾਧ ਸੰਗਤ ਜੀਓ, ਖਾੜਕੂ ਸੰਘਰਸ਼ ਨੂੰ ਬਦਨਾਮ ਕਰਨ ਲਈ ਸਰਕਾਰ ਅਨੇਕਾਂ ਤਰ੍ਹਾਂ ਦੀਆਂ ਚਾਲਾਂ ਚੱਲਦੀ ਰਹਿੰਦੀ ਹੈ। ਜਿਨ੍ਹਾਂ ਤੋਂ ਖ਼ਾਲਸੇ ਨੇ ਸਦਾ ਸਾਵਧਾਨ ਰਹਿਣਾ ਹੈ। ਖਾੜਕੂ ਲਹਿਰ ਵਿਚ ਆਏ ਕਈ ਨੌਜਵਾਨ ਵੀਰ ਕਈ ਵਾਰੀ ਗੁਰੂ ਦੇ ਦੱਸੇ ਰਾਹ ਨੂੰ ਛੱਡ ਕੇ ਬ੍ਰਾਹਮਣਾਂ ਦੇ ਚੁੰਗਲ ਵਿਚ ਫਸ ਜਾਂਦੇ ਹਨ ਜਾਂ ਅਣਜਾਣੇ ਹੀ ਕਈ ਅਜਿਹੀਆਂ ਗ਼ਲਤੀਆਂ ਕਰਦੇ ਹਨ ਜੋ ਕਿ ਸੰਘਰਸ਼ ਦੇ ਮੱਥੇ 'ਤੇ ਇਕ ਕਲੰਕ ਹੋ ਨਿਬੜਦੀਆਂ ਹਨ। ਇਸ ਲਈ ਸੰਘਰਸ਼ ਕਰ ਰਹੇ ਵੀਰਾਂ ਨੂੰ ਚਾਹੀਦਾ ਹੈ ਕਿ ਪਿਛਲੇ ਅਰਸੇ ਦੌਰਾਨ ਖਾੜਕੂ ਸੰਘਰਸ਼ ਵਿਚ ਆਈਆਂ ਕਮਜ਼ੋਰੀਆਂ, ਗ਼ਲਤੀਆਂ ਨੂੰ ਸੁਧਾਰਨ ਤੇ ਆਪਣੇ-ਆਪਣੇ ਇਲਾਕੇ ਦੀਆਂ ਸੰਗਤਾਂ ਦੇ ਦਿਲ ਜਿੱਤਦੇ ਹੋਏ ਆਪਣੇ ਸੰਘਰਸ਼ ਨੂੰ ਮਿਥੇ ਨਿਸ਼ਾਨੇ (ਖ਼ਾਲਿਸਤਾਨ) ਤਕ ਪਹੁੰਚਾਉਣ ਦਾ ਯਤਨ ਕਰਨ।

ਬ੍ਰਾਹਮਣ ਦੀ ਬੁੱਕਲ ਵਿਚ ਬੈਠੇ ਹੋਏ ਦਿੱਲੀ ਵਿਚ ਵੱਸਦੇ ਸਿੱਖ ਵੀਰਾਂ ਨੂੰ ਵੀ ਸਾਡੀ ਤਹਿ-ਦਿਲੋਂ ਬੇਨਤੀ ਹੈ ਕਿ ਉਹ ਬੀਤੇ ਸਮੇਂ ਤੋਂ ਸਬਕ ਜ਼ਰੂਰ ਸਿੱਖਣ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਛੋਟੇ ਸਾਹਿਬਜ਼ਾਦਿਆਂ ਦਾ ਨੀਂਹਾਂ ਵਿਚ ਚਿਣੇ ਜਾਣਾ ਤਾਂ ਤੁਸੀਂ ਸੁਣਿਆ ਜਾਂ ਪੜ੍ਹਿਆ ਹੋਵੇਗਾ ਪਰ 1984

ਵਿਚ ਜੋ ਕੁਝ ਤੁਹਾਡੇ ਨਾਲ ਵਾਪਰਿਆ ਹੈ, ਉਸ ਤੋਂ ਤੁਹਾਨੂੰ ਸਬਕ ਜ਼ਰੂਰ ਸਿੱਖਣਾ ਚਾਹੀਦਾ ਹੈ ਨਹੀਂ ਤਾਂ 1984 ਵਰਗਾ ਸਮਾਂ ਕਦੀ ਵੀ ਦੁਬਾਰਾ ਫਿਰ ਵਾਪਰ ਸਕਦਾ ਹੈ। ਸਾਨੂੰ ਸਰਕਾਰ ਦੀ ਬੋਲੀ ਬੋਲਣ ਵਾਲੇ ਕਈ ਟੁੱਕੜ-ਬੋਚਾਂ 'ਤੇ ਕਈ ਵਾਰ ਤਾਂ ਬਹੁਤ ਗੁੱਸਾ ਆਉਂਦਾ ਹੈ ਜਦੋਂ ਉਹ ਬਾਹਰਲੇ ਦੇਸ਼ ਦੇ ਦੂਤਘਰਾਂ ਅੱਗੇ ਵਿਖਾਵੇ ਕਰ ਕੇ ਹਿੰਦੁਸਤਾਨ ਨਾਲ ਆਪਣੀ ਗੂੜ੍ਹੀ ਦੋਸਤੀ ਦਾ ਪ੍ਰਦਰਸ਼ਨ ਕਰਦੇ ਹਨ। ਪਰ ਇਹਨਾਂ ਭੁੱਲੜ ਵੀਰਾਂ ਦਾ ਅਸੀਂ ਕੀ ਇਲਾਜ ਕਰੀਏ। 1984 ਵਿਚ ਜੋ ਕੁਝ ਬੀਤਿਆ ਹੈ ਉਸ ਤਾਂ ਕਦੀ ਵੀ ਭੁਲਾਇਆ ਨਹੀਂ ਜਾ ਸਕਦਾ, ਜਿਸ ਵਿਚ ਹਜ਼ਾਰਾਂ ਹੀ ਬੱਚੇ ਤੇ ਬੀਬੀਆਂ, ਨੌਜਵਾਨ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ ਸਾੜਿਆ ਗਿਆ। ਇਸ ਲਈ ਦਿੱਲੀ ਵਿਚ ਵੱਸਦੇ ਸਿੱਖਾਂ ਨੂੰ ਸਾਡੀ ਦੋਵੇਂ ਹੱਥ ਜੋੜ ਕੇ ਇਹ ਬੇਨਤੀ ਹੈ ਕਿ ਜੇਕਰ ਉਹ ਖ਼ਾਲਿਸਤਾਨ ਦੀ ਲੜਾਈ ਵਿਚ ਸ਼ਾਮਲ ਹੋਣਾ ਠੀਕ ਨਹੀਂ ਸਮਝਦੇ ਤਾਂ ਇਸ ਲੜਾਈ ਦੀ ਵਿਰੋਧਤਾ ਕਰਨ ਦਾ ਵੀ ਉਹਨਾਂ ਨੂੰ ਕੋਈ ਹੱਕ ਨਹੀਂ ਹੈ। ਉਹਨਾਂ ਨੇ ਆਪਣੀ ਕਿਸਮਤ ਦਾ ਫ਼ੈਸਲਾ ਆਪ ਕਰਨਾ ਹੈ ਅਤੇ ਅਸੀਂ ਆਪਣੀ ਕਿਸਮਤ ਦਾ ਫ਼ੈਸਲਾ ਆਪ ਕਰ ਹੀ ਰਹੇ ਹਾਂ।

ਪਰਮ ਸਤਿਕਾਰਯੋਗ ਗੁਰੂ ਰੂਪ ਸਾਧ ਸੰਗਤ ਜੀਓ, ਪੰਥ ਦੀਆ ਛੇ ਪ੍ਰਮੁੱਖ ਜਥੇਬੰਦੀਆਂ ਅਖਵਾਉਣ ਵਾਲਿਆਂ ਬਾਰੇ ਵੀ ਤੁਹਾਡੇ ਨਾਲ ਵਿਚਾਰ ਕਰਨਾ ਜ਼ਰੂਰੀ ਸਮਝਦੇ ਹਾਂ। ਅਸੀਂ ਅਕਾਲੀਆਂ ਤੇ ਹੋਰ ਜਥੇਬੰਦੀਆਂ ਦੇ ਚੋਣ ਬਾਈਕਾਟ ਦੇ ਫ਼ੈਸਲੇ ਦੀ ਸ਼ਲਾਘਾ ਕਰਦੇ ਹਾਂ। ਇਹ ਇਕ ਠੀਕ ਦਿਸ਼ਾ ਵੱਲ ਪੁੱਟਿਆ ਗਿਆ ਕਦਮ ਸੀ, ਪਰ ਵੇਖਣ ਵਿਚ ਆਇਆ ਹੈ ਕਿ ਬਾਈਕਾਟ ਤੋਂ ਬਾਅਦ ਛੇ ਪੰਥਕ ਜਥੇਬੰਦੀਆਂ ਆਪਣੇ ਆਪ ਨੂੰ ਖ਼ਾਲਸਾ ਪੰਥ ਦੀਆਂ ਸਿਰਮੌਰ ਜਥੇਬੰਦੀਆਂ ਅਖਵਾ ਰਹੀਆਂ ਹਨ ਅਤੇ ਇਹ ਦਾਅਵਾ ਕਰਦੀਆਂ ਹਨ ਕਿ ਖਾੜਕੂ ਜਥੇਬੰਦੀਆਂ ਦਾ ਤੇ ਸਾਡਾ ਨਿਸ਼ਾਨਾ ਇਕ ਹੈ। ਗੱਲ ਤਾਂ ਇਹ ਬਹੁਤ ਚੰਗੀ ਹੈ ਕਿ ਜੇਕਰ ਖਾੜਕੂ ਜਥੇਬੰਦੀਆਂ ਦਾ ਅਤੇ ਅਕਾਲੀਆਂ ਦਾ ਨਿਸ਼ਾਨਾ ਇਕ ਹੋ ਜਾਵੇ, ਪਰ ਖ਼ਾਲਿਸਤਾਨ ਦੇ ਪ੍ਰਤੀ ਖਾੜਕੂ ਜਥੇਬੰਦੀਆਂ ਤੋਂ ਬਿਨਾਂ ਫ਼ੈਡਰੇਸ਼ਨ ਅਤੇ ਅਕਾਲੀ ਧੜੇ ਅਜੇ ਤਕ ਸਪੱਸ਼ਟ ਲਕੀਰ ਨਹੀਂ ਖਿੱਚ ਸਕੇ। ਇਸ ਲਈ ਗੱਲੀਂ-ਬਾਤੀਂ ਇਸ ਮਸਲੇ 'ਤੇ ਯਕੀਨ ਕਰਨਾ ਬਹੁਤ ਔਖਾ ਹੈ ਕਿਉਂਕਿ 1992 ਦੀਆਂ ਚੋਣਾਂ ਤੋਂ ਪਹਿਲਾਂ ਇਹਨਾਂ ਜਥੇਬੰਦੀਆਂ ਦਾ ਅਕਸ ਬਹੁਤ ਸ਼ੱਕੀ ਹੈ। ਇਹ ਠੀਕ ਹੈ ਕਿ ਚੋਣ ਬਾਈਕਾਟ ਕਰ ਕੇ ਇਹਨਾਂ ਸਾਡੇ ਕਦਮਾਂ ਨਾਲ ਸਾਂਝਾ ਕਦਮ ਪੁੱਟਿਆ ਹੈ, ਪਰਖ ਦੀਆਂ ਘੜੀਆਂ ਦੱਸਣਗੀਆਂ ਕਿ ਇਹਨਾਂ ਤਿਲਾਂ ਵਿਚ ਕਿੰਨਾ ਕੁ ਤੇਲ ਹੈ। ਅਸੀਂ ਇਹਨਾਂ ਜਥੇਬੰਦੀਆਂ ਨਾਲ ਟਕਰਾਉ ਦੀ ਨੀਤੀ ਨਹੀਂ ਚਾਹੁੰਦੇ, ਜੇਕਰ ਇਹ

ਸਿੱਖ ਕੌਮ ਦੇ ਮਿਥੇ ਨਿਸ਼ਾਨੇ ਖ਼ਾਲਿਸਤਾਨ ਦੀ ਸਥਾਪਨਾ ਵਿਚ ਅੜਿੱਚਣ ਨਾ ਬਣਨ। ਇਹਨਾਂ ਵੀਰਾਂ ਨੂੰ ਯਾਦ ਕਰਾ ਦੇਣਾ ਚਾਹੁੰਦੇ ਹਾਂ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਬੈਠ ਕੇ ਤੁਸੀਂ ਖਾੜਕੂਆਂ ਨੂੰ ਪ੍ਰਮੁੱਖ ਧਿਰ ਵਜੋਂ ਮਾਨਤਾ ਦੇ ਚੁੱਕੇ ਹੋ ਅਤੇ ਕੇਂਦਰ ਨਾਲ ਗੱਲ-ਬਾਤ ਕਰਨ ਦਾ ਅਧਿਕਾਰ ਖਾੜਕੂਆਂ ਨੂੰ ਦੇ ਚੁੱਕੇ ਹੋ। ਇਸ ਲਈ ਤੁਹਾਨੂੰ ਆਪਣੇ ਕੀਤੇ ਵਾਅਦੇ ਮੁਤਾਬਕ ਖ਼ਾਲਿਸਤਾਨ ਦੀ ਖੁੱਲ੍ਹ ਕੇ ਹਮਾਇਤ ਕਰਨੀ ਚਾਹੀਦੀ ਹੈ ਕਿਉਂਕਿ ਜੇਕਰ ਖਾੜਕੂ ਪ੍ਰਮੁੱਖ ਧਿਰ ਹਨ ਤਾਂ ਖਾੜਕੂਆਂ ਨੇ ਆਪਣਾ ਨਿਸ਼ਾਨਾ ਖ਼ਾਲਿਸਤਾਨ ਹੀ ਮਿਥਿਆ ਹੈ।

ਪੰਥਕ ਕਮੇਟੀ ਅਤੇ ਖਾੜਕੂ ਜਥੇਬੰਦੀਆਂ ਸਪੱਸ਼ਟ ਕਰਦੀਆਂ ਹਨ ਕਿ ਸਾਡਾ ਨਿਸ਼ਾਨਾ ਖ਼ਾਲਿਸਤਾਨ ਹੈ ਅਤੇ ਜਿਹੜੀ ਜਥੇਬੰਦੀ/ਪਾਰਟੀ ਖ਼ਾਲਿਸਤਾਨ ਨੂੰ ਨਹੀਂ ਅਪਣਾਉਂਦੀ, ਸਾਡੀ ਉਸ ਨਾਲ ਕੋਈ ਸਾਂਝ ਨਹੀਂ। ਖ਼ਾਲਿਸਤਾਨ ਨਾ ਅਖਵਾਉਣ ਵਾਲਾ ਸਾਡਾ ਦੁਸ਼ਮਣ ਤਾਂ ਹੋ ਸਕਦਾ ਹੈ, ਦੋਸਤ ਹਰਗਿਜ਼ ਨਹੀਂ। ਅਸੀਂ ਇਹ ਵੀ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਖ਼ਾਲਿਸਤਾਨ ਬਿਨਾਂ ਹੁਣ ਕਲਿਆਣ ਨਹੀਂ ਹੋਣਾ। ਜਿਹੜੇ ਵੀਰ ਖ਼ਾਲਿਸਤਾਨ ਦੀ ਬਜਾਏ ਖ਼ਾਲਸਾ ਰਾਜ ਜਾਂ ਆਜ਼ਾਦ ਸਿੱਖ ਰਾਜ ਜਾਂ ਸਿੱਖ ਸੰਘਰਸ਼ ਦਾ ਨਾਮ ਲੈ ਕੇ ਸਿੱਖ ਕੌਮ ਨੂੰ ਭੰਬਲਭੂਸੇ ਵਿਚ ਪਾ ਰਹੇ ਹਨ, ਇਹ ਗੱਲਾਂ ਖ਼ਾਲਿਸਤਾਨ ਲਈ ਖੋਰੇ ਦਾ ਗਾਰਾ ਸਾਬਤ ਹੋਣਗੀਆਂ ਅਤੇ ਖ਼ਾਲਿਸਤਾਨ ਦੀ ਗੱਡੀ ਨੂੰ ਲੀਹੋਂ ਲਾਹ ਦੇਣਗੀਆਂ। ਅਕਾਲੀਆਂ ਦੀ ਗ਼ਲਤ ਨੀਤੀ ਕਾਰਨ ਹੀ ਖ਼ਾਲਸਾ ਪੰਥ ਗ਼ੁਲਾਮੀ ਦਾ ਸੰਤਾਪ ਹੰਢਾ ਰਿਹਾ ਹੈ ਅਤੇ ਆਪ ਵੀ ਅਕਾਲੀ ਖਾੜਕੂਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਰਹੇ ਹਨ। ਇਸ ਵਿਚ ਦੋਸ਼ ਖਾੜਕੂਆਂ ਦਾ ਨਹੀਂ, ਇਹਨਾਂ ਦਾ ਆਪਣਾ ਹੀ ਹੈ। ਬੀਤੇ ਸਮੇਂ ਦੌਰਾਨ ਕੇਂਦਰ ਨਾਲ ਗੁਪਤ ਸਮਝੌਤੇ ਅਤੇ ਸੰਧੀਆਂ ਨੇ ਇਹਨਾਂ ਦਾ ਅਕਸ ਖ਼ਾਲਸਾ ਪੰਥ ਦੀਆਂ ਨਜ਼ਰਾਂ ਵਿਚ ਏਨਾ ਜ਼ਿਆਦਾ ਸ਼ੱਕੀ ਕਰ ਦਿੱਤਾ ਹੈ ਕਿ ਹੁਣ ਏਨੀ ਛੇਤੀ ਇਤਬਾਰ ਨਹੀਂ ਕੀਤਾ ਜਾ ਸਕਦਾ।

ਖਾੜਕੂ ਜਥੇਬੰਦੀਆਂ ਅਪੀਲ ਕਰਦੀਆਂ ਹਨ ਕਿ ਖ਼ਾਲਿਸਤਾਨ ਦੀ ਲੜਾਈ ਵਿਚ ਇਹ ਸਭ ਧਿਰਾਂ ਮੋਢੇ ਨਾਲ ਮੋਢਾ ਜੋੜ ਕੇ ਖ਼ਾਲਿਸਤਾਨ ਦੀ ਸੋਚ 'ਤੇ ਡਟ ਕੇ ਪਹਿਰਾ ਦੇਣ ਦਾ ਵਾਅਦਾ ਪੂਰਾ ਕਰਨ, ਜਿਹੜੇ ਅਜੇ ਵੀ ਕੁਝ ਮੌਕਾ-ਪ੍ਰਸਤ ਅਖੌਤੀ ਆਗੂ ਦਿੱਲੀ ਦਰਬਾਰ ਵੱਲ ਝਾਕ ਰੱਖਦੇ ਹਨ, ਅਸੀਂ ਉਹਨਾਂ 'ਤੇ ਬਰੀਕੀ ਨਾਲ ਨਜ਼ਰਸਾਨੀ ਕਰ ਰਹੇ ਹਾਂ। ਖ਼ਾਲਿਸਤਾਨ ਪ੍ਰਤੀ ਉਹਨਾਂ ਦੀ ਚੁੱਪ ਜਾਂ ਵਲ-ਵਲੇਵੇਂ ਪਾ ਕੇ ਅਤੇ ਅਵਲ-ਟਪਲੀਆਂ ਮਾਰ ਕੇ ਸਮਾਂ ਲੰਘਾਉਣ ਦੀ ਨੀਤੀ ਦਾ ਸਮਾਂ ਹੁਣ ਲੰਘ ਚੁੱਕਿਆ ਹੈ। ਅਕਾਲੀ ਦਲਾਂ,

ਫ਼ੈਡਰੇਸ਼ਨਾਂ, ਕਿਸਾਨ ਯੂਨੀਅਨਾਂ ਅਤੇ ਹੋਰ ਜਥੇਬੰਦੀਆਂ ਜੋ ਹਰ ਰੋਜ਼ ਪੰਥ ਨੂੰ ਨਵਾਂ ਪ੍ਰੋਗਰਾਮ ਦੇਣ ਦੇ ਲਾਰੇ ਲਾ ਰੱਖਦੀਆਂ ਹਨ, ਉਹਨਾਂ ਨੂੰ ਅਸੀਂ ਬੇਨਤੀ ਕਰਦੇ ਹਾਂ ਕਿ ਉਹ ਛੋਟੇ-ਮੋਟੇ ਕਾਰਜਾਂ ਨੂੰ ਛੱਡ ਕੇ ਆਜ਼ਾਦੀ ਦੀ ਚੱਲ ਰਹੀ ਲੜਾਈ ਵਿਚ ਵੱਧ ਤੋਂ ਵੱਧ ਹਿੱਸਾ ਪਾਉਣ। ਖਾੜਕੂ ਜਥੇਬੰਦੀਆਂ ਇਹਨਾਂ ਗੱਲਾਂ ਨੂੰ ਫ਼ਜ਼ੂਲ ਸਮਝਦੀਆਂ ਹਨ ਅਤੇ ਸੰਗਤ ਨੂੰ ਇਹ ਸਪੱਸ਼ਟ ਕਰਦੀਆਂ ਹਨ ਕਿ ਖਾੜਕੂ ਅੱਜ ਤੋਂ ਬਹੁਤ ਸਮਾਂ ਪਹਿਲਾਂ ਸੰਗਤ ਨੂੰ ਪ੍ਰੋਗਰਾਮ ਦੇ ਚੁੱਕੇ ਹਨ। ਜਿੰਨੀ ਦੇਰ ਖ਼ਾਲਿਸਤਾਨ ਪ੍ਰਾਪਤ ਨਹੀਂ ਹੋ ਜਾਂਦਾ, ਰਸਤੇ ਵਿਚ ਕੋਈ ਪ੍ਰੋਗਰਾਮ ਨਹੀਂ ਬਦਲਿਆ ਜਾਵੇਗਾ। ਕਿਉਂਕਿ ਨਿਗੂਣੀਆਂ ਪ੍ਰਾਪਤੀਆਂ ਲਈ ਲਾਇਆ ਕੋਈ ਵੀ ਅੰਦੋਲਨ ਜਾਂ ਮੋਰਚਾ ਖ਼ਾਲਿਸਤਾਨ ਦੇ ਰਸਤੇ ਵਿਚ ਰੋੜਾ ਸਾਬਤ ਹੋਵੇਗਾ। ਪੰਥਕ ਕਮੇਟੀ ਤੇ ਖਾੜਕੂ ਜਥੇਬੰਦੀਆਂ ਇਸ ਦਾ ਖੁੱਲ੍ਹ ਕੇ ਵਿਰੋਧ ਕਰਨਗੀਆਂ। ਅਕਾਲੀ ਦਲਾਂ ਤੇ ਫ਼ੈਡਰੇਸ਼ਨਾਂ ਦੇ ਕੁਝ ਮੈਂਬਰ ਹਰ ਰੋਜ਼ ਦਿੱਲੀ ਦਰਬਾਰ ਤੋਂ ਅਕਾਲੀ ਅਤੇ ਫ਼ੈਡਰੇਸ਼ਨ ਆਗੂਆਂ ਦੀ ਰਿਹਾਈ ਦੀ ਰਟ ਲਾ ਰਹੇ ਹਨ। ਇਹਨਾਂ ਵੀਰਾਂ ਨੂੰ ਸਾਡੀ ਅਪੀਲ ਅਤੇ ਹਦਾਇਤ ਹੈ ਕਿ ਉਹ ਦਿੱਲੀ ਦਰਬਾਰ ਤੋਂ ਆਪਣੀ ਜ਼ਿੰਦਗੀ ਦੀ ਭੀਖ ਮੰਗਣੀ ਬੰਦ ਕਰ ਦੇਣ ਅਤੇ ਖ਼ਾਲਸਾ ਪੰਥ ਦੇ ਚੱਲ ਰਹੇ ਸੰਘਰਸ਼ ਵਿਚ ਆਪਣਾ ਬਣਦਾ ਯੋਗਦਾਨ ਪਾ ਕੇ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ। ਅਸੀਂ ਸਿੱਖ ਕੌਮ ਨੂੰ ਅਪੀਲ ਕਰਦੇ ਹਾਂ ਕਿ ਸਿੱਖ ਕੌਮ ਦਾ ਨਿਸ਼ਾਨਾ ਖ਼ਾਲਿਸਤਾਨ ਹੈ, ਜਿਸ ਨੂੰ ਪ੍ਰਾਪਤ ਕਰਨ ਲਈ ਸਿੱਖ ਨੌਜਵਾਨ ਹਥਿਆਰਬੰਦ ਲੜਾਈ ਲੜ ਰਹੇ ਹਨ ਅਤੇ ਇਸ ਦੀ ਪ੍ਰਾਪਤੀ ਹਥਿਆਰਬੰਦ ਸੰਘਰਸ਼ ਰਾਹੀਂ ਹੀ ਹੋਣੀ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

ਸ਼ਸਤਰਨ ਸਿਉ ਅਤਿ ਹੀ ਰਣ ਭੀਤਰਿ
ਜੂਝ ਮਰੋਂ ਤਉ ਸਾਚ ਪਤੀਜੈ।

ਦੇ ਗੁਰਵਾਕ ਅਨੁਸਾਰ ਸਿੱਖ ਸੰਗਤਾਂ ਨੂੰ ਸਾਡੀ ਅਪੀਲ ਹੈ ਕਿ ਖਾੜਕੂਆਂ ਨੂੰ ਵੱਧ ਤੋਂ ਵੱਧ ਸਹਿਯੋਗ ਦੇਣ ਅਤੇ ਉਹਨਾਂ ਦੀਆਂ ਸਭ ਲੋੜਾਂ ਪੂਰੀਆਂ ਕਰਨ। ਜਿੱਤ ਹਮੇਸ਼ਾ ਸੱਚ ਦੀ ਹੁੰਦੀ ਹੈ, ਹੁਣ ਵੀ ਸੱਚ ਦੀ ਹੀ ਜਿੱਤ ਹੋਣੀ ਹੈ। 'ਨਿਸਚੇ ਕਰਿ ਆਪਣੀ ਜੀਤ ਕਰੋਂ' ਦੇ ਨਾਅਰੇ ਉਦੋਂ ਤਕ ਲੱਗਦੇ ਰਹਿਣਗੇ। ਜਦੋਂ ਤਕ ਪੰਜਾਬ ਦੀ ਪਵਿੱਤਰ ਧਰਤੀ 'ਤੇ ਖ਼ਾਲਿਸਤਾਨ ਦਾ ਕੇਸਰੀ ਨਿਸ਼ਾਨ ਨਹੀਂ ਝੂਲਣ ਲੱਗ ਜਾਂਦਾ। ਅਸੀਂ ਖ਼ਾਲਿਸਤਾਨ ਦੇ ਸਮੂਹ ਸ਼ਹੀਦਾਂ ਦੀ ਯਾਦ ਵਿਚ ਸਿਰ ਝੁਕਾਉਂਦੇ ਹੋਏ ਦਸਮੇਸ਼ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਨੀਲੇ ਦੇ ਸ਼ਾਹ-ਸਵਾਰ ਸਾਡੇ ਸਿਰ ਉਪਰ ਮਿਹਰ

ਭਰਿਆ ਹੱਥ ਰੱਖਣ ਤੇ ਅਸੀਂ ਸਰਬੱਤ ਖ਼ਾਲਸਾ ਵੱਲੋਂ ਮਿਥੇ ਖ਼ਾਲਿਸਤਾਨ ਦੇ ਨਿਸ਼ਾਨੇ 'ਤੇ ਸਾਬਤ ਕਦਮਾਂ ਨਾਲ ਪਹਿਰਾ ਦਿੰਦੇ ਰਹੀਏ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥
ਗੁਰੂ ਪੰਥ ਦੇ ਦਾਸ:
ਪੰਥਕ ਕਮੇਟੀ ਮੈਂਬਰਾਨ

ਡਾ. ਸੋਹਣ ਸਿੰਘ,
ਭਾਈ ਹਰਮਿੰਦਰ ਸਿੰਘ ਸੁਲਤਾਨਵਿੰਡ
ਭਾਈ ਸ਼ਹਿਬਾਜ਼ ਸਿੰਘ
ਭਾਈ ਦਲਜੀਤ ਸਿੰਘ ਬਿੱਟੂ
ਭਾਈ ਸਤਿੰਦਰਪਾਲ ਸਿੰਘ
ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ
(ਕਮਾਂਡਰ-ਇਨ-ਚੀਫ਼, ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ)
ਭਾਈ ਰਛਪਾਲ ਸਿੰਘ ਛੰਦੜਾ
(ਕਮਾਂਡਰ-ਇਨ-ਚੀਫ਼ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ)
ਭਾਈ ਪਰਮਜੀਤ ਸਿੰਘ ਪੰਜਵੜ
(ਕਮਾਂਡਰ-ਇਨ-ਚੀਫ਼, ਖ਼ਾਲਿਸਤਾਨ ਕਮਾਂਡੋ ਫ਼ੋਰਸ)
ਭਾਈ ਦਲਜੀਤ ਸਿੰਘ ਖ਼ਾਲਸਾ
(ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ)

12-13 ਅਪਰੈਲ 1992 ਦੀ ਦਰਮਿਆਨੀ ਰਾਤ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਦੀਵਾਨ ਹਾਲ ਦੀ ਸਟੇਜ ਤੋਂ ਉਪਰੋਕਤ ਸੰਦੇਸ਼ ਇਕ ਸਿੱਖ ਨੌਜਵਾਨ ਵੱਲੋਂ ਖ਼ਾਲਸਾ ਪੰਥ ਦੇ ਜਨਮ ਦਿਹਾੜੇ 'ਤੇ ਸਿੱਖ ਸੰਗਤਾਂ ਦੇ ਜੁੜੇ ਭਾਈ ਜੋੜ-ਮੇਲੇ ਦੇ ਇਕੱਠ ਵਿਚ ਪੜ੍ਹ ਕੇ ਸੁਣਾਇਆ ਗਿਆ। ਪੰਡਾਲ ਵਿਚ ਖ਼ਾਲਿਸਤਾਨ ਜ਼ਿੰਦਾਬਾਦ ਦੇ ਨਾਅਰੇ ਗੂੰਜਦੇ ਰਹੇ।

ਸਟੇਜ ਸੈਕਟਰੀ ਨੇ ਕਿਹਾ, "ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀਉ ! ਇਹ ਸੰਦੇਸ਼ ਜੋ ਆਪ ਜੀ ਨੂੰ ਗੁਰਮੁਖ ਪਿਆਰੇ ਨੇ ਪੜ੍ਹ ਕੇ ਸੁਣਾਇਆ ਗਿਆ ਹੈ, ਇਹ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਵੱਲੋਂ ਭੇਜਿਆ ਗਿਆ ਸੀ। ਇਸ ਮੌਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਸਰਕਾਰੀ ਫ਼ੋਰਸਾਂ, ਪੰਜਾਬ ਪੁਲਿਸ, ਸੀ.ਆਰ.ਪੀ. ਨੇ ਖਾੜਕੂਆਂ ਨੂੰ ਕਾਬੂ ਕਰਨ ਲਈ ਸੁਰੱਖਿਆ ਦੇ ਬੜੇ ਕਰੜੇ ਪ੍ਰਬੰਧ ਕੀਤੇ

ਹੋਏ ਸਨ। ਸ੍ਰੀ ਗੁਰਦੁਆਰਾ ਸਾਹਿਬ ਦੀ ਹੱਦ ਅੰਦਰ ਵੀ ਵਰਦੀਧਾਰੀ ਸੁਰੱਖਿਆ ਫ਼ੋਰਸਾਂ ਅਤੇ ਉੱਚ ਸਿਵਲ ਅਧਿਕਾਰੀ ਦੀਵਾਨ ਹਾਲ ਵਿਚ ਮੌਜੂਦ ਸਨ। ਉਪਰੋਕਤ ਸੰਦੇਸ਼ ਪੜ੍ਹ ਕੇ ਸੁਣਾਉਣ ਵਾਲਾ ਨੌਜਵਾਨ ਜਦੋਂ ਪੁਲਿਸ ਤੇ ਸੁਰੱਖਿਆ ਬਲਾਂ ਤੋਂ ਅੱਖ ਬਚਾ ਕੇ ਨਿਕਲਣ ਦੀ ਕੋਸ਼ਿਸ਼ ਕਰ ਰਿਹਾ ਸੀ ਤਾਂ ਪੰਜਾਬ ਪੁਲਿਸ ਉਸ ਨੂੰ ਗ੍ਰਿਫ਼ਤਾਰ ਕਰ ਕੇ ਲੈ ਗਈ। ਇਕੱਠ ਵਿਚ ਰੌਲਾ ਪੈ ਗਿਆ ਕਿ ਪੁਲਿਸ ਨੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

ਆਮ ਸੰਗਤਾਂ ਵਿਚ ਵਿਚਾਰ ਸੀ ਕਿ ਸਟੇਜ ਤੋਂ ਬੋਲਣ ਵਾਲਾ ਸਿੱਖ ਨੌਜਵਾਨ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਹੋ ਸਕਦਾ ਹੈ ਤੇ ਪੁਲਿਸ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

ਖ਼ਾਲਸਾ ਪੰਥ ਦੇ ਜਨਮ ਦਿਹਾੜੇ ਵਿਸਾਖੀ ਵਾਲੇ ਦਿਨ 13 ਅਪਰੈਲ 1992 ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਬਠਿੰਡਾ) ਵਿਖੇ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਪਹੁੰਚਦੀਆਂ ਹਨ। ਪੰਜਾਬ ਸਰਕਾਰ ਦੀਆਂ ਪੁਲਿਸ ਪ੍ਰਸ਼ਾਸਨ ਨੂੰ ਹਦਾਇਤਾਂ ਸਨ ਕਿ ਸਖ਼ਤੀ ਦੇ ਨਾਲ ਇਸ ਦਿਹਾੜੇ ਖਾੜਕੂਆਂ ਦੀਆਂ ਪ੍ਰਚਾਰ ਸਰਗਰਮੀਆਂ ਨੂੰ ਰੋਕਿਆ ਜਾਵੇ, ਜਿਸ ਉੱਤੇ ਅਮਲ ਕਰਦਿਆਂ ਪੰਜਾਬ ਦੇ ਦੂਜੇ ਜ਼ਿਲ੍ਹਿਆਂ ਦੀ ਪੁਲਿਸ, ਹੋਮ ਗਾਰਡ ਅਤੇ ਸੀ.ਆਰ.ਪੀ. ਦੇ ਜਵਾਨ ਹਜ਼ਾਰਾਂ ਦੀ ਗਿਣਤੀ ਵਿਚ ਥਾਂ-ਥਾਂ ਤਾਇਨਾਤ ਕੀਤੇ ਹੋਏ ਸਨ।

ਗੁਰਦੁਆਰਾ ਸਾਹਿਬ ਦੀ ਹੱਦ ਅੰਦਰ ਵੀ ਸੁਰੱਖਿਆ ਫ਼ੋਰਸਾਂ ਦੇ ਹਥਿਆਰਬੰਦ ਜਵਾਨ ਲੋਕਾਂ ਦੇ ਮਨਾਂ ਵਿਚ ਦਹਿਸ਼ਤ ਪਾਉਣ ਲਈ ਸਰਕਾਰ ਵੱਲੋਂ ਤਾਇਨਾਤ ਕੀਤੇ ਗਏ ਸਨ, ਪਰੰਤੂ ਇਸ ਦੇ ਬਾਵਜੂਦ ਜਿਸ ਸਮੇਂ ਰਾਤ ਵੇਲੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਸੰਦੇਸ਼ ਸਿੱਖ ਕੌਮ ਦੇ ਨਾਂ ਸ੍ਰੀ ਦਮਦਮਾ ਸਾਹਿਬ ਦੇ ਦੀਵਾਨ ਹਾਲ ਦੀ ਸਟੇਜ ਤੋਂ ਸਿੱਖ ਸੰਗਤਾਂ ਨੂੰ ਇਕ ਸਿੱਖ ਨੌਜਵਾਨ ਵੱਲੋਂ ਸੁਣਾਇਆ ਗਿਆ ਸੀ, ਉਸ ਵੇਲੇ ਦੀਵਾਨ ਹਾਲ ਵਿਚ ਸਿੱਖ ਸੰਗਤਾਂ ਦਾ ਭਾਰੀ ਇਕੱਠ ਸੀ ਤੇ ਸਟੇਜ ਦੇ ਦੁਆਰੇ ਸਰਕਾਰ ਦੇ ਸੀ.ਆਈ.ਡੀ. ਮਹਿਕਮੇ ਅਤੇ ਹੋਰ ਉੱਚ ਪੁਲਿਸ ਅਧਿਕਾਰੀ ਸਿਵਲ ਵਰਦੀ ਵਿਚ ਵੱਡੀ ਗਿਣਤੀ ਵਿਚ ਮੌਜੂਦ ਸਨ। ਦੀਵਾਨ ਹਾਲ ਦੇ ਬਾਹਰ ਹਰ ਸ਼ੱਕੀ ਬੰਦੇ ਦੀ ਤਲਾਸ਼ੀ ਲਈ ਜਾਂਦੀ ਸੀ ਕਿ ਇਸ ਕੋਲ ਖ਼ਾਲਿਸਤਾਨ ਦੇ ਹੱਕ ਵਿਚ ਵੰਡਣ ਲਈ ਲਿਟਰੇਚਰ ਨਾ ਹੋਵੇ। ਪਰੰਤੂ ਦੀਵਾਨ ਹਾਲ ਦੀ ਗੈਲਰੀ ਵਿਚ ਪਹਿਲਾਂ ਤੋਂ ਹੀ ਸੰਗਤ ਵਿਚ ਬੈਠੇ ਖਾੜਕੂਆਂ ਜਾਂ ਕਹਿ ਲਵੋ ਕਿ ਉਹਨਾਂ ਦੇ ਹਮਦਰਦਾਂ ਨੇ ਆਪਣੇ ਕੋਲ ਸੰਭਾਲ ਕੇ ਪੁਲਿਸ ਦੀਆਂ ਨਜ਼ਰਾਂ ਤੋਂ ਲੁਕਾ

ਕੇ ਰੱਖਿਆ ਲਿਟਰੇਚਰ ਅੱਧੀ ਰਾਤ ਵੇਲੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਗੂੰਜ ਵਿਚ ਗੈਲਰੀ ਵਿਚੋਂ ਦੀਵਾਨ ਹਾਲ ਵਿਚ ਬੈਠੀ ਸੰਗਤ ਵਿਚ ਸੁੱਟਣਾ ਸ਼ੁਰੂ ਕਰ ਦਿੱਤਾ। ਜਿਸ ਨੂੰ ਫੜਨ ਲਈ ਲੋਕਾਂ ਵਿਚ ਭਾਰੀ ਉਤਸ਼ਾਹ ਸੀ। ਇਕ ਦੂਜੇ ਤੋਂ ਅੱਗੇ ਹੋ ਕੇ ਖੋਹਣ ਲਈ ਭਗਦੜ ਜਿਹੀ ਮੱਚ ਗਈ। ਏਨੇ ਵਿਚ ਹੀ ਲਿਟਰੇਚਰ ਸੁੱਟਣ ਵਾਲੇ ਖਾੜਕੂ ਸਿੰਘ ਸੁਰੱਖਿਆ ਬਲਾਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਆਪਣਾ ਕੰਮ ਕਰਨ ਤੋਂ ਬਾਅਦ ਅਲੋਪ ਹੋ ਗਏ। ਸਰਕਾਰੀ ਅਧਿਕਾਰੀ ਸਿੱਖ ਖਾੜਕੂਆਂ ਦੀ ਇਸ ਰਣਨੀਤੀ ਅਤੇ ਆਪਣੀ ਅਸਫਲਤਾ 'ਤੇ ਦੰਦੀਆਂ ਕਰੀਚਦੇ ਰਹਿ ਗਏ। ਪੁਲਿਸ ਦੇ ਭਾਰੀ ਸੁਰੱਖਿਆ ਪ੍ਰਬੰਧਾਂ ਤੇ ਹੁਸ਼ਿਆਰੀ ਸਦਕਾ ਸਟੇਜ ਤੋਂ ਸੰਦੇਸ਼ ਪੜ੍ਹ ਕੇ ਸੁਣਾਉਣ ਵਾਲੇ ਸਿੱਖ ਨੌਜਵਾਨ ਦੀ ਗ੍ਰਿਫ਼ਤਾਰੀ ਨਾਲ ਇਹ ਚਰਚਾ ਚੱਲ ਪਈ ਕਿ ਭਾਈ ਬੁੱਧਸਿੰਘਵਾਲਾ ਪੁਲਿਸ ਦੇ ਕਾਬੂ ਆ ਗਿਆ ਹੈ ਤੇ ਪੁਲਿਸ ਵਾਲੇ ਉਸ ਨੂੰ ਗੱਡੀ ਵਿਚ ਸੁੱਟ ਕੇ ਲੈ ਗਏ ਹਨ। ਇਸ ਨੂੰ ਸੁਣ ਕੇ ਖ਼ਾਲਿਸਤਾਨ ਦੇ ਸੰਘਰਸ਼ ਦੇ ਹਮਦਰਦ ਸੰਗਤ ਤੇ ਭਾਈ ਬੁੱਧਸਿੰਘਵਾਲਾ ਦੀ ਪਛਾਣ ਤੋਂ ਅਣਜਾਣ ਸਿੱਖ ਚਿੰਤਤ ਸਨ ਕਿ ਭਾਈ ਬੁੱਧਸਿੰਘਵਾਲਾ ਨੇ ਸਟੇਜ ਤੋਂ ਬੋਲ ਕੇ ਕੀ ਲੈਣਾ ਸੀ। ਇਹ ਉਸ ਨੇ ਬਹੁਤ ਵੱਡੀ ਗ਼ਲਤੀ ਕੀਤੀ ਹੈ। ਇਸ 'ਤੇ ਕਈ ਪੁਲਿਸ ਅਧਿਕਾਰੀ ਵੀ ਖ਼ੁਸ਼ ਨਜ਼ਰ ਆ ਰਹੇ ਸਨ ਕਿ ਸਟੇਜ ਤੋਂ ਸੰਦੇਸ਼ ਪੜ੍ਹਨ ਵਾਲਾ ਖਾੜਕੂ ਭਾਈ ਬੁੱਧਸਿੰਘਵਾਲਾ ਹੀ ਹੋਵੇਗਾ, ਜੋ ਪੁਲਿਸ ਦੇ ਕਾਬੂ ਆ ਗਿਆ ਦੱਸਿਆ ਜਾਂਦਾ ਹੈ।

### 13 ਅਪਰੈਲ 1992 ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਦੀਵਾਨ ਹਾਲ ਦੀ ਸਟੇਜ 'ਤੇ ਖਾੜਕੂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਅਚਾਨਕ ਪ੍ਰਗਟ ਹੋਣ ਪਿੱਛੋਂ ਗ਼ਾਇਬ

ਹਿੰਦ ਹਕੂਮਤ ਦੇ ਅਫ਼ਸਰ ਤੇ ਫ਼ੋਰਸਾਂ ਵੇਖਦੀਆਂ ਰਹਿ ਗਈਆਂ। ਅੱਖੀਂ ਵੇਖਣ ਵਾਲਿਆਂ ਅਨੁਸਾਰ 12-13 ਅਪਰੈਲ ਦੀ ਬੀਤੀ ਰਾਤ ਦੀਵਾਨ ਹਾਲ ਦੀ ਸਟੇਜ ਤੋਂ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਚੀਫ਼ ਜਨਰਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਸੰਦੇਸ਼ ਪੜ੍ਹ ਕੇ ਸੁਣਾਉਣ ਵਾਲੇ ਸਿੱਖ ਗੱਭਰੂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਜਦੋਂ ਉਹ ਸੰਦੇਸ਼ ਪੜ੍ਹਨ ਤੋਂ ਪਿੱਛੋਂ ਪੁਲਿਸ ਦੀਆਂ ਨਜ਼ਰਾਂ ਤੋਂ ਬਚ ਕੇ ਨਿਕਲਣ ਦੀ ਕੋਸ਼ਿਸ਼ ਕਰ ਰਿਹਾ ਸੀ। ਵਿਸਾਖੀ ਦੇ ਦਿਹਾੜੇ ਜੁੜੇ ਸਿੱਖ ਸੰਘਰਸ਼ ਦੇ ਹਮਦਰਦਾਂ ਵਿਚ ਬੇਚੈਨੀ ਸੀ ਕਿ ਪੁਲਿਸ ਵੱਲੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ। 13 ਅਪਰੈਲ ਨੂੰ ਦਿਨ ਦੇ ਕਰੀਬ 2 ਵਜੇ ਤਖ਼ਤ ਸ੍ਰੀ ਦਮਦਮਾ ਸਾਹਿਬ

ਦੀਵਾਨ ਹਾਲ ਵਿਚ ਬੜਾ ਭਾਰੀ ਇਕੱਠ ਸੀ, ਪੈਰ ਰੱਖਣ ਲਈ ਵੀ ਥਾਂ ਨਹੀਂ ਸੀ ਤੇ ਹਾਲ ਨੂੰ ਹਥਿਆਰਬੰਦ ਫ਼ੋਰਸਾਂ ਨੇ ਘੇਰਿਆ ਹੋਇਆ ਸੀ। ਕਈ ਅਫ਼ਸਰ ਤੇ ਸੀ.ਆਈ.ਡੀ. ਵਾਲੇ ਸਟੇਜ ਦੇ ਚੁਫੇਰੇ ਖੜੇ ਸਨ। ਅਜਿਹੇ ਹਾਲਾਤ ਵਿਚ ਜੇ ਕੋਈ ਸਟੇਜ 'ਤੇ ਆ ਕੇ ਬੋਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਇਹ ਬਿਜਲੀ ਦੀਆਂ ਨੰਗੀਆਂ ਤਾਰਾਂ ਨੂੰ ਹੱਥ ਲਾਉਣ ਵਾਲੀ ਗ਼ਲਤੀ ਕਿਹਾ ਜਾ ਸਕਦਾ ਸੀ।

ਦੀਵਾਨ ਹਾਲ ਵਿਚੋਂ ਇਕ ਉੱਚੇ ਲੰਮੇ ਕੱਦ ਵਾਲਾ ਇਕ ਸਿੱਖ ਨੌਜਵਾਨ ਉਠਿਆ, ਜਿਸ ਨੇ ਸ਼ਾਲ ਦੀ ਬੁੱਕਲ ਮਾਰੀ ਹੋਈ ਸੀ ਤੇ ਜਿਸ ਦੀਆਂ ਸਿਰਫ਼ ਅੱਖਾਂ ਦੀ ਦਿਸਦੀਆਂ ਸਨ, ਕਾਹਲੇ ਕਦਮੀਂ ਸਟੇਜ ਉਪਰ ਪਹੁੰਚ ਗਿਆ ਤੇ ਉਸ ਸਿੱਖ ਨੌਜਵਾਨ ਨੇ ਮਾਈਕ ਨੂੰ ਠੀਕ ਕਰਦਿਆਂ ਤੇ ਸਿੱਖ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ, "ਖ਼ਾਲਸਾ ਪੰਥ ਦੇ ਜਨਮ ਦਿਹਾੜੇ ਕਲਗੀਧਰ ਪਾਤਸ਼ਾਹ ਦੀ ਚਰਨ-ਛੋਹ ਪ੍ਰਾਪਤ ਗੁਰੂ ਕੀ ਕਾਂਸੀ, ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਪਵਿੱਤਰ ਧਰਤੀ 'ਤੇ ਪਹੁੰਚੀ ਸਮੂਹ ਸੰਗਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠਾਂ ਇਕੱਤਰ ਹੋਈ ਸਮੁੱਚੀ ਸਿੱਖ ਕੌਮ ਤੇ ਸਾਧ ਸੰਗਤ ਜੀਓ! ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ!

ਗੁਰੂ ਰੂਪ ਸਾਧ ਸੰਗਤ ਜੀਓ, ਆਪ ਜੀ ਅੱਗੇ ਸਿੱਖ ਕੌਮ ਦੀ ਆਜ਼ਾਦੀ, ਆਜ਼ਾਦ ਘਰ ਖ਼ਾਲਿਸਤਾਨ ਦੀ ਸਥਾਪਨਾ ਲਈ ਆਪ ਜੀ ਦੇ ਸਹਿਯੋਗ ਲਈ ਬੇਨਤੀ ਕਰਨੀ ਹੈ। ਸਾਰੀ ਸੰਗਤ ਧਿਆਨ ਨਾਲ ਸੁਨਣ ਦੀ ਕਿਰਪਾ ਕਰਨੀ।

ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀਓ, ਆਪ ਜੀ ਭਲੀ ਪ੍ਰਕਾਰ ਜਾਣਦੇ ਹੋ ਕਿ ਸਿੱਖ ਕੌਮ ਦੀ ਆਜ਼ਾਦੀ, ਖ਼ਾਲਿਸਤਾਨ ਦੀ ਜੰਗ ਹਿੰਦ ਹਕੂਮਤ ਨਾਲ ਲੜੀ ਜਾ ਰਹੀ ਹੈ। ਖ਼ਾਲਿਸਤਾਨ ਦੀ ਆਜ਼ਾਦੀ ਬਿਨਾਂ ਸਿੱਖ ਕੌਮ ਦਾ ਗੁਜ਼ਾਰਾ ਨਹੀਂ ਹੋਣਾ। ਖ਼ਾਲਿਸਤਾਨ ਦੀ ਆਜ਼ਾਦੀ ਚਾਹੁੰਦੇ ਹੋ ਤਾਂ ਸਾਨੂੰ ਸਹਿਯੋਗ ਦਿਉ। ਸਾਡੀ ਬੇਨਤੀ ਮੰਨੋ, ਸਾਰੇ ਕਿਸਾਨ ਭਰਾ ਕਮਾਦ ਦੀ ਫ਼ਸਲ ਬੀਜ ਦਿਉ। ਜਿਸ ਕਿਸਾਨ ਕੋਲ 10 ਕਿੱਲੇ ਜ਼ਮੀਨ ਹੈ ਉਹ 6 ਕਿੱਲੇ ਕਮਾਦ ਬੀਜ ਦੇਵੇ, ਜਿਸ ਕੋਲ 20 ਕਿੱਲੇ ਜ਼ਮੀਨ ਹੈ ਉਹ ਕਿਸਾਨ 15 ਕਿੱਲੇ ਕਮਾਦ ਬੀਜ ਦੇਵੇ, ਜਿਸ ਕੋਲ 5 ਕਿੱਲੇ ਹੈ ਉਹ 3 ਕਿੱਲੇ ਕਮਾਦ ਬੀਜ ਦੇਵੇ। ਹਰ ਰਾਹ, ਪਹੇ, ਪਹੀ ਤੇ ਪਾਣੀ ਲਾਉਣ ਵਾਲੇ ਖਾਲਾਂ ਦੇ ਪਾਰਿਆਂ ਉੱਤੇ ਸੰਘਣੇ ਰੁੱਖ ਲਗਾ ਦੇਵੋ। ਅਸੀਂ ਆਪ ਜੀ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ ਦੋ ਸਾਲ ਦੇ ਵਿਚ ਆਹ ਜਿਹੜੀ ਟੋਪੀਆਂ ਵਾਲੀ ਸੀ.ਆਰ.ਪੀ., ਫ਼ੌਜ, ਬੀ.ਐਸ.ਐਫ. ਅਤੇ ਪੰਜਾਬ ਪੁਲਿਸ ਸਿੱਖ ਕੌਮ ਦਾ ਸ਼ਿਕਾਰ ਖੇਡਦੀ ਫਿਰਦੀ ਏ, ਇਸ ਨੂੰ ਖ਼ਾਲਿਸਤਾਨ ਦੀ ਸਰਜ਼ਮੀਨ ਤੋਂ ਭਜਾ ਦਿਆਂਗੇ।

ਸਟੇਜ ਦੇ ਦੁਆਲੇ ਖੜੇ ਹਕੂਮਤ ਦੇ ਕਰਿੰਦਿਆਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਮੂੰਹ ਉਤਾਂਹ ਕਰ ਕੇ ਚੰਗੀ ਤਰ੍ਹਾਂ ਦੇਖ ਲਵੋ, ਮੈਂ ਸਿੱਖ ਕੌਮ ਦੀ ਆਜ਼ਾਦੀ ਦੀ ਜੰਗ ਲੜ ਰਹੀ ਜੁਝਾਰੂ ਜਥੇਬੰਦੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਮੁੱਖ ਸੇਵਾਦਾਰ ਗੁਰਜੰਟ ਸਿੰਘ ਬੁੱਧਸਿੰਘਵਾਲਾ ਹਾਂ।"

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੇ ਏਨੀ ਕਹਿੰਦਿਆਂ ਆਪਣੇ ਸਿਰ ਉੱਤੋਂ ਦੀ ਬੁੱਕਲ ਮਾਰੀ ਹੋਈ ਸ਼ਾਲ ਲਾਹ ਦਿੱਤੀ। ਦੀਵਾਨ ਹਾਲ ਵਿਚ ਖ਼ਾਲਿਸਤਾਨ ਜ਼ਿੰਦਾਬਾਦ ਦੇ ਨਾਅਰੇ ਗੂੰਜਣ ਲੱਗ ਪਏ। ਭਾਈ ਗੁਰਜੰਟ ਸਿੰਘ ਨੇ ਕਿਹਾ, "ਪੁਲਿਸ ਵਾਲਿਓ, ਮੈਂ ਤਾਂ ਤੁਹਾਨੂੰ ਆਪਣਾ ਮੂੰਹ ਵਿਖਾ ਦਿੱਤਾ ਹੈ। ਜੇ ਆਪਣੇ ਪਿਉ ਦੇ ਪੁੱਤ ਹੋ ਤਾਂ ਜਿਹੜੇ ਸਟੇਜ ਦੇ ਚੁਫੇਰੇ ਖੜੇ ਹੋ, ਹੱਥ ਖੜੇ ਕਰੋ। ਇਹ ਤੁਹਾਨੂੰ ਪਤਾ ਹੀ ਏ ਪੁਲਿਸ ਵਾਲਿਓ ਕਿ ਮੈਂ ਤੁਹਾਨੂੰ ਮਿਲਣਾ ਜਾਣਦਾ ਹਾਂ। ਬੀਤੀ ਰਾਤ ਸਟੇਜ ਤੋਂ ਪੰਥਕ ਕਮੇਟੀ ਅਤੇ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਵੱਲੋਂ ਸਿੱਖ ਕੌਮ ਦੇ ਨਾਂ ਸੰਦੇਸ਼ ਪੜ੍ਹ ਕੇ ਸੁਣਾਉਣ ਵਾਲੇ ਭਾਈ ਰੇਸ਼ਮ ਸਿੰਘ ਮਾੜੀ ਮੁਸਤਫ਼ਾ ਨੂੰ ਪੰਜਾਬ ਪੁਲਿਸ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ ਹੈ ਤੇ ਉਸ ਉੱਤੇ ਤਸ਼ੱਦਦ ਢਾਹਿਆ ਜਾ ਰਿਹਾ ਹੈ। ਪੁਲਿਸ ਵਾਲਿਓ, ਅੱਜ ਸ਼ਾਮ 5 ਵਜੇ ਤੋਂ ਪਹਿਲਾਂ ਭਾਈ ਰੇਸ਼ਮ ਸਿੰਘ ਨੂੰ ਉਸ ਦੇ ਪਿੰਡ ਮਾੜੀ ਮੁਸਤਫ਼ਾ ਆਪ ਛੱਡ ਕੇ ਆਉ। ਨਹੀਂ ਤਾਂ ਪੁਲਿਸ ਵਾਲਿਓ ਤੁਸੀਂ ਜਾਣਦੇ ਹੋ ਕਿ ਮੈਂ ਆਪਣੇ ਸਾਥੀ ਸਿੰਘਾਂ ਨੂੰ ਤੁਹਾਡੇ ਤੋਂ ਛੁਡਾਉਣਾ ਜਾਣਦਾ ਹਾਂ। ਪੁਲਿਸ ਵਾਲਿਓ, ਤੁਸੀਂ ਮੈਨੂੰ ਹਰ ਹੀਲੇ ਗ੍ਰਿਫ਼ਤਾਰ ਕਰਨ ਦੀ ਤਿਆਰੀ ਕੀਤੀ ਹੋਈ ਏ ਤੇ ਮੈਂ ਸੱਚੇ ਪਾਤਸ਼ਾਹ ਵਾਹਿਗੁਰੂ ਦੀ ਮਿਹਰ ਸਦਕਾ ਇਥੋਂ ਨਿਕਲ ਕੇ ਜਾਣਾ ਏ। ਸੱਚੇ ਪਾਤਸ਼ਾਹ ਵਾਹਿਗੁਰੂ ਦੀ ਸਿੱਖ ਦੇ ਸਿਰ ਉੱਤੇ ਮਿਹਰ ਹੋਵੇ ਤਾਂ ਤੁਹਾਡੀ ਕੀ ਤਾਕਤ ਹੈ ਕਿ ਮੈਨੂੰ ਗ੍ਰਿਫ਼ਤਾਰ ਕਰ ਸਕੋ। ਫ਼ਤਹਿ ਜਾਂ ਸ਼ਹਾਦਤ ਸਾਡਾ ਮਿਸ਼ਨ ਹੈ, ਸਮਾਂ ਆਉਣ 'ਤੇ ਇਸ ਤੋਂ ਟਾਲਾ ਨਹੀਂ ਵੱਟਿਆ ਜਾਵੇਗਾ।"

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨੂੰ ਗ੍ਰਿਫ਼ਤਾਰ ਕਰਨ ਲਈ ਸੁਰੱਖਿਆ ਫ਼ੋਰਸਾਂ ਪੂਰੀ ਤਿਆਰੀ ਵਿਚ ਸਨ ਤੇ ਹਰ ਇਕ ਸਿੱਖ ਦੇ ਮਨ ਵਿਚ ਇਹ ਚਿੰਤਾ ਸੀ ਕਿ ਸੁਰੱਖਿਆ ਦੇ ਏਨੇ ਕਰੜੇ ਪ੍ਰਬੰਧ ਵਿਚੋਂ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਕਿਸ ਤਰ੍ਹਾਂ ਬਚ ਕੇ ਨਿਕਲ ਸਕੇਗਾ। ਭਾਈ ਗੁਰਜੰਟ ਸਿੰਘ ਨੇ ਕਿਹਾ ਕਿ ਦੀਵਾਨ ਹਾਲ ਵਿਚ ਇਕੱਤਰ ਹੋਈ ਗੁਰੂ ਰੂਪ ਖ਼ਾਲਸਾ ਸਾਧ ਸੰਗਤ ਜੀਓ, ਦਾਸ ਦੀ ਇਕ ਬੇਨਤੀ ਧਿਆਨ ਨਾਲ ਸੁਣੋ। ਅਸੀਂ ਤਾਂ ਇਥੋਂ ਨਿਕਲ ਜਾਣਾ ਏ, ਇਕ ਮਿੰਟ ਤੋਂ ਪਹਿਲਾਂ ਤੁਸੀਂ ਇਥੋਂ ਨਿਕਲ ਜਾਉ ਨਹੀਂ ਤਾਂ ਪੰਜ ਮਿੰਟਾਂ ਪਿੱਛੋਂ ਪੁਲਿਸ ਵਾਲਿਆਂ ਨੇ ਤੁਹਾਡੇ 'ਤੇ ਉਹ ਡਾਂਗ ਵਰ੍ਹਾਉਣੀ ਏ ਜਿਹੜੀ ਅੱਜ ਤਕ ਕਿਸੇ ਨੇ ਵਰ੍ਹਦੀ ਨਹੀਂ ਵੇਖੀ। ਬਹੁਤ ਜ਼ਿਆਦਾ

ਪੁਲਿਸ ਤੇ ਸੀ.ਆਰ.ਪੀ. ਬਾਹਰ ਹੋਰ ਆ ਰਹੀ ਏ। ਜੇ ਕਿਸੇ ਤੋਂ ਨਿਕਲਿਆ ਜਾਂਦਾ ਤਾਂ ਨਿਕਲ ਜਾਉ।"

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਦੀਵਾਨ ਹਾਲ ਵਿਚੋਂ ਸਿੱਖ ਸੰਗਤਾਂ ਬਾਹਰ ਨੂੰ ਭੱਜ ਉੱਠੀਆਂ ਤੇ ਕਈ ਕਮਜ਼ੋਰ ਭੱਜ-ਨੱਸ ਵਿਚ ਹੇਠਾਂ ਵੀ ਲਿਤਾੜੇ ਗਏ। ਕਿਸੇ ਨੇ ਆਪਣੇ ਨਾਲ ਦਿਆਂ ਦੀ ਉਡੀਕ ਨਾ ਕੀਤੀ। ਇਸ ਭੱਜ-ਦੌੜ ਵਿਚ ਹੀ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦਾ ਪਤਾ ਈ ਨਾ ਲੱਗਾ ਕਦੋਂ ਭੀੜ ਵਿਚ ਗ਼ਾਇਬ ਹੋ ਗਿਆ। ਪੰਜਾਂ ਮਿੰਟਾਂ ਦੇ ਵਿਚ ਹੀ ਵਿਸਾਖੀ ਦਾ ਮੇਲਾ ਖ਼ਾਲੀ ਹੋ ਗਿਆ। ਪੁਲਿਸ ਹੱਥ ਮਲਦੀ ਰਹਿ ਗਈ, ਪਰ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਸਟੇਜ ਤੋਂ ਸਿੱਖ ਸੰਗਤਾਂ ਦੇ ਦਰਸ਼ਨ ਕਰ ਵੀ ਗਿਆ ਤੇ ਸਿੱਖ ਸੰਗਤਾਂ ਨੂੰ ਦਰਸ਼ਨ ਦੇ ਵੀ ਗਿਆ ਤੇ ਪੁਲਿਸ ਨੂੰ ਵੰਗਾਰ ਵੀ ਗਿਆ। ਆਪਣੀ ਯੁੱਧਨੀਤੀ ਅਨੁਸਾਰ ਨਿਕਲ ਵੀ ਗਿਆ।

ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਕਹਿਣੀ ਕਰਨੀ ਦਾ ਪੂਰਾ-ਸੂਰਾ ਸੀ ਤੇ ਪੁਲਿਸ ਅਫ਼ਸਰ ਇਹ ਜਾਣਦੇ ਸਨ ਕਿ ਜੋ ਉਸ ਨੇ ਕਹਿ ਦਿੱਤਾ, ਨਿਸ਼ਚੇ ਨਾਲ ਉਸ ਨੂੰ ਅਮਲੀ ਰੂਪ ਵੀ ਦੇ ਸਕਦਾ ਹੈ। ਪੁਲਿਸ ਦੀ ਗੱਡੀ ਉਸੇ ਦਿਨ ਭਾਈ ਰੇਸ਼ਮ ਸਿੰਘ ਨੂੰ ਉਸ ਦੇ ਪਿੰਡ ਮਾੜੀ ਮੁਸਤਫ਼ਾ ਦੀ ਸੱਥ ਵਿਚ ਛੱਡ ਕੇ ਆਈ ਸੀ। ਇਹ ਹੈ ਜਾਂਬਾਜ਼ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਜਾਂਬਾਜ਼ੀ, ਜਿਸ ਨੂੰ ਅੱਖੀਂ ਵੇਖਣ ਵਾਲੇ ਦਰਸ਼ਕ ਨੇ ਲੇਖਕ ਨੂੰ ਆਪਣੀ ਜ਼ੁਬਾਨੀ ਸੁਣਾਇਆ ਹੈ।



### ਜਾਂਬਾਜ਼ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਜ਼ਦੀਕੀ ਸਾਥੀ

# ਸ਼ਹੀਦ ਦਰਸ਼ਨ ਸਿੰਘ ਤਖਾਣਵੱਧ

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਮਹਾਨ ਇਨਕਲਾਬੀ ਸੋਚ ਨੂੰ ਅਪਣਾ ਕੇ ਸਿਖ ਹੱਕਾਂ ਦੀ ਪ੍ਰਾਪਤੀ ਲਈ ਸਿਖ ਕੌਮ ਦੇ ਆਜ਼ਾਦ ਘਰ ਦੀ ਪ੍ਰਾਪਤੀ ਲਈ ਸਿੱਖ ਸੰਘਰਸ਼ ਦੇ ਮੈਦਾਨੇ-ਜੰਗ ਵਿਚ ਜੂਝ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਮਹਾਨ ਯੋਧੇ ਭਾਈ ਦਰਸ਼ਨ ਸਿੰਘ ਦਾ ਜਨਮ ਪਿਤਾ ਸ. ਗੁਰਦੇਵ ਸਿੰਘ ਦੇ ਘਰ ਮਾਤਾ ਮੁਖ਼ਤਿਆਰ ਕੌਰ ਦੀ ਕੁੱਖੋਂ ਸੰਨ 1957 ਵਿਚ ਪਿੰਡ ਤਖਾਣਵੱਧ ਜ਼ਿਲ੍ਹਾ ਫ਼ਰੀਦਕੋਟ (ਹੁਣ ਮੋਗਾ) ਨੇੜੇ ਮੋਗਾ ਸ਼ਹਿਰ ਵਿਚ ਹੋਇਆ। ਭਾਈ ਦਰਸ਼ਨ ਸਿੰਘ ਨੇ ਮੁੱਢਲੀ ਵਿਦਿਆ ਨਾਨਕਾ ਪਿੰਡ ਭਰੋਵਾਲ ਕਲਾਂ ਤੋਂ ਪ੍ਰਾਪਤ ਕੀਤੀ।

ਭਾਈ ਦਰਸ਼ਨ ਸਿੰਘ ਦਾ ਬਚਪਨ ਵਿਚ ਸੁਭਾਅ ਬੜਾ ਸਾਊ ਸੀ। ਰੰਗ ਗੋਰਾ, ਸੋਹਣੇ ਨਕਸ਼, ਅੱਖਾਂ ਬਿੱਲੀਆਂ, ਉੱਚਾ ਲੰਮਾ ਕੱਦ, ਚੌੜੀ ਛਾਤੀ, ਦਰਸ਼ਨੀ ਜਵਾਨ ਸਨ। ਅੱਖਾਂ ਬਿੱਲੀਆਂ ਹੋਣ ਕਰਕੇ ਪਰਿਵਾਰ ਤੇ ਹੋਰ ਸਾਰੇ ਲੋਕ 'ਬਿੱਲਾ' ਕਹਿ ਕੇ ਬੁਲਾਉਂਦੇ ਸਨ। ਜੂਨ 1984 ਦੇ ਘੱਲੂਘਾਰੇ ਤੋਂ ਪਹਿਲਾਂ ਭਾਈ ਦਰਸ਼ਨ ਸਿੰਘ ਆਪਣੇ ਸੱਜਣਾਂ ਮਿੱਤਰਾਂ ਨਾਲ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਇਸਨਾਨ ਕਰਨ ਗਿਆ ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਦਰਸ਼ਨ ਕੀਤੇ ਤੇ ਇਨਕਲ਼ਾਬੀ ਵਿਚਾਰ ਸੁਣ ਕੇ ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਨੂੰ ਸਮਰਪਤ ਹੋ ਗਿਆ। ਥੋੜ੍ਹੇ-ਥੋੜ੍ਹੇ ਵਕਫ਼ੇ ਬਾਅਦ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੀ ਸੰਗਤ ਕਰਦਾ ਰਿਹਾ ਤੇ ਸਿਖ ਸੰਘਰਸ਼ ਦੀ ਇਨਕਲਾਬੀ ਸੋਚ ਨੂੰ ਹਿਰਦੇ ਵਿਚ ਵਸਾ ਲਿਆ।

ਹਿੰਦ ਹਕੂਮਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤੇ ਹਿੰਦੂ ਲਾਬੀ ਲੀਡਰਸ਼ਿਪ ਨੇ ਸਿੱਖ ਕੌਮ ਦੇ ਹੱਕੀ ਸੰਘਰਸ਼ ਨੂੰ ਕੁਚਲਣ ਅਤੇ ਸਿੱਖ ਹੱਕਾਂ ਦੇ ਰਾਖੇ, ਪਹਿਰੇਦਾਰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਉਸ

ਦੇ ਜਾਂਬਾਜ਼ ਖਾੜਕੂ ਸਾਥੀਆਂ ਨੂੰ ਖ਼ਤਮ ਕਰਨ ਲਈ ਅਤੇ ਸਮੁੱਚੀ ਸਿੱਖ ਕੌਮ ਨੂੰ ਜ਼ਲੀਲ ਕਰਨ ਲਈ ਕਿ ਅੱਗੇ ਤੋਂ ਕੋਈ ਵੀ ਸਿੱਖ ਖ਼ਾਲਸਾਈ ਜੁਝਾਰੂ ਰਵਾਇਤਾਂ ਅਤੇ ਸਿੱਖ ਹੱਕਾਂ ਦੀ ਮੰਗ ਕਰਨ ਦੀ ਜੁਰਅਤ ਨਾ ਕਰ ਸਕੇ, ਸਿੱਖ ਕੌਮ ਨੂੰ ਸਬਕ ਸਿਖਾਉਣ ਲਈ ਸਿੱਖਾਂ ਦੇ ਗੁਰਧਾਮਾਂ ਉਪਰ ਫ਼ੌਜੀ ਹਮਲਾ ਕਰ ਕੇ ਸਿੱਖ ਕੌਮ ਦੀ ਕਤਲੇਆਮ ਕੀਤੀ ਗਈ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹ-ਢੇਰੀ ਕਰ ਦਿੱਤਾ ਗਿਆ। ਸੰਤ ਜਰਨੈਲ ਸਿੰਘ ਜੀ ਖ਼ਾਲਸਾ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ, ਜਨਰਲ ਸੁਬੇਗ ਸਿੰਘ ਸਮੇਤ ਸੈਂਕੜੇ ਸੂਰਬੀਰ ਯੋਧੇ ਹਿੰਦੂ ਫ਼ੌਜ ਦਾ ਟਾਕਰਾ ਕਰਦੇ ਹੋਏ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਦੀ ਖ਼ਾਤਰ ਲੜਦੇ ਹੋਏ ਸ਼ਹੀਦੀਆਂ ਪ੍ਰਾਪਤ ਕਰ ਗਏ। ਹਜ਼ਾਰਾਂ ਸਿੱਖ ਸੰਗਤਾਂ ਨੂੰ ਗੁਰਧਾਮਾਂ ਅੰਦਰ ਹਿੰਦੂ ਫ਼ੌਜ ਨੇ ਤੋਪਾਂ ਟੈਂਕਾਂ ਦੇ ਗੋਲਿਆਂ ਤੇ ਮਸ਼ੀਨਗੰਨਾਂ ਦੀਆਂ ਗੋਲੀਆਂ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਸੀ। ਰਹਿੰਦੀ ਕਸਰ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਹਿੰਦੂ ਹਕੂਮਤ ਦੇ ਪ੍ਰਧਾਨ ਮੰਤਰੀ ਬਣੇ ਰਾਜੀਵ ਗਾਂਧੀ ਨੇ ਦਿੱਲੀ, ਬੋਕਾਰੋ, ਕਾਨਪੁਰ ਅਤੇ ਹੋਰ ਸ਼ਹਿਰਾਂ ਵਿਚ ਸਿੱਖਾਂ ਦੀ ਕਤਲੇਆਮ ਕਰ ਕੇ ਅਤੇ ਸਿੱਖਾਂ ਨੂੰ ਜਿਉਂਦਿਆਂ ਨੂੰ ਗਲਾਂ ਵਿਚ ਟਾਇਰ ਪਾ ਕੇ ਅੱਗਾਂ ਲਾ ਕੇ ਸਾੜ ਕੇ ਅਤੇ ਸਿੱਖਾਂ ਦੀਆਂ ਧੀਆਂ-ਭੈਣਾਂ ਦੀ ਇੱਜ਼ਤ ਲੁੱਟ ਕੇ ਪੂਰੀ ਕਰ ਦਿੱਤੀ ਸੀ।

ਜੂਨ 84 ਦੇ ਘੱਲੂਘਾਰੇ ਅਤੇ ਨਵੰਬਰ 84 ਦੇ ਕਤਲੇਆਮ ਤੋਂ ਪਿੱਛੋਂ ਪੰਜਾਬ ਦੀ ਧਰਤੀ 'ਤੇ ਅਣਖੀਲੇ ਸਿੱਖ ਨੌਜਵਾਨਾਂ ਦੀ ਸਿਰਾਂ 'ਤੇ ਕਫ਼ਨ ਬੰਨ੍ਹ ਕੇ ਘਰਾਂ ਵਿਚੋਂ ਮੈਦਾਨੇ-ਜੰਗ ਨੂੰ, ਦਿੱਲੀ ਦੀ ਹਕੂਮਤ ਨਾਲ ਟੱਕਰ ਲੈਣ ਲਈ ਤੁਰੀ ਸਿੱਖ ਜਵਾਨੀ ਦੀ ਖਾੜਕੂ ਹਥਿਆਰਬੰਦ ਲਹਿਰ ਹਜ਼ਾਰਾਂ ਯੋਧਿਆਂ ਵਿਚੋਂ ਅਹਿਮ ਸਿੱਖ ਯੋਧੇ ਭਾਈ ਦਰਸ਼ਨ ਸਿੰਘ ਤਖਾਣਵੱਧ ਦਾ ਨਾਂ ਆਉਂਦਾ ਹੈ।

ਭਾਈ ਦਰਸ਼ਨ ਸਿੰਘ ਤਖਾਣਵੱਧ ਨੇ ਭਾਈ ਹੁਸਨ ਸਿੰਘ ਹੁਸਨਾਂਡਾਲਾ ਨਾਲ ਵੀ ਸਿੱਖ ਸੰਘਰਸ਼ ਵਿਚ ਸੇਵਾ ਕੀਤੀ ਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਨਾਲ ਰਲ ਕੇ ਵੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਵਿਚ ਸੇਵਾ ਕੀਤੀ।

ਭਾਈ ਦਰਸ਼ਨ ਸਿੰਘ ਤਖਾਣਵੱਧ ਜ਼ਿਆਦਾ ਜਟਕੇ ਭੇਸ ਵਿਚ ਵਿਚਰਦੇ ਸਨ ਤੇ ਕੋਈ ਸ਼ੱਕ ਨਹੀਂ ਸੀ ਕਰ ਸਕਦਾ ਕਿ ਇਹ ਚੋਟੀ ਦਾ ਜੁਝਾਰੂ ਹੋਵੇਗਾ। ਥਾਣਾ ਬਾਘਾ ਪੁਰਾਣਾ ਦੇ ਜੱਲਾਦ ਪੁਲਿਸ ਅਫ਼ਸਰ ਵਜੋਂ ਜਾਣੇ ਜਾਂਦੇ ਇੰਸਪੈਕਟਰ ਮਿੱਤ ਸਿਹੁੰ ਨੂੰ ਥਾਣਾ ਬਾਘਾ ਪੁਰਾਣਾ ਦੇ ਗੇਟ ਦੇ ਨੇੜੇ ਉਸ ਦੇ ਗੰਨਮੈਨ ਸਮੇਤ 18 ਜੂਨ 1987 ਨੂੰ ਦਿਨ ਦੇ 9 ਵਜੇ ਦੇ ਕਰੀਬ ਗੋਲੀਆਂ ਮਾਰ ਕੇ ਸੋਧਣ ਵਾਲੇ ਜੁਝਾਰੂ ਸਿੰਘਾਂ ਦੇ ਗਰੁੱਪ ਵਿਚ ਭਾਈ ਦਰਸ਼ਨ ਸਿੰਘ

ਵੀ ਸ਼ਾਮਲ ਸੀ। ਮਿੱਤ ਸਿਹੁੰ ਨੂੰ ਸੋਧਣ ਵਾਲੇ ਹੋਰ ਸਿੱਖਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ, ਭਾਈ ਇਕਬਾਲ ਸਿੰਘ ਬੱਬਰ, ਭਾਈ ਹੁਸਨ ਸਿੰਘ ਹੁਸਨਾ, ਭਾਈ ਲੱਖਾ ਸਿੰਘ ਧੱਲੇਕੇ ਦਾ ਨਾਂ ਵੀ ਆਮ ਲੋਕਾਂ ਦੀ ਦੰਦ-ਕਥਾ ਵਿਚ ਲਿਆ ਜਾਂਦਾ ਹੈ।

ਜਦੋਂ ਭਾਈ ਹੁਸਨ ਸਿੰਘ ਹੁਸਨਾ ਦੇ ਪੱਗ-ਵੱਟ ਭਰਾ ਬਣੇ ਪਿੰਡ ਡਾਲਾ ਦੇ ਜ਼ਿਮੀਂਦਾਰ ਨੇ ਯਾਰ-ਮਾਰ ਕਰਦਿਆਂ ਘਰ ਆਏ ਭਾਈ ਹੁਸਨ ਸਿੰਘ ਹੁਸਨਾ ਤੇ ਉਸ ਦੇ ਸਾਥੀ ਚੰਦ ਸਿੰਘ ਚੰਦਪੁਰਾਣਾ ਨੂੰ ਆਪਣੇ ਘਰ ਅੰਦਰ ਆਉਂਦੇ ਸਾਰ ਘਰ ਬਿਠਾਈ ਪੁਲਿਸ ਤੋਂ ਗੋਲੀਆਂ ਮਰਵਾ ਦਿੱਤੀਆਂ ਸਨ ਤਾਂ ਉਸ ਸਮੇਂ ਕੁਦਰਤੀ ਭਾਈ ਦਰਸ਼ਨ ਸਿੰਘ ਬਿੱਲਾ ਤਖਾਣਵੱਧ ਜ਼ਿਮੀਂਦਾਰ ਗਦਾਰ ਦੇ ਘਰ ਦੇ ਗੇਟ ਦੇ ਬਾਹਰ ਸੀ ਤੇ ਇਸ ਕਰਕੇ ਭੱਜ ਜਾਣ ਵਿਚ ਕਾਮਯਾਬ ਹੋ ਗਿਆ ਸੀ। ਭਾਈ ਹੁਸਨ ਸਿੰਘ ਹੁਸਨਾ ਨੂੰ ਜ਼ਖ਼ਮੀ ਹੋਏ ਨੂੰ ਪੁਲਿਸ ਆਪਣੀ ਗੱਡੀ ਵਿਚ ਪਾ ਕੇ ਲੈ ਗਈ ਸੀ ਤੇ ਕਈ ਦਿਨ ਤਸ਼ੱਦਦ ਕਰਨ ਤੋਂ ਬਾਅਦ ਸ਼ਹੀਦ ਕੀਤਾ ਸੀ ਜਦ ਕਿ ਦੂਜਾ ਸਾਥੀ ਚੰਦ ਸਿੰਘ ਪਿੰਡ ਚੰਦਪੁਰਾਣਾ ਮੌਕੇ 'ਤੇ ਹੀ ਸ਼ਹੀਦ ਹੋ ਗਿਆ ਸੀ।

ਇਸ ਤੋਂ ਪਿੱਛੋਂ ਭਾਈ ਦਰਸ਼ਨ ਸਿੰਘ ਤਖਾਣਵੱਧ ਪੱਕੇ ਤੌਰ 'ਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀ ਸੱਜੀ ਬਾਂਹ ਦੇ ਤੌਰ 'ਤੇ ਸਿੱਖ ਸੰਘਰਸ਼ ਵਿਚ ਸੇਵਾ ਕਰਨ ਕਰਕੇ ਜਾਣਿਆ ਜਾਣ ਲੱਗਾ। ਭਾਈ ਦਰਸ਼ਨ ਸਿੰਘ ਦੀ ਭਾਲ ਵਿਚ ਪੁਲਿਸ ਧਰਤੀ ਦਾ ਚੱਪਾ-ਚੱਪਾ ਛਾਣ ਰਹੀ ਸੀ ਪਰ ਆਪ ਆਪਣੀ ਸਾਦਗੀ ਸਦਕਾ ਪੁਲਿਸ ਦੇ ਨਾਕਿਆਂ ਵਿਚੋਂ ਲੰਘ ਜਾਂਦੇ ਸਨ। ਆਖ਼ਰਕਾਰ ਭਾਈ ਦਰਸ਼ਨ ਸਿੰਘ 11 ਮਈ 1989 ਨੂੰ ਆਪਣੇ ਸਾਥੀਆਂ ਸਮੇਤ ਪਿੰਡ ਕਾਉਂਕੇ ਕਲਾਂ ਦੇ ਪੁਲਿਸ ਨਾਕੇ 'ਤੇ ਸੀ.ਆਰ.ਪੀ. ਦੇ ਜ਼ਬਰਦਸਤ ਘੇਰੇ ਵਿਚ ਆ ਗਏ ਤੇ ਕਈ ਘੰਟੇ ਦੇ ਲੰਮੇ ਪੁਲਿਸ ਮੁਕਾਬਲੇ 'ਚ ਹਿੰਦੁਸਤਾਨੀ ਫ਼ੋਰਸਾਂ ਦਾ ਡਟ ਕੇ ਬਹਾਦਰੀ ਨਾਲ ਮੁਕਾਬਲਾ ਕਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਕੇ ਸਿੱਖ ਇਤਿਹਾਸ ਵਿਚ ਅਮਰ ਹੋ ਗਏ। ਸ਼ਹੀਦ ਭਾਈ ਦਰਸ਼ਨ ਸਿੰਘ ਦੀ ਸ਼ਹੀਦੀ ਯਾਦ 11 ਮਈ ਨੂੰ ਪਿੰਡ ਤਖਾਣਵੱਧ, ਜ਼ਿਲ੍ਹਾ ਮੋਗਾ ਵਿਚ ਹਰ ਸਾਲ ਮਨਾਈ ਜਾਂਦੀ ਹੈ।

●

### ਸਿੱਖ ਕੌਮ ਦਾ ਅਨਮੋਲ ਹੀਰਾ

# ਸ਼ਹੀਦ ਭਾਈ ਇਕਬਾਲ ਸਿੰਘ ਰਾਏਪੁਰ (ਡੱਡੂਆਣਾ)

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਸੋਚ 'ਤੇ ਪਹਿਰਾ ਦੇਣ, ਹਿੰਦ ਸਰਕਾਰ ਨਾਲ ਟੱਕਰ ਲੈਣ ਵਾਲੇ ਜਾਂਬਾਜ਼ ਜੁਝਾਰੂ ਸਿੰਘਾਂ, ਸੂਰਬੀਰ ਬਹਾਦਰਾਂ ਵਿਚੋਂ ਭਾਈ ਇਕਬਾਲ ਸਿੰਘ ਰਾਏਪੁਰ ਦਾ ਨਾਂ ਸਿੱਖਾਂ ਵਿਚ ਬੜੇ ਫ਼ਖ਼ਰ ਨਾਲ ਲਿਆ ਜਾਂਦਾ ਹੈ। ਭਾਈ ਇਕਬਾਲ ਸਿੰਘ ਬੱਬਰ ਨੂੰ ਹਿੰਦ ਸਰਕਾਰ ਖ਼ਤਰਨਾਕ ਅੱਤਵਾਦੀ, ਦਹਿਸ਼ਤਪਸੰਦ ਪ੍ਰਚਾਰਦੀ ਸੀ। ਸਿੱਖ ਕੌਮ ਉਸ ਨੂੰ ਸਿੱਖੀ ਸਵੈਮਾਨ ਦੀ ਬਹਾਲੀ ਖ਼ਾਤਰ ਸਿੱਖ ਦੁਸ਼ਮਣਾਂ, ਸਿੱਖਾਂ ਦੇ ਕਾਤਲਾਂ ਨੂੰ ਸੋਧਣ ਵਾਲਾ ਸੂਰਬੀਰ ਬਹਾਦਰ ਜੁਝਾਰੂ ਸੂਰਮਾ ਸਮਝਦੀ ਸੀ।

ਭਾਈ ਇਕਬਾਲ ਸਿੰਘ ਦਾ ਜਨਮ ਪਿਤਾ ਸ. ਜਗਤਾਰ ਸਿੰਘ ਦੇ ਘਰ ਮਾਤਾ ਜੋਗਿੰਦਰ ਕੌਰ ਦੀ ਪਵਿੱਤਰ ਕੁੱਖੋਂ 22 ਸਾਵਣ ਬਿਕਰਮੀ ਸੰਮਤ 2021 ਮੁਤਾਬਕ 7 ਅਗਸਤ 1964 ਨੂੰ ਪਿੰਡ ਰਾਏਪੁਰ (ਡੱਡੂਆਣਾ, ਅੰਮ੍ਰਿਤਸਰ ਤੋਂ ਮਹਿਤਾ ਰੋਡ) ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ।

ਸੰਨ 1984 ਵਿਚ ਆਪ ਆਈ.ਟੀ.ਆਈ. ਬਟਾਲਾ ਵਿਚ ਪੜ੍ਹ ਰਹੇ ਸਨ ਤੇ ਆਪਣੇ ਮਿੱਤਰਾਂ-ਦੋਸਤਾਂ ਨਾਲ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨ ਇਸ਼ਨਾਨ ਕਰਨ ਅਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਚਾਰ ਸੁਣਨ 'ਤੇ ਉਹਨਾਂ ਦੀ ਸੋਚ ਦੇ ਮੁਰੀਦ ਬਣ ਗਏ। ਭਾਈ ਇਕਬਾਲ ਸਿੰਘ ਬੱਬਰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਵਿਰੁੱਧ ਕੂੜ ਪ੍ਰਚਾਰ ਕਰਨ ਵਾਲੇ ਸਿੱਖ ਕੌਮ ਦੇ ਵਿਰੋਧੀਆਂ, ਦੁਸ਼ਮਣਾਂ, ਗ਼ਦਾਰਾਂ ਨੂੰ ਉਹਨਾਂ ਦੀ ਬਕਵਾਸ ਦਾ ਮੂੰਹੋਂ ਕੱਢੇ ਇਕ ਸ਼ਬਦ ਨੂੰ ਵੀ ਬਰਦਾਸ਼ਤ ਨਹੀਂ ਕਰ ਸਕਦੇ। ਉਸ ਦਾ ਸਾਫ਼ ਸ਼ਬਦਾਂ ਵਿਚ ਐਲਾਨ ਸੀ ਕਿ ਜੋ ਵੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਵਿਰੁੱਧ ਇਕ ਸ਼ਬਦ ਬੋਲੇਗਾ, ਉਸ ਨੂੰ ਕਿਸੇ ਵੀ ਕੀਮਤ 'ਤੇ ਬਖ਼ਸ਼ਿਆ ਨਹੀਂ ਜਾਵੇਗਾ।

ਜਦੋਂ ਜੂਨ 1984 ਵਿਚ ਹਿੰਦ ਹਕੂਮਤ ਅਤੇ ਖ਼ੁਦਗਰਜ਼ ਅਕਾਲੀਆਂ ਦੀ ਸਾਂਝੀ ਨੀਤੀ ਨਾਲ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਅਤੇ ਸਿੱਖ ਹੱਕਾਂ ਦੇ ਪਹਿਰੇਦਾਰਾਂ ਵਜੋਂ ਹਿੰਦ ਹਕੂਮਤ ਨਾਲ ਟੱਕਰ ਲੈਣ ਵਾਲੇ ਜੁਝਾਰੂ ਕਾਫ਼ਲੇ ਨੂੰ ਕੁਚਲਣ ਲਈ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ 37 ਹੋਰ ਗੁਰਧਾਮਾਂ ਉੱਤੇ ਹਿੰਦ ਫ਼ੌਜ ਵੱਲੋਂ ਤੋਪਾਂ ਟੈਂਕਾਂ ਨਾਲ ਲੈਸ ਹੋ ਕੇ ਹਮਲਾਵਰ ਹੋ ਕੇ ਸਿੱਖਾਂ ਦੀ ਕਤਲੇਆਮ ਕੀਤੀ ਗਈ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਆਪਣੇ ਜੁਝਾਰੂ ਕਾਫ਼ਲੇ ਸਮੇਤ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਦੀ ਰਾਖੀ ਕਰਦੇ ਹੋਏ, ਹਿੰਦ ਫ਼ੌਜਾਂ ਨੂੰ ਲੋਹੇ ਦੇ ਚਣੇ ਚਬਾਉਂਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਹਿੰਦ ਹਕੂਮਤ ਨੇ ਸਿੱਖ ਕੌਮ ਦੀ ਇੱਜ਼ਤ ਦੀ ਪੱਗ ਪੈਰਾਂ ਥੱਲੇ ਰੋਲ ਦਿੱਤੀ। ਇਹਨਾਂ ਹਾਲਤਾਂ ਵਿਚ ਸਿੱਖੀ ਸਵੈਮਾਣ ਦੀ ਬਹਾਲੀ ਖ਼ਾਤਰ ਸ. ਬੇਅੰਤ ਸਿੰਘ ਤੇ ਸ. ਸਤਵੰਤ ਸਿੰਘ, ਜੋ ਦਿੱਲੀ ਪੁਲਿਸ ਦੀਆਂ ਸੇਵਾਵਾਂ ਨਿਭਾ ਰਹੇ ਸਨ, ਵਿਚ ਗ਼ੈਰਤ ਨੇ ਅੰਗੜਾਈ ਲਈ ਤਾਂ ਦੋਵੇਂ ਸੂਰਮੇ ਸ੍ਰੀ ਦਰਬਾਰ ਸਹਿਬ ਉਪਰ ਹਿੰਦ ਹਕੂਮਤ ਵੱਲੋਂ ਕਾਰਵਾਈ ਕਰਨ ਦਾ ਹੁਕਮ ਦੇਣ ਵਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤੋਂ ਉਸ ਨੂੰ, ਉਸ ਦੇ ਹੀ ਹਥਿਆਰਾਂ ਨਾਲ ਉਸ ਦੇ ਹੀ ਘਰ ਤੋਂ ਦਫ਼ਤਰ ਜਾਂਦੀ ਨੂੰ 31 ਅਕਤੂਬਰ 1984 ਨੂੰ ਸਵੇਰੇ 9.40 ਵਜੇ ਗੋਲੀਆਂ ਮਾਰ ਕੇ ਮੌਤ ਦੇ ਘਾਟ ਉਤਾਰ ਕੇ ਜੂਨ 1984 ਦੇ ਖ਼ੂਨੀ ਘੱਲੂਘਾਰੇ ਦਾ ਬਦਲਾ ਲਿਆ ਤਾਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਲੜਕੇ ਰਾਜੀਵ ਗਾਂਧੀ ਵੱਲੋਂ ਮਾਂ ਦੇ ਕਤਲ ਤੋਂ ਬਾਅਦ ਰਾਜਧਾਨੀ ਦਿੱਲੀ, ਕਾਨਪੁਰ, ਬੋਕਾਰੋ ਤੇ ਹੋਰ ਕਈ ਥਾਈਂ ਕਤਲੇਆਮ ਕਰਵਾਈ ਗਈ। ਸਿੱਖਾਂ ਨੂੰ ਜਿਉਂਦੇ-ਜੀਅ ਗਲਾਂ ਵਿਚ ਟਾਇਰ ਪਾ ਕੇ ਅੱਗ ਲਾ ਕੇ ਸਾੜਿਆ ਗਿਆ, ਸਿੱਖਾਂ ਦੀਆਂ ਧੀਆਂ-ਭੈਣਾਂ ਨਾਲ ਬਲਾਤਕਾਰ ਕੀਤੇ ਗਏ, ਸਿੱਖਾਂ ਦੀਆਂ ਜਾਇਦਾਦਾਂ ਲੁੱਟੀਆਂ ਗਈਆਂ। ਸਰਕਾਰੀ ਮਸ਼ੀਨਰੀ ਪੁਲਿਸ ਅਫ਼ਸਰ ਐਮ.ਪੀ. ਭੀੜਾਂ ਦੀ ਅਗਵਾਈ ਕਰ ਕੇ ਸਿੱਖਾਂ ਦੀ ਕਤਲੇਆਮ ਕਰਵਾਉਂਦੇ ਰਹੇ। ਤਿੰਨ ਦਿਨ ਸਿੱਖਾਂ ਦੀ ਕਤਲੇਆਮ ਹੁੰਦੀ ਰਹੀ। ਰਾਜਧਾਨੀ ਦੀ ਸਰਕਾਰੀ ਪੁਲਿਸ ਮਸ਼ੀਨਰੀ ਦਰਸ਼ਕ ਬਣ ਕੇ ਵੇਖਦੀ ਹੀ ਨਹੀਂ ਰਹੀ ਸਗੋਂ ਸਿੱਖਾਂ ਦੇ ਹਥਿਆਰ ਕਬਜ਼ੇ ਵਿਚ ਲੈ ਕੇ ਹਿੰਦੂ ਗੁੰਡਿਆਂ ਦੀ ਮਦਦ ਕਰਦੀ ਰਹੀ। ਹਿੰਦ ਹਕੂਮਤ ਨੇ ਸਿੱਖਾਂ ਦੇ ਕਾਤਲਾਂ ਨੂੰ ਸਜ਼ਾ ਦੇਣ ਲਈ ਕੋਈ ਕਾਨੂੰਨੀ ਕਾਰਵਾਈ ਨਾ ਕੀਤੀ। ਤਾਂ ਜੁਝਾਰੂ ਸਿੰਘਾਂ ਦੀ ਖਾੜਕੂ ਜਥੇਬੰਦੀ ਬੱਬਰ ਖ਼ਾਲਸਾ ਵੱਲੋਂ ਖ਼ਾਲਸਾਈ ਰਵਾਇਤਾਂ ਅਨੁਸਾਰ ਨਵੰਬਰ 1984 ਦੇ ਘੱਲੂਘਾਰੇ ਦਾ ਬਦਲਾ ਲੈਣ ਲਈ ਯੋਜਨਾ ਬਣਾਈ ਗਈ। ਇਸ ਯੋਜਨਾ ਨੂੰ ਸਿਰੇ ਚੜ੍ਹਾਉਣ ਲਈ ਬੱਬਰ ਖ਼ਾਲਸਾ ਜਥੇਬੰਦੀ ਵੱਲੋਂ 8 ਮੈਂਬਰੀ ਕਮੇਟੀ ਬਣਾਈ ਗਈ, ਜਿਸ ਦੇ ਮੈਂਬਰ ਸਨ:

1. ਭਾਈ ਅਨੋਖ ਸਿੰਘ ਬੱਬਰ, ਵਾਸੀ ਵੜਿੰਗ ਸੂਬਾ ਸਿੰਘ।
2. ਭਾਈ ਮਨਮੋਹਨ ਸਿੰਘ ਉਰਫ਼ ਮਹਿੰਦਰ ਸਿੰਘ ਖ਼ਾਲਸਾ, ਅੰਮ੍ਰਿਤਸਰ।
3. ਭਾਈ ਅਵਤਾਰ ਸਿੰਘ ਪਹਿਲਵਾਨ
4. ਭਾਈ ਸੁਖਵਿੰਦਰ ਸਿੰਘ ਮਾਸਟਰ, ਦਾਬਾਂਵਾਲ
5. ਭਾਈ ਗੁਰਮੀਤ ਸਿੰਘ ਉਰਫ਼ ਸੁਲੱਖਣ ਸਿੰਘ ਵੈਰੋਵਾਲ
6. ਭਾਈ ਇਕਬਾਲ ਸਿੰਘ ਰਾਏਪੁਰ (ਡਡੂਆਣਾ)
7. ਭਾਈ ਰਣਜੀਤ ਸਿੰਘ ਤਰਸਿੱਕਾ
8. ਭਾਈ ਸੁਖਵੰਤ ਸਿੰਘ ਹੀਰਾ

ਅਤੇ ਸੁਖਦੇਵ ਸਿੰਘ ਦਾਸੂਵਾਲ, ਬੱਬਰ ਖ਼ਾਲਸਾ ਇੰਟਰਨੈਸ਼ਨਲ ਦੇ ਮੁੱਖ ਜਥੇਦਾਰ ਸਨ।

ਖਾੜਕੂ ਜਥੇਬੰਦੀ ਬੱਬਰ ਖ਼ਾਲਸਾ ਇੰਟਰਨੈਸ਼ਨਲ ਵੱਲੋਂ ਨਵੰਬਰ 1984 ਦੀ ਸਿੱਖ ਨਸਲਕੁਸ਼ੀ (ਜਿਸ ਨੂੰ ਸਰਕਾਰ ਤੇ ਉਸ ਦੇ ਪਿਛਲੱਗ ਬੁੱਧੀਜੀਵੀ ਦਿੱਲੀ ਦੰਗੇ ਕਹਿੰਦੇ ਹਨ) ਸੁਪਰੀਮ ਕੋਰਟ ਤੇ ਹੋਰ ਮਨੁੱਖੀ ਅਧਿਕਾਰ ਜਥੇਬੰਦੀਆਂ ਹਿੰਦੂ ਹਕੂਮਤ ਵੱਲੋਂ ਸਿੱਖਾਂ ਦੀ ਕੀਤੀ ਗਈ ਤੇ ਕੀਤੀ ਜਾ ਰਹੀ ਕਤਲੇਆਮ ਨੂੰ 'ਸਿੱਖ ਨਸਲਕੁਸ਼ੀ' ਮੰਨ ਚੁੱਕੇ ਹਨ, ਦਾ ਬਦਲਾ ਲੈਣ ਲਈ ਹਿੰਦੁਸਤਾਨ ਦੀ ਰਾਜਧਾਨੀ ਨੂੰ ਸਿੰਘ ਜ਼ਿੰਦਾ ਹਨ ਤੇ ਉਹ ਹਿੰਦੂ ਹਕੂਮਤ ਨੂੰ ਜਵਾਬ ਦੇਣਾ ਜਾਣਦੇ ਹਨ ਦਾ ਅਹਿਸਾਸ ਕਰਾਉਣ ਲਈ ਤੇ ਹਕੂਮਤ ਦੇ ਬੋਲੇ ਕੰਨਾਂ ਤਕ ਆਵਾਜ਼ ਪਹੁੰਚਾਉਣ ਲਈ ਦਿੱਲੀ ਵਿਚ ਟਰਾਂਜ਼ਿਸਟਰ ਬੰਬ ਧਮਾਕੇ ਕਰਨ ਦੀ ਯੋਜਨਾ ਬਣਾਈ ਗਈ। ਜਿਸ ਨੂੰ ਸਿਰੇ ਚੜ੍ਹਾਉਣ ਲਈ ਟੀਮ ਵਿਚ ਪ੍ਰਮੁੱਖ ਤੌਰ 'ਤੇ ਭਾਈ ਅਨੋਖ ਸਿੰਘ ਬੱਬਰ, ਭਾਈ ਸੁਲੱਖਣ ਸਿੰਘ ਬੱਬਰ, ਭਾਈ ਮਨਮੋਹਨ ਸਿੰਘ ਬੱਬਰ ਉਰਫ਼ ਭਾਈ ਮਹਿੰਦਰ ਸਿੰਘ ਖ਼ਾਲਸਾ, ਭਾਈ ਇਕਬਾਲ ਸਿੰਘ ਬੱਬਰ ਦਾ ਨਾਮ ਪ੍ਰਮੁੱਖ ਤੌਰ 'ਤੇ ਲਿਆ ਜਾਂਦਾ ਹੈ। 10 ਮਈ 1985 ਨੂੰ ਬੱਬਰ ਖ਼ਾਲਸਾ ਦੇ ਜੁਝਾਰੂ ਸਿੰਘਾਂ ਵੱਲੋਂ ਦਿੱਲੀ ਵਿਚ ਟਰਾਂਜ਼ਿਸਟਰ ਬੰਬ ਧਮਾਕੇ ਕੀਤੇ ਗਏ ਸਨ ਤੇ ਨਵੰਬਰ 1984 ਦੀ ਕਤਲੇਆਮ ਦਾ ਬਦਲਾ ਲਿਆ ਗਿਆ ਸੀ, ਜਿਸ ਨਾਲ ਹਕੂਮਤੀ ਮਸ਼ੀਨਰੀ ਹਿੱਲ ਗਈ ਸੀ। ਸਿੱਖਾਂ ਦੀ ਕਤਲੇਆਮ ਦੇ ਦੋਸ਼ੀ ਘਰਾਂ ਵਿਚੋਂ ਬਾਹਰ ਨਹੀਂ ਸੀ ਨਿਕਲਦੇ। 18 ਅਗਸਤ 1984 ਨੂੰ ਭਾਈ ਇਕਬਾਲ ਸਿੰਘ ਬੱਬਰ ਨੂੰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਕਈ ਕੇਸ ਪਾ ਕੇ ਅੰਮ੍ਰਿਤਸਰ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਸਾਥੀ ਬੱਬਰਾਂ ਵੱਲੋਂ ਸਮਝਦਾਰੀ ਨਾਲ ਕਾਰਵਾਈ ਕਰ ਕੇ ਭਾਈ ਇਕਬਾਲ ਸਿੰਘ ਬੱਬਰ ਨੂੰ ਛੁਡਾ ਲਿਆ ਗਿਆ। ਬੱਬਰ ਖ਼ਾਲਸਾ ਦੇ ਚੋਟੀ ਦੇ ਜੁਝਾਰੂ ਖਾੜਕੂ ਭਾਈ ਅਨੋਖ ਸਿੰਘ ਬੱਬਰ ਨੂੰ ਵੀ

ਪੰਜਾਬ ਪੁਲਿਸ ਗ੍ਰਿਫ਼ਤਾਰ ਕਰਨ ਵਿਚ ਕਾਮਯਾਬ ਹੋ ਗਈ ਸੀ ਤੇ ਉਸ ਨੂੰ ਲੁਧਿਆਣਾ ਦੀ ਅਦਾਲਤ ਵਿਚ ਪੇਸ਼ ਕਰਨ ਲਈ ਪੰਜਾਬ ਪੁਲਿਸ ਲੈ ਕੇ ਆਈ ਤਾਂ ਖਾੜਕੂ ਸਿੰਘਾਂ ਵੱਲੋਂ ਪੁਲਿਸ ਪਾਰਟੀ ਉੱਤੇ ਗੋਲੀਆਂ ਚਲਾ ਕੇ ਹਮਲਾ ਕਰ ਦਿੱਤਾ ਗਿਆ ਤਾਂ ਪੁਲਿਸ ਵੱਲੋਂ ਵੀ ਜਵਾਬੀ ਗੋਲੀ ਚਲਾਈ ਗਈ। ਜਿਸ ਦੌਰਾਨ ਇਕ ਪੁਲਿਸ ਦਾ ਸਿਪਾਹੀ ਤੇ ਇਕ ਖਾੜਕੂ ਭਾਈ ਸਤਨਾਮ ਸਿੰਘ ਸੰਤੂ ਸ਼ਹੀਦ ਹੋ ਗਿਆ ਸੀ ਤੇ ਜੂਝਾਰੂ ਸਿੰਘ ਭਾਈ ਅਨੋਖ ਸਿੰਘ ਬੱਬਰ ਨੂੰ ਪੁਲਿਸ ਦੀ ਹਿਰਾਸਤ ਵਿਚੋਂ ਛੁਡਾ ਕੇ ਲਿਜਾਣ ਵਿਚ ਕਾਮਯਾਬ ਹੋ ਗਏ ਸਨ। ਇਹ ਸਫ਼ਲ ਖਾੜਕੂ ਦਲੇਰਾਨਾ ਐਕਸ਼ਨ ਵੀ ਭਾਈ ਇਕਬਾਲ ਸਿੰਘ ਬੱਬਰ ਅਤੇ ਉਸ ਦੇ ਸਾਥੀਆਂ ਵੱਲੋਂ ਕੀਤਾ ਗਿਆ ਸੀ।

ਪੰਜਾਬ ਪ੍ਰਦੇਸ਼ ਕਾਂਗਰਸ ਦੇ ਜਨਰਲ ਸਕੱਤਰ ਸਾਬਕਾ ਮੰਤਰੀ ਜੋਗਿੰਦਰਪਾਲ ਪਾਂਡੇ ਨੂੰ ਲੁਧਿਆਣਾ ਵਿਖੇ ਅਤੇ ਹਿੰਦੂ ਸ਼ਿਵਸੈਨਾ ਆਗੂ ਡੋਗਰੇ ਨੂੰ ਮਲੋਟ ਵਿਚ ਸੋਧਾ ਲਾਉਣ ਵਾਲੇ ਸਿੰਘਾਂ ਵਿਚ ਵੀ ਭਾਈ ਇਕਬਾਲ ਸਿੰਘ ਬੱਬਰ ਸ਼ਾਮਲ ਸੀ।

ਪੰਜਾਬ ਪੁਲਿਸ ਦੇ ਪੱਕੇ ਟਾਊਟ ਜੋ ਅੰਮ੍ਰਿਤਧਾਰੀ ਸਿੰਘਾਂ ਦੇ ਖ਼ਿਲਾਫ਼ ਅਦਾਲਤ ਵਿਚ ਝੂਠੀਆਂ ਗਵਾਹੀਆਂ ਦੇਣ ਵਾਲੇ ਪਿੰਡ ਰੋਡੇ (ਲੁਬਾਣਿਆਂ ਵਾਲੀ ਨੇੜੇ) ਦੇ ਸਰਪੰਚ ਜੋਗਿੰਦਰ ਤੇ ਉਸ ਦੇ ਸਾਥੀ ਸੋਭਾ ਤੇ ਗੁਰਦੀਪ ਨੂੰ ਸੋਧਣ ਵੇਲੇ ਭਾਈ ਇਕਬਾਲ ਸਿੰਘ ਬੱਬਰ, ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਸਾਥ ਦੱਸਿਆ ਜਾਂਦਾ ਹੈ।

ਗੁਰਤੇਜ ਸਿਹੁੰ ਇੰਸਪੈਕਟਰ ਪੰਜਾਬ ਪੁਲਿਸ ਜੋ ਜੁਝਾਰੂ ਸਿੰਘਾਂ ਦੇ ਪਰਿਵਾਰਾਂ ਉਪਰ ਬਹੁਤ ਤਸ਼ੱਦਦ ਕਰਦਾ ਸੀ ਤੇ ਲੋਕ ਉਸ ਨੂੰ ਗੁਰਤੇਜ ਖ਼ੁਸ਼ਕੀ ਕਹਿੰਦੇ ਹੁੰਦੇ ਸਨ, ਦਾ ਪਿਉ ਮਰ ਗਿਆ ਤਾਂ ਉਹ ਆਪਣੀਆਂ ਕਾਲੀਆਂ ਕਰਤੂਤਾਂ ਨੂੰ ਜਾਣਦਿਆਂ ਹੋਇਆਂ ਆਪਣੀ ਸੁਰੱਖਿਆ ਨੂੰ ਮੁੱਖ ਰੱਖ ਕੇ ਸਵੇਰੇ ਤੜਕੇ 4 ਵਜੇ ਪਿੰਡ ਅੱਕਾਂਵਾਲੀ ਦੇ ਸਿਵਿਆਂ ਵਿਚੋਂ ਫੁੱਲ ਚੁਗਣ ਗਿਆ ਸੀ ਪਰ ਜੁਝਾਰੂ ਸਿੰਘ ਵੀ ਉਸ ਦਾ ਪਿੱਛਾ ਕਰ ਰਹੇ ਸਨ ਤੇ ਉਸ ਦੀਆਂ ਪੈੜਾਂ ਦੱਬ ਰਹੇ ਸਨ। ਜਦੋਂ ਗੁਰਤੇਜ ਖ਼ੁਸ਼ਕੀ ਸਿਵਿਆਂ ਵਿਚ ਪਹੁੰਚ ਕੇ ਬਾਲਟੀ ਨਾਲ ਪਾਣੀ ਛਿੜਕ ਕੇ ਪਿਉ ਦਾ ਸਿਵਾ ਠੰਡਾ ਕਰਨ ਲੱਗਾ ਤਾਂ ਪਹਿਲਾਂ ਤੋਂ ਹੀ ਉਡੀਕ ਵਿਚ ਬੈਠੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ, ਭਾਈ ਇਕਬਾਲ ਸਿੰਘ ਬੱਬਰ ਵੱਲੋਂ ਗੁਰਤੇਜ ਖ਼ੁਸ਼ਕੀ ਨੂੰ ਗੋਲੀਆਂ ਮਾਰ ਕੇ ਚੋਪੜ ਦਿੱਤਾ ਤੇ ਉਸ ਦੀ ਖ਼ੁਸ਼ਕੀ ਦੂਰ ਕੀਤੀ ਸੀ।

ਸੰਗਰੂਰ ਵਿਚ ਭਾਈ ਜਰਨੈਲ ਸਿੰਘ ਹਲਵਾਰਾ ਅਤੇ ਭਾਈ ਗੁਰਪਾਲ ਸਿੰਘ ਭੁੱਚੋ ਦੀ ਸ਼ਹੀਦੀ ਵੇਲੇ ਪੁਲਿਸ ਨਾਲ ਮੁਕਾਬਲਾ ਕਰ ਕੇ ਨਿਕਲ ਜਾਣ

ਸਿੰਘ ਭੁੱਚੋ ਦੀ ਸ਼ਹੀਦੀ ਵੇਲੇ ਪੁਲਿਸ ਨਾਲ ਮੁਕਾਬਲਾ ਕਰ ਕੇ ਨਿਕਲ ਜਾਣ ਵਾਲੇ ਸਿੰਘਾਂ ਵਿਚ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਤੇ ਭਾਈ ਇਕਬਾਲ ਸਿੰਘ ਬੱਬਰ ਵੀ ਸਨ। ਪਟਿਆਲਾ ਵਿਚ ਦੋ ਐਸ.ਐਸ.ਪੀ. ਸੋਧਣ ਵੇਲੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਨਾਲ ਭਾਈ ਇਕਬਾਲ ਸਿੰਘ ਬੱਬਰ ਵੀ ਦੱਸਿਆ ਜਾਂਦਾ ਹੈ। ਗੁਰਤੇਜ ਖ਼ੁਸ਼ਕੀ ਥਾਣੇਦਾਰ ਨੂੰ ਸੋਧਣ ਦਾ 18 ਜੂਨ 1986 ਦਾ ਵਾਕਿਆ ਹੈ।

1988 ਵਿਚ ਕਿਸੇ ਮੁਖ਼ਬਰ ਦੀ ਮੁਖ਼ਬਰੀ 'ਤੇ ਭਾਈ ਇਕਬਾਲ ਸਿੰਘ ਬੱਬਰ ਨੂੰ ਪਿੰਡ ਲੱਖੋਕੇ ਤੋਂ ਗ੍ਰਿਫ਼ਤਾਰ ਕਰ ਲਿਆ ਸੀ। ਪੁਲਿਸ ਵੱਲੋਂ ਨਾ ਉਸ ਦੀ ਗ੍ਰਿਫ਼ਤਾਰੀ ਪਾਈ ਗਈ ਤੇ ਨਾ ਹੀ ਉਸ ਦੇ ਮਾਰੇ ਜਾਣ ਬਾਰੇ ਐਲਾਨ ਕੀਤਾ ਗਿਆ ਹੈ। ਸਿੱਖ ਹਲਕਿਆਂ ਵਿਚ ਮੰਨਿਆ ਜਾਂਦਾ ਹੈ ਕਿ ਪੁਲਿਸ ਵੱਲੋਂ ਤਸੀਹੇ ਦੇ ਕੇ ਭਾਈ ਇਕਬਾਲ ਸਿੰਘ ਬੱਬਰ ਨੂੰ ਸ਼ਹੀਦ ਕਰ ਦਿੱਤਾ ਗਿਆ ਹੈ, ਪਰ ਉਸ ਦੇ ਮਾਰੇ ਜਾਣ ਦਾ ਐਲਾਨ ਨਹੀਂ ਕੀਤਾ। ਦਲ ਖ਼ਾਲਸਾ ਵੱਲੋਂ ਭਾਈ ਇਕਬਾਲ ਸਿੰਘ ਬੱਬਰ ਦੀ ਸ਼ਹੀਦੀ ਨੂੰ ਯਾਦ ਕਰਦਿਆਂ 27 ਅਗਸਤ 2006 ਨੂੰ ਪਿੰਡ ਰਾਏਪੁਰ (ਡੱਡੂਆਣਾ) ਅੰਮ੍ਰਿਤਸਰ ਤੋਂ ਮਹਿਤਾ ਰੋਡ ਉਹਨਾਂ ਦੇ ਪਿੰਡ ਬਰਸੀ ਮਨਾਈ ਗਈ ਸੀ। ਪੰਥਕ ਜਥੇਬੰਦੀਆਂ ਵੱਲੋਂ ਭਾਈ ਇਕਬਾਲ ਸਿੰਘ ਬੱਬਰ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਇਸ ਸ਼ਹੀਦੀ ਸਮਾਗਮ ਵਿਚ ਸਿੱਖ ਸੰਗਤਾਂ ਪਹੁੰਚ ਕੇ ਸ਼ਹੀਦੀ ਸਮਾਗਮ ਵਿਚ ਸ਼ਾਮਲ ਹੋਈਆਂ। ਭਾਈ ਇਕਬਾਲ ਸਿੰਘ ਬੱਬਰ ਦੀਆਂ ਭੈਣਾਂ ਮਲਕੀਤ ਕੌਰ, ਗੋਬਿੰਦਰ ਕੌਰ ਅਤੇ ਛੋਟੇ ਭਰਾ ਕਿਰਪਾਲ ਸਿੰਘ ਨੂੰ ਸਨਮਾਨਤ ਕੀਤਾ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਰਾਗੀ ਸਿੰਘਾਂ ਨੇ ਕੀਰਤਨ ਕੀਤਾ। ਦਲ ਖ਼ਾਲਸਾ, ਦਮਦਮੀ ਟਕਸਾਲ, ਸਿੱਖ ਯੂਥ ਫ਼ੈਡਰੇਸ਼ਨ ਭਿੰਡਰਾਂਵਾਲਾ ਦੇ ਸਿੰਘਾਂ ਨੇ ਸੰਬੋਧਿਤ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਪੁਲਿਸ ਤੇ ਸੀ.ਆਈ.ਡੀ. ਵਾਲੇ ਇਸ ਮੌਕੇ 'ਤੇ ਭਾਰੀ ਗਿਣਤੀ ਵਿਚ ਮੌਜੂਦ ਸਨ। ਬੁਲਾਰਿਆਂ ਵੱਲੋਂ ਭਾਈ ਇਕਬਾਲ ਸਿੰਘ ਬੱਬਰ ਦੇ ਖਾੜਕੂ ਕਾਰਨਾਮਿਆਂ 'ਤੇ ਚਾਨਣਾ ਪਾਇਆ ਗਿਆ, ਜਿਸ ਦੇ ਆਧਾਰ 'ਤੇ ਇਹ ਜੀਵਨੀ ਲਿਖੀ ਗਈ ਹੈ।

●

# ਭਾਈ ਜਰਨੈਲ ਸਿੰਘ ਹਲਵਾਰਾ, ਭਾਈ ਗੁਰਪਾਲ ਸਿੰਘ ਬੱਬਰ ਭੂੱਚੋ ਦੀ ਸ਼ਹੀਦੀ ਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ 4 ਹੋਰ ਸਾਥੀਆਂ ਸਮੇਤ ਦੋ ਪੁਲਿਸ ਵਾਲੇ ਮਾਰ ਕੇ ਬਚ ਨਿਕਲਣਾ

11 ਮਈ 1987 ਨੂੰ ਸੰਗਰੂਰ ਸ਼ਹਿਰ ਦੀ ਹਰੀਪੁਰਾ ਬਸਤੀ 'ਚ ਬਾਹਰਵਾਰ ਕੋਠੀ ਵਿਚ ਭਾਈ ਜਰਨੈਲ ਸਿੰਘ ਹਲਵਾਰਾ, ਭਾਈ ਗੁਰਪਾਲ ਸਿੰਘ ਭੂੱਚੋ, ਭਾਈ ਇਕਬਾਲ ਸਿੰਘ ਬੱਬਰ, ਭਾਈ ਚਰਨਜੀਤ ਸਿੰਘ ਝੱਲੀਆਂ ਅਤੇ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਵਿਦਿਆਰਥੀਆਂ ਦੇ ਤੌਰ 'ਤੇ ਕਿਰਾਏ ਦੇ ਮਕਾਨ ਵਿਚ ਸੱਤ ਜੁਝਾਰੂ ਸਿੰਘ ਰਹਿੰਦੇ ਸਨ ਤੇ ਇਹਨਾਂ ਨੇ ਵਿਦਿਆਰਥੀ ਕੋਰਸ, ਵਿਸ਼ੇ ਦੀਆਂ ਕਿਤਾਬਾਂ, ਰਾਧਾਸੁਆਮੀ ਮੱਤ ਦੀਆਂ ਕਿਤਾਬਾਂ ਅਤੇ ਕਿਤਾਬਾਂ ਉੱਤੇ ਅਤੇ ਮਕਾਨ ਅੰਦਰ ਕੁਝ ਤਸਵੀਰਾਂ ਅਤੇ ਕੰਧਾਂ ਉੱਤੇ ਰਾਧਾ ਸੁਆਮੀ ਇਸ ਕਰਕੇ ਲਿਖਿਆ ਹੋਇਆ ਸੀ ਕਿ ਮਕਾਨ ਮਾਲਕ ਅਤੇ ਹੋਰ ਲੋਕਾਂ ਦੀਆਂ ਨਜ਼ਰਾਂ ਤੋਂ ਸਿੱਖ ਜੁਝਾਰੂ ਹੋਣ ਦੇ ਸ਼ੱਕ ਤੋਂ ਕਿਸੇ ਹੱਦ ਤਕ ਬਚਿਆ ਜਾ ਸਕੇ।

11 ਮਈ 1987 ਨੂੰ ਗੁਰਮੀਤ ਪਿੰਕੀ ਕੈਟ ਮੁਖ਼ਬਰ ਦੀ ਇਤਲਾਹ 'ਤੇ ਲੁਧਿਆਣਾ ਦੀ ਪੁਲਿਸ ਪਾਰਟੀ ਨੇ ਬੀ.ਐਸ.ਐਫ਼ ਦੀ ਮਦਦ ਨਾਲ ਜੁਝਾਰੂ ਸਿੰਘਾਂ ਨੂੰ ਫੜਨ ਵਾਸਤੇ ਸਵੇਰੇ ਚਾਰ ਵਜੇ ਛਾਪਾ ਮਾਰਿਆ। ਇਸ ਸਮੇਂ ਜੁਝਾਰੂ ਸਿੰਘ ਸੁੱਤੇ ਪਏ ਸਨ। ਪੁਲਿਸ ਪਾਰਟੀ ਦੀ ਅਗਵਾਈ ਬਲਦੇਵ ਸਿਹੁੰ ਡੀ.ਐਸ.ਪੀ. ਲੁਧਿਆਣਾ ਕਰ ਰਿਹਾ ਸੀ। ਦੋ ਸਿੰਘ ਵਿਹੜੇ ਵਿਚ ਸੁੱਤੇ ਪਏ ਸਨ ਤੇ ਪੰਜ ਕੋਠੀ ਦੇ ਅੰਦਰ ਸਨ।

ਰੋਜ਼ਾਨਾ ਅਜੀਤ ਜਲੰਧਰ ਦੇ 12 ਮਈ 1987 ਦੇ ਮੁੱਖ ਸਫ਼ੇ ਦੀ ਮੁੱਖ ਖ਼ਬਰ ਇਸ ਕਾਂਡ ਦੀ ਇਸ ਤਰ੍ਹਾਂ ਗਵਾਹੀ ਭਰਦੀ ਹੈ।

ਖਾੜਕੂ ਜਰਨੈਲ ਸਿੰਘ ਹਲਵਾਰਾ ਤੇ ਇਕ ਹੋਰ ਸਾਥੀ ਪੁਲਿਸ ਨਾਲ ਮੁਕਾਬਲੇ ਵਿਚ ਹਲਾਕ, ਜਦ ਕਿ ਪੰਜ ਸਾਥੀ ਬਚ ਨਿਕਲਣ ਵਿਚ ਸਫਲ ਹੋ ਗਏ।

ਸੰਗਰੂਰ 11 ਮਈ (ਪ੍ਰਿਤਪਾਲ ਸਿੰਘ, ਅਮਰਜੀਤ ਸ਼ਰਮਾ) ਅੱਜ ਸਵੇਰੇ

ਇਥੇ ਹੋਏ ਪੁਲਿਸ ਮੁਕਾਬਲੇ ਵਿਚ ਅਕਾਲੀ ਦਲ ਦੇ ਪ੍ਰਧਾਨ ਸਵਰਗੀ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਕਤਲ ਦਾ ਕਥਿਤ ਮੁੱਖ ਦੋਸ਼ੀ ਜਰਨੈਲ ਸਿੰਘ ਹਲਵਾਰਾ ਤੇ ਇਕ ਹੋਰ ਸਾਥੀ ਜਲੰਧਰ ਦਾ ਹਰਵਿੰਦਰ ਸਿੰਘ ਹਲਾਕ ਹੋ ਗਏ ਜਦੋਂ ਕਿ ਉਹਨਾਂ ਦੇ 5 ਸਾਥੀ ਪੁਲਿਸ ਹੱਥੋਂ ਬਚ ਕੇ ਨਿਕਲ ਜਾਣ ਵਿਚ ਸਫਲ ਹੋ ਗਏ। ਇਸ ਸਮੇਂ ਪੁਲਿਸ ਨੂੰ ਮੁਕਾਬਲੇ ਵਾਲੀ ਥਾਂ ਤੋਂ 7 ਰਿਵਾਲਵਰ ਤੇ ਪਿਸਤੌਲ ਤੋਂ ਇਲਾਵਾ ਬਹੁਤ ਸਾਰਾ ਗੋਲੀ-ਸਿੱਕਾ ਤੇ 613150 ਰੁਪਏ ਦੇ ਕਰੰਸੀ ਨੋਟ ਵੀ ਮਿਲੇ।

### ਮੁਕਾਬਲਾ ਸਵੇਰੇ 4 ਵਜੇ ਹੋਇਆ

ਇਹ ਮੁਕਾਬਲਾ ਸੰਗਰੂਰ ਤੋਂ ਕੋਈ ਦੋ ਕਿਲੋਮੀਟਰ ਬਾਹਰ ਹਰੀਪੁਰ ਬਸਤੀ ਵਿਚ ਸਥਿਤ ਇਕ ਕੋਠੀ ਵਿਚ ਹੋਇਆ ਜਿਥੇ ਜੁਝਾਰੂ ਸਿੰਘ ਢਾਈ ਮਹੀਨੇ ਤੋਂ ਰਹਿ ਰਹੇ ਸਨ। ਦੋਹਾਂ ਪਾਸਿਉਂ ਅੱਧਾ ਘੰਟਾ ਗੋਲੀ ਚੱਲੀ। ਇਸ ਦੌਰਾਨ ਇੰਸਪੈਕਟਰ ਸ਼ਿਵ ਕੁਮਾਰ ਤੇ ਏ.ਐਸ.ਆਈ. ਪ੍ਰਸ਼ੋਤਮ ਕੁਮਾਰ ਬਹੁਤ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ, ਜਿਨ੍ਹਾਂ ਨੂੰ ਪਹਿਲਾਂ ਸੰਗਰੂਰ ਦੇ ਹਸਪਤਾਲ ਲਿਜਾਇਆ ਗਿਆ, ਫਿਰ ਉਹਨਾਂ ਨੂੰ ਸੀ.ਐਮ.ਸੀ. ਲੁਧਿਆਣਾ ਪਹੁੰਚਾਇਆ ਗਿਆ। ਜਿਥੇ ਉਹਨਾਂ ਦੀ ਹਾਲਤ ਨਾਜ਼ੁਕ ਦੱਸੀ ਜਾਂਦੀ ਹੈ।

### ਫ਼ਰਾਰ ਖਾੜਕੂਆਂ ਦੇ ਨਾਂ

ਜਿਹੜੇ ਪੰਜ ਖਾੜਕੂ ਮੁਕਾਬਲੇ ਦੌਰਾਨ ਬਚ ਨਿਕਲੇ, ਪੁਲਿਸ ਸੂਤਰਾਂ ਅਨੁਸਾਰ ਉਹਨਾਂ ਦੇ ਨਾਂ ਹਨ—ਦਰਸ਼ਨ ਸਿੰਘ ਡੱਲਾ ਥਾਣਾ ਜਗਰਾਉਂ, ਗੁਰਜੰਟ ਸਿੰਘ ਬੁੱਧਸਿੰਘਵਾਲਾ, ਚਰਨਜੀਤ ਸਿੰਘ ਝੱਲੀਆਂ ਥਾਣਾ ਚਮਕੌਰ ਸਾਹਿਬ, ਦਇਆ ਸਿੰਘ ਭਰਾਲ ਸੰਗਰੂਰ ਤੇ ਬੱਬੂ ਬਠਿੰਡਾ ਜਾਂ ਸੰਗਰੂਰ। ਪੁਲਿਸ ਅਧਿਕਾਰੀਆਂ ਨੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ ਹੈ ਕਿ ਜਰਨੈਲ ਸਿੰਘ ਹਲਵਾਰਾ ਮਾਰਿਆ ਗਿਆ ਹੈ। ਇਹ ਉਸ ਗਿਰੋਹ ਦਾ ਮੁੱਖ ਦੋਸ਼ੀ ਸੀ ਜਿਸ ਨੇ ਪੌਣੇ ਦੋ ਸਾਲ ਪਹਿਲਾਂ ਸੰਤ ਲੌਂਗੋਵਾਲ ਨੂੰ ਸ਼ੇਰਪੁਰ ਗੁਰਦੁਆਰੇ ਵਿਚ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ। ਪੁਲਿਸ ਨੇ ਦੂਜੇ ਮਾਰੇ ਗਏ ਖਾੜਕੂ ਹਰਵਿੰਦਰ ਸਿੰਘ ਬਾਰੇ ਦੱਸਿਆ ਹੈ ਕਿ ਉਹ ਮਾਡਲ ਟਾਊਨ ਜਲੰਧਰ ਦਾ ਰਹਿਣ ਵਾਲਾ ਸੀ ਤੇ ਉਸ ਦੇ ਪਿਤਾ ਦਾ ਨਾਂ ਸੁਰਜੀਤ ਸਿੰਘ ਹੈ।

## ਮੁਕਾਬਲੇ ਦਾ ਵੇਰਵਾ

ਦੱਸਿਆ ਜਾਂਦਾ ਹੈ ਕਿ ਸਵੇਰੇ 4 ਵਜੇ ਲੁਧਿਆਣਾ ਤੋਂ ਆਈ ਪੁਲਿਸ ਪਾਰਟੀ ਨੇ, ਜਿਸ ਵਿਚ ਪੁਲਿਸ ਤੇ ਬੀ.ਐਸ.ਐਫ. ਦੇ ਜੁਆਨ ਸ਼ਾਮਲ ਸਨ ਤੇ ਜਿਸ ਦੀ ਅਗਵਾਈ ਡੀ.ਐਸ.ਪੀ. ਬਲਦੇਵ ਸਿੰਘ ਕਰ ਰਹੇ ਸਨ ਨੇ ਉਕਤ ਕੋਠੀ ਨੂੰ ਆ ਘੇਰਿਆ। ਇਸ ਗੱਲ ਦੀ ਚਰਚਾ ਵੀ ਹੈ ਕਿ ਉਹਨਾਂ ਨਾਲ ਦੋ ਬੰਦੇ ਆਏ, ਜਿਨ੍ਹਾਂ ਨੂੰ ਜੁਝਾਰੂ ਸਿੰਘਾਂ ਦੇ ਇਥੇ ਰਹਿਣ ਬਾਰੇ ਜਾਣਕਾਰੀ ਸੀ। ਸਭ ਤੋਂ ਪਹਿਲਾਂ ਉਹਨਾਂ ਕੋਠੀ ਦੀ ਪਹਿਚਾਣ ਕਰਾਈ ਤੇ ਫਿਰ ਕੋਠੀ ਦੇ ਵਿਹੜੇ ਵਿਚ ਸੁੱਤੇ ਜਰਨੈਲ ਸਿੰਘ ਦੀ ਪਹਿਚਾਣ ਕਰਾਈ।

ਪੁਲਿਸ ਨੇ ਆਉਂਦਿਆਂ ਹੀ ਵਿਹੜੇ ਵਿਚ ਸੁੱਤੇ ਪਏ ਜਰਨੈਲ ਸਿੰਘ ਤੇ ਹਰਵਿੰਦਰ ਸਿੰਘ ਨੂੰ ਦਬੋਚ ਲਿਆ ਤੇ ਦੋਵਾਂ ਖਾੜਕੂਆਂ ਨੂੰ ਜਗਾ ਕੇ ਆਪਣੇ ਨਾਲ ਲੈ ਕੇ ਕੋਠੀ ਵਿਚੋਂ ਬਾਹਰ ਨੂੰ ਤੁਰ ਪਏ। ਜਦੋਂ ਉਹ ਬਾਹਰ ਜਾਣ ਲਈ ਕੋਠੀ ਦੀ ਇਕ ਪਾਸੇ ਦੀ ਕੰਧ ਨੂੰ ਟੱਪਣ ਲੱਗੇ ਤਾਂ ਖਾੜਕੂਆਂ ਵਿਚੋਂ ਇਕ ਨੇ ਜ਼ੋਰਦਾਰ ਚਿੰਗਾੜੀ ਮਾਰੀ, ਜਿਸ 'ਤੇ ਕੋਠੀ ਦੇ ਕਮਰੇ ਵਿਚ ਸੁੱਤੇ ਪਏ ਖਾੜਕੂ ਜਾਗ ਪਏ ਤੇ ਉਹਨਾਂ ਵਿਚੋਂ ਇਕ ਖਾੜਕੂ ਨੇ ਆਪਣੀ ਸਟੇਨਗੰਨ ਨਾਲ ਬਰੱਸਟ ਮਾਰਿਆ ਜੋ ਕੰਧ ਨਾਲ ਖੜੇ ਪੁਲਿਸ ਇੰਸਪੈਕਟਰ ਸ਼ਿਵ ਕੁਮਾਰ ਅਤੇ ਏ.ਐਸ.ਆਈ. ਪੁਰਸ਼ੋਤਮ ਦੇ ਲੱਗਾ। ਜਿਸ ਨਾਲ ਉਹ ਜ਼ਖ਼ਮੀ ਹੋ ਕੇ ਉਥੇ ਡਿੱਗ ਪਏ। ਇਸ ਦੌਰਾਨ ਰੌਲਾ-ਰੱਪਾ ਪੈ ਗਿਆ ਤੇ ਜਰਨੈਲ ਸਿੰਘ ਤੇ ਹਰਵਿੰਦਰ ਸਿੰਘ ਪੁਲਿਸ ਕੋਲੋਂ ਭੱਜ ਕੇ ਕੋਠੀ ਅੰਦਰ ਆ ਗਏ ਤੇ ਆਪਣੇ ਸਿਰ੍ਹਾਣਿਆਂ ਵਿਚੋਂ ਉਹਨਾਂ ਆਪਣੇ ਪਿਸਤੌਲ ਕੱਢ ਲਏ। ਇਸ ਪਿੱਛੋਂ ਉਹ ਬਾਹਰ ਦੌੜਨ ਲਈ ਕੋਠੀ ਦੇ ਮੁੱਖ ਗੇਟ ਵੱਲ ਚਲੇ ਗਏ, ਜਦੋਂ ਉਹ ਵੱਡਾ ਗੇਟ ਪਾਰ ਕਰ ਕੇ ਬਾਹਰ ਨੂੰ ਦੌੜੇ ਤਾਂ ਗੇਟ ਦੇ ਇਕ ਪਾਸੇ ਘਾਤ ਲਾ ਕੇ ਬੈਠੇ ਬੀ.ਐਸ.ਐਫ. ਦੇ ਜਵਾਨਾਂ ਨੇ ਉਹਨਾਂ 'ਤੇ ਐਲ.ਐਮ.ਜੀ. ਨਾਲ ਫ਼ਾਇਰ ਕੀਤੇ, ਜੋ ਉਹਨਾਂ ਦੋਵਾਂ ਨੂੰ ਲੱਗੇ ਤੇ ਦੋਵੇਂ ਖਾੜਕੂ ਉਥੇ ਹੀ ਢੇਰ ਹੋ ਗਏ ਤੇ ਮੌਕੇ 'ਤੇ ਹੀ ਦਮ ਤੋੜ ਗਏ। ਏਨਾ ਦੱਸਦੇ ਹਨ ਕਿ ਪਿੱਛਲੇ ਪਾਸਿਉਂ ਉਸ ਕਮਰੇ ਵਿਚੋਂ ਵਾਰੀ-ਵਾਰੀ ਪੰਜ ਬੰਦੇ ਗੋਲੀਆਂ ਚਲਾਉਂਦੇ ਦੌੜ ਗਏ। ਮੌਕੇ 'ਤੇ ਇਹ ਦੱਸਿਆ ਕਿ ਕੋਠੀ ਵਿਚੋਂ ਸਿਰਫ਼ ਇਕ ਬੰਦਾ ਹੀ ਭੱਜਿਆ ਹੈ ਜਦੋਂ ਕਿ ਸਾਡੇ ਅਜੀਤ ਦੇ ਸੰਗਰੂਰ ਸਥਿਤ ਪੱਤਰਕਾਰ ਨੂੰ ਵੱਖ-ਵੱਖ ਸੂਤਰਾਂ ਤੋਂ ਮਿਲੀ ਜਾਣਕਾਰੀ ਤੋਂ ਪਤਾ ਲੱਗਾ ਕਿ 5 ਬੰਦੇ ਭੱਜੇ ਹਨ। ਲੁਧਿਆਣਾ ਜ਼ਿਲ੍ਹਾ ਦੀ ਖੰਨਾ ਪੁਲਿਸ ਐਕਸ਼ਨ ਤੋਂ ਬਾਅਦ ਹਰੀਪੁਰਾ ਬਸਤੀ (ਸੰਗਰੂਰ) ਤੋਂ ਜੋ ਕੁਝ ਚਾਹੀਦਾ ਸੀ, ਹਥਿਆਰ, ਕਰੰਸੀ ਵਗੈਰਾ ਵੀ ਨਾਲ ਲੈ ਗਈ। ਪੁਲਿਸ ਵੱਲੋਂ ਪੂਰੇ ਵੇਰਵੇ ਜਾਰੀ ਨਹੀਂ ਕੀਤੇ ਗਏ।

(ਨੋਟ—ਗੁਰਮੀਤ ਪਿੰਕੀ ਕੈਟ ਦੀ ਮੁਖ਼ਬਰੀ 'ਤੇ ਪੁਲਿਸ ਵੱਲੋਂ ਛਾਪਾ ਮਾਰਿਆ ਗਿਆ ਸੀ। ਜਿਸ ਦੌਰਾਨ ਮੁਕਾਬਲਾ ਕਰਦੇ ਹੋਏ ਭਾਈ ਜਰਨੈਲ ਸਿੰਘ ਹਲਵਾਰਾ ਅਤੇ ਭਾਈ ਗੁਰਪਾਲ ਸਿੰਘ ਬੱਬਰ ਭੁੱਚੋ ਸ਼ਹੀਦ ਹੋ ਗਏ।)

ਸਾਡੇ ਪ੍ਰਤੀਨਿਧ ਅਨੁਸਾਰ ਕੋਠੀ ਸਾਧਾਰਨ ਤੇ ਸਾਦੀ ਜਿਹੀ ਬਣੀ ਹੋਈ ਹੈ। ਕੋਠੀ ਦੇ ਗੇਟ ਦੇ ਸੱਜੇ ਹੱਥ ਵੱਡਾ ਕਮਰਾ ਹੈ, ਜਿਸ ਵਿਚ ਦੋ ਕਮਰੇ ਬਣੇ ਹੋਏ ਹਨ, ਉਹਨਾਂ ਦੇ ਵੱਖ-ਵੱਖ ਦਰਵਾਜ਼ੇ ਹਨ ਜੋ ਗੇਟ ਵੱਲ ਤੇ ਅੰਦਰ ਵਿਹੜੇ ਵਿਚ ਖੁੱਲ੍ਹਦੇ ਹਨ। ਵਿਹੜੇ ਵਿਚ ਰਸੋਈ ਹੈ, ਪਿੱਛੇ ਖ਼ਾਲੀ ਹੈ। ਵਿਹੜੇ ਅੰਦਰ ਨਲਕਾ ਲੱਗਾ ਹੋਇਆ ਹੈ। ਵਿਹੜੇ ਵਿਚ ਇਕ ਫੋਲਡਿੰਗ ਬੈੱਡ ਸੀ ਤੇ ਜਿਸ ਉੱਤੇ ਕਹਿੰਦੇ ਹਨ ਕਿ ਜਰਨੈਲ ਸਿੰਘ ਤੇ ਹਰਵਿੰਦਰ ਸਿੰਘ ਸੁੱਤੇ ਪਏ ਸਨ। ਵਿਹੜੇ ਵਿਚ ਨਲਕੇ ਕੋਲ ਨਹਾਉਣ ਦਾ ਸਾਮਾਨ ਪਿਆ ਸੀ। ਕਮਰੇ ਵਿਚ ਟੇਪ ਰਿਕਾਰਡ ਦੀਆਂ ਟੇਪਾਂ, ਕੱਚੇ ਛੋਲੇ, ਬਦਾਮ, ਦਾਹੜੀ ਬੰਨ੍ਹਣ ਦਾ ਸਾਮਾਨ, ਜੁੱਤੀਆਂ, ਬਿਸਤਰੇ ਤੇ ਕੱਪੜੇ ਖਿੱਲਰੇ ਪਏ ਸਨ। ਇਕ ਵੱਡਾ ਸੰਦੂਕ, ਦੋ ਪੁਰਾਣੇ ਟਰੰਕ, ਇਕ ਸਿਲਾਈ ਮਸ਼ੀਨ, ਪਰੈਸ, ਹੀਟਰ ਆਦਿ ਖਿੱਲਰੇ ਪਏ ਸਨ ਜਦੋਂ ਕਿ ਇਸ ਤੋਂ ਇਲਾਵਾ ਅਚਾਰ ਤੇ ਮੁਰੱਬਾ ਵੀ ਪਿਆ ਸੀ। ਘਰ ਦੇ ਬਾਹਰ ਐਮ.ਐਸ. ਸਿੱਧੂ, ਐਮ.ਏ. (ਪੁਲੀਟੀਕਲ ਸਾਇੰਸ) ਇਕ ਥਾਂ ਐਲ.ਐਲ.ਬੀ., ਬੀ.ਐਡ. ਤੇ ਕੁਝ ਥਾਵਾਂ 'ਤੇ ਰਾਧਾ ਸੁਆਮੀ ਦੇ ਸ਼ਬਦ ਲਿਖੇ ਹੋਏ ਸਨ। ਰਸੋਈ ਵਿਚ ਨਵਾਂ ਚਕਲਾ ਵੇਲਣਾ ਵੀ ਪਿਆ ਸੀ, ਜਿਸ ਤੋਂ ਅੰਦਾਜ਼ਾ ਲੱਗਦਾ ਹੈ ਕਿ ਖਾੜਕੂ ਰੋਟੀ ਪਾਣੀ ਤੇ ਹੋਰ ਰੋਜ਼ ਦਾ ਘਰੇਲੂ ਕੰਮ ਆਪਣੇ ਹੱਥੀਂ ਕਰਦੇ ਸਨ।

*(12 ਮਈ 1987 ਦੇ ਰੋਜ਼ਾਨਾ ਅਜੀਤ ਵਿਚੋਂ ਧੰਨਵਾਦ ਸਹਿਤ)*

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਖਾੜਕੂ ਜਰਨੈਲ ਸਿੰਘ ਹਲਵਾਰਾ, ਸਿੱਖ ਕੌਮ, ਪੰਥ ਦੇ ਸ਼ਰੋਮਣੀ ਗ਼ਦਾਰ ਅਸਾਧ ਹਰਚੰਦ ਸਿਹੁੰ ਲੌਂਗੋਵਾਲ ਨੂੰ ਸੋਧਣ ਵਾਲੇ ਸਿੰਘਾਂ ਵਿਚੋਂ ਇਕ ਸੀ ਜਦ ਕਿ ਇਸ ਦੇ ਸਾਥੀ ਭਾਈ ਹਰਮਿੰਦਰ ਸਿੰਘ ਲੀਲ ਨੂੰ ਲੌਂਗੋਵਾਲ ਨੂੰ ਸੋਧਣ ਸਮੇਂ ਪੁਲਿਸ ਦੀਆਂ ਗੋਲੀਆਂ ਮਾਰ ਕੇ ਸਖ਼ਤ ਜ਼ਖ਼ਮੀ ਕਰ ਦਿੱਤਾ ਗਿਆ ਸੀ ਤੇ ਬਿਨਾਂ ਡਾਕਟਰੀ ਸਹਾਇਤਾ ਲੰਮਾ ਸਮਾਂ ਹਸਪਤਾਲ ਵਿਚ ਰਹਿਣ 'ਤੇ ਸ਼ਹੀਦ ਹੋ ਗਿਆ ਸੀ। ਭਾਈ ਗਿਆਨ ਸਿੰਘ ਲੀਲ ਮੌਕੇ 'ਤੇ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਤੇ ਲੰਮਾ ਸਮਾਂ ਜੇਲ੍ਹ ਕੱਟ ਕੇ ਬਾਹਰ ਆਇਆ ਹੈ। ਜਰਨੈਲ ਸਿੰਘ ਹਲਵਾਰਾ, ਜਨਰਲ ਲਾਭ ਸਿੰਘ ਪੰਜਵੜ, ਗੁਰਿੰਦਰ ਸਿੰਘ ਭੋਲਾ ਤਰਨ ਤਾਰਨ, ਭਾਈ ਸਵਰਨਜੀਤ ਸਿੰਘ ਨੂੰ ਜਲੰਧਰ ਕਚਹਿਰੀਆਂ ਵਿਚੋਂ ਪੁਲਿਸ ਹਿਰਾਸਤ ਵਿਚੋਂ ਛੁਡਾਉਣ ਸਮੇਂ ਪੁਲਿਸ 'ਤੇ ਗੋਲੀ ਚਲਾਉਣ ਵਾਲੇ ਜੁਝਾਰੂ ਸਿੰਘਾਂ ਖ਼ਾਲਿਸਤਾਨ ਕਮਾਂਡੋ ਫ਼ੋਰਸ ਦੇ ਮੁਖੀ

ਭਾਈ ਮਨਬੀਰ ਸਿੰਘ ਚਹੇੜੂ ਦੇ ਨਾਲ ਸੀ। ਭਾਈ ਜਰਨੈਲ ਸਿੰਘ ਹਲਵਾਰਾ ਦੇ ਨਾਲ ਸ਼ਹੀਦ ਹੋਣ ਵਾਲਾ ਖਾੜਕੂ ਹਰਵਿੰਦਰ ਸਿੰਘ ਜਲੰਧਰ ਨਹੀਂ, ਭਾਈ ਗੁਰਪਾਲ ਸਿੰਘ ਬੱਬਰ ਭੁੱਚੋ (ਬਠਿੰਡਾ) ਸੀ ਤੇ ਜਾਣਕਾਰ ਸੂਤਰਾਂ ਅਨੁਸਾਰ ਹਰੀਪੁਰਾ ਬਸਤੀ ਸੰਗਰੂਰ ਸਥਿਤ ਕੋਠੀ 'ਤੇ ਖੰਨਾ ਪੁਲਿਸ ਦਾ ਛਾਪਾ ਪਵਾਉਣ ਵਾਲਾ ਪੁਲਿਸ ਦਾ ਬਲੈਕ ਕੈਟ ਗੁਰਮੀਤ ਪਿੰਕੀ ਸੀ ਤੇ ਅਜਿਹੀਆਂ ਖਾੜਕੂ ਵਿਰੋਧੀ ਕਾਰਵਾਈਆਂ ਕਰਕੇ ਪੁਲਿਸ ਇੰਸਪੈਕਟਰ (ਪੰਜਾਬ ਪੁਲਿਸ) ਦੇ ਅਹੁਦੇ 'ਤੇ ਪਹੁੰਚਿਆ ਹੈ। ਗੁਰਮੀਤ ਪਿੰਕੀ ਅਵਤਾਰ ਸਿੰਘ ਗੋਲਾ ਦੇ ਕਤਲ ਵਿਚ ਅਦਾਲਤ ਵੱਲੋਂ ਸਜ਼ਾ-ਯਾਫ਼ਤਾ ਹੈ ਤੇ ਜੇਲ੍ਹ ਵਿਚ ਬੰਦ ਹੈ। ਪੁਲਿਸ ਵਰਦੀ ਵਿਚ ਉਹ ਜੱਲਾਦ ਵਜੋਂ ਮਸ਼ਹੂਰ ਹੈ।





ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ




ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਮਾਤਾ ਪਿਤਾ

ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਪਰਿਵਾਰ ਦੀ ਇਕ ਤਸਵੀਰ



ਰਬੈਰੋ ਅਗਵਾਹ ਕਾਂਡ ਦੀ ਇਕ ਪ੍ਰਚਲਿਤ ਤਸਵੀਰ

ਰੋਮਾਨੀਆ ਦੇ ਕਾਰਜਵਾਕ ਰਾਜਦੂਤ ਸ੍ਰੀ ਲਿਵੀਊ ਰਾਦੂ ਨੂੰ 50 ਦਿਨਾਂ ਪਿਛੋਂ ਜਦੋਂ ਖਾੜਕੂਆਂ ਨੇ ਖੈਰ ਸੁੱਖ ਨਾਲ ਆਪਣੀ 'ਹਿਰਾਸਤ' ਵਿਚੋ ਰਿਹਾਅ ਕਰ ਦਿੱਤਾ, ਤਦ ਉਨ੍ਹਾਂ ਦੀ ਅਤੇ ਉਨ੍ਹਾ ਦੇ ਪ੍ਰਵਾਰ ਦੀ ਖੁਸ਼ੀ ਦੀ ਕੋਈ ਸੀਮਾ ਨਾ ਰਹੀ। ਉਨ੍ਹਾ ਦੇ ਚਿਹਰੇ ਦੀ ਖੁਸ਼ੀ ਦੱਸ ਰਹੀ ਹੈ ਕਿ ਸਿੱਖ ਖਾੜਕੂਆਂ ਨੇ ਉਨ੍ਹਾਂ ਨੂੰ ਫੁੱਲਾਂ ਦੀ ਤਰ੍ਹਾਂ ਆਪਣੇ ਪਾਸ ਰੱਖਿਆ। 'ਅਗਵਾਕਾਰ' ਖਾੜਕੂਆਂ ਵਲੋਂ ਦਿੱਤਾ ਪਿਆਰ ਤੇ ਸਤਿਕਾਰ ਸ੍ਰੀ ਰਾਦੂ ਦੇ ਚੇਤੇ 'ਚ ਸਦੀਵੀ ਰਹੇਗਾ।



ਸ਼ਹੀਦ ਭਾਈ ਗੁਰਜੰਟ ਸਿੰਘ ਰਾਜਸਥਾਨੀ









(1) ਮੋਹਾਲੀ ਵਿਖੇ ਸ਼ਨੀਵਾਰ ਸਵੇਰੇ ਪੁਲਿਸ ਨਾਲ ਹੋਏ ਇਕ ਮੁਕਾਬਲੇ ਵਿਚ ਸ਼ਹੀਦ ਹੋਏ ਚੋਟੀ ਦੇ ਖਾੜਕੂ ਭਾਈ ਗੁਰਜੰਟ ਸਿੰਘ ਰਾਜਸਥਾਨੀ ਦੀ ਮ੍ਰਿਤਕ ਦੇਹ (2) ਭਾਈ ਰਾਜਸਥਾਨੀ ਦੀ ਧਰਮ ਪਤਨੀ ਸੁਖਵਿੰਦਰ ਕੌਰ ਅਤੇ ਲੜਕਾ ਗੁਰਪਿੰਦਰ ਸਿੰਘ (3) ਮੌਕੇ ਉਤੇ ਡੁਲ੍ਹਿਆ ਹੋਇਆ ਖੂਨ ਅਤੇ ਕੋਲ ਪੁਲਿਸ ਘਟਨਾ ਵਾਲੀ ਥਾਂ ਦਾ ਮੁਆਇਨਾ ਕਰਦੀ ਹੋਈ। (4) ਮੋਹਾਲੀ ਦਾ ਡੀ.ਐਸ.ਪੀ. ਅਜਾਇਬ ਸਿੰਘ ਪੱਤਰਕਾਰਾਂ ਨੂੰ ਜਾਣਕਾਰੀ ਦਿੰਦਾ ਹੋਇਆ ਅਤੇ ਪਿਛੇ ਉਹ ਮਕਾਨ ਜਿਥੇ ਭਾਈ ਰਾਜਸਥਾਨੀ ਠਹਿਰਿਆ ਸੀ।

ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੇ ਆਖਰੀ ਦਰਸ਼ਨ

ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ ਦੀਆਂ ਅਸਥੀਆਂ ਨਾਲ ਭਾਈ ਸਾਹਿਬ ਦੇ ਵੱਡੇ ਭਰਾਤਾ, ਦਾਦੀ ਮਾਂ ਅਤੇ ਸਥਾਨਕ ਆਗੂ



ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘਵਾਲਾ